ਸਿਰਜਨਾਤਮਕ ਸਿੱਖਿਆ

# ਤੋਤੋ-ਚਾਨ

## ਖਿੜਕੀ ਵਿਚ ਖੜੀ ਲੜਕੀ




ਤੇਤਸੁਕੋ ਕੁਰੋਯਾਨਾਗੀ

ਅਨੁਵਾਦਕ

ਪ੍ਰੇਮ ਅਵਤਾਰ ਰੈਣਾ

ਚਿੱਤਰਕਾਰ

ਚਿਹੀਰੋ ਈਵਾਸਾਕੀ





ਨੈਸ਼ਨਲ ਬੁਕ ਟਰੱਸਟ, ਇੰਡੀਆ

ਮੋਸਾਕੂ ਕੋਬਾਯਾਸ਼ੀ
ਦੀ ਯਾਦ ਨੂੰ
ਸਮਰਪਿਤ



# ਤਤਕਰਾ

# ਭੂਮਿਕਾ

ਕਾਫ਼ੀ ਸਮੇਂ ਤੋਂ ਮੇਰੀ ਤੀਬਰ ਇੱਛਾ ਸੀ ਕਿ ਮੈਂ ਤੋਮੋਇ ਨਾਂ ਦੇ ਸਕੂਲ ਅਤੇ ਉਸ ਨੂੰ ਸਥਾਪਤ ਕਰਨ ਅਤੇ ਚਲਾਉਣ ਵਾਲੇ ਬੰਦੇ, ਸੋਸਾਕੂ ਕੋਬਾਯਾਸ਼ੀ ਬਾਰੇ ਕੁਝ ਲਿਖਾਂ।

ਮੈਂ ਇਨ੍ਹਾਂ ਘਟਨਾਵਾਂ ਵਿਚੋਂ ਕੋਈ ਵੀ ਘੜੀ ਨਹੀਂ। ਇਹ ਸਭ ਸਚੀ-ਮੁੱਚੀਂ ਵਾਪਰੀਆਂ ਘਟਨਾਵਾਂ ਹਨ। ਸ਼ੁਕਰ ਹੈ ਕਿ ਮੈਨੂੰ ਉਨ੍ਹਾਂ ਵਿਚੋਂ ਕੁਝ ਯਾਦ ਰਹਿ ਗਈਆਂ ਹਨ। ਗੱਲ ਸਿਰਫ਼ ਉਨ੍ਹਾਂ ਨੂੰ ਲਿਖਣ ਦੀ ਨਹੀਂ ਸੀ, ਮੈਂ ਤਾਂ ਇਕ ਵਾਅਦਾ ਨਾ ਨਿਭਾਉਣ ਦੀ ਪੂਰਤੀ ਕਰਨਾ ਚਾਹੁੰਦੀ ਸਾਂ। ਜਿਵੇਂ ਕਿ ਮੈਂ ਇਕ ਅਧਿਆਇ ਵਿਚ ਬਿਆਨ ਕੀਤਾ ਹੈ ਕਿ ਮੈਂ ਛੋਟੇ ਹੁੰਦਿਆਂ ਕੋਬਾਯਾਸ਼ੀ ਜੀ ਨਾਲ ਵਾਅਦਾ ਕੀਤਾ ਸੀ ਕਿ ਮੈਂ ਵੱਡੀ ਹੋ ਕੇ ਤੋਮੋਇ ਵਿਖੇ ਪੜ੍ਹਾਵਾਂਗੀ। ਐਪਰ, ਮੈਂ ਉਹ ਵਾਅਦਾ ਪੂਰਾ ਨਹੀਂ ਕਰ ਸਕੀ। ਇਸ ਦੀ ਥਾਂ ਮੈਂ ਵੱਧ ਤੋਂ ਵੱਧ ਲੋਕਾਂ ਨੂੰ ਇਹ ਦੱਸਣ ਦਾ ਯਤਨ ਕੀਤਾ ਹੈ ਕਿ ਕੋਬਾਯਾਸ਼ੀ ਜੀ ਕਿੱਦਾਂ ਦੇ ਇਨਸਾਨ ਸਨ, ਉਹ ਬੱਚਿਆਂ ਨੂੰ ਕਿੰਨਾ ਪਿਆਰਦੇ ਸਨ ਅਤੇ ਉਨ੍ਹਾਂ ਨੇ ਉਹਨਾਂ ਨੂੰ ਕਿਵੇਂ ਸਿੱਖਿਅਤ ਕਰਨ ਦਾ ਬੀੜਾ ਚੁੱਕਿਆ ਸੀ।

ਕੋਬਾਯਾਸ਼ੀ ਜੀ 1963 ਵਿਚ ਚਲਾਣਾ ਕਰ ਗਏ। ਜੇ ਉਹ ਅਜ, ਜਿਊਂਦੇ ਹੁੰਦੇ, ਉਨ੍ਹਾਂ ਮੈਨੂੰ ਹੋਰ ਕਿੰਨਾ ਕੁਝ ਦੱਸਣਾ ਸੀ। ਇਹ ਲਿਖਦੇ ਹੋਏ ਮੈਂ ਮਹਿਸੂਸ ਕੀਤਾ ਕਿ ਉਹ ਘਟਨਾਵਾਂ ਜੋ ਮੈਨੂੰ ਖ਼ੁਸ਼ੀ-ਭਰੇ ਬਚਪਨ ਦੀਆਂ ਯਾਦਾਂ ਹੀ ਜਾਪਦੀਆਂ ਸਨ, ਅਸਲ ਵਿਚ ਉਨ੍ਹਾਂ ਦੁਆਰਾ ਵਿਸ਼ੇਸ਼ ਨਤੀਜੇ ਹਾਸਲ ਕਰਨ ਲਈ ਸੋਚੀਆਂ-ਸਮਝੀਆਂ ਸਰਗਰਮੀਆਂ ਸਨ। ''ਸੋ ਉਨ੍ਹਾਂ ਦੇ ਮਨ ਵਿਚ ਇਹ ਗੱਲ ਹੋਣੀ ਹੈ'', ਮੈਂ ਮਨ ਵਿਚ ਸੋਚਣ ਲੱਗਦੀ ਹਾਂ। ਜਾਂ, ''ਉਨ੍ਹਾਂ ਦੀ ਉਨ੍ਹਾਂ ਕਾਰਜਾਂ ਬਾਰੇ ਸੋਚਣੀ ਸੰਬੰਧੀ ਕਲਪਨਾ ਕਰਦੀ ਹਾਂ।'' ਏਦਾਂ ਜੋ ਕੁਝ ਉਘੜ ਕੇ ਮੇਰੇ ਸਾਹਵੇਂ ਆਉਂਦਾ ਹੈ, ਉਹ ਮੇਰੇ ਲਈ ਹੈਰਾਨਕੁਨ ਹੁੰਦਾ ਹੈ – ਅਤੇ ਮੈਂ ਪੂਰੀ ਤਰ੍ਹਾਂ ਝੂਣੀ ਜਾਂਦੀ ਹਾਂ ਅਤੇ ਉਨ੍ਹਾਂ ਤੋਂ ਵਾਰੇ ਵਾਰੇ ਜਾਂਦੀ ਹਾਂ।

ਮੇਰੇ ਆਪਣੇ ਹੀ ਮਾਮਲੇ ਵਿਚ, ਉਨ੍ਹਾਂ ਦੇ ਆਪਣੇ ਹੀ ਅੰਦਾਜ਼ ਵਿਚ ਵਾਰ ਵਾਰ ਕਹੇ ਸ਼ਬਦਾਂ, ''ਤੈਨੂੰ ਪਤੈ ਕਿ ਤੂੰ ਸਚਮੁੱਚ ਇਕ ਬੀਬੀ ਕੁੜੀ ਏਂ,'' ਨੇ ਜਿਵੇਂ ਮੈਨੂੰ ਢਹਿੰਦੀ ਕਲਾ ਵਿਚ ਜਾਣੋ ਬਚਾਇਆ ਅਤੇ ਮੇਰਾ ਜੀਵਨ ਬਣਾਉਣ ਵਿਚ

ਜਿੰਨਾ ਹਿੱਸਾ ਪਾਇਆ ਹੈ, ਉਸ ਦਾ ਮੁਲਾਂਕਣ ਕਰਨਾ ਮੇਰੇ ਲਈ ਅਸੰਭਵ ਹੈ। ਜੇ ਕਦੀ ਮੈਂ ਤੋਮੋਇ ਵਿਚ ਦਾਖ਼ਲ ਨਾ ਹੋਈ ਹੁੰਦੀ ਅਤੇ ਜੇ ਕਦੀ ਮੈਂ ਕੋਬਾਯਾਸ਼ੀ ਜੀ ਨੂੰ ਮਿਲੀ ਨਾ ਹੁੰਦੀ, ਮੇਰੇ ਤੇ ''ਭੈੜੀ' ਨਾਲਾਇਕ ਕੁੜੀ ਦਾ ਠੱਪਾ ਲੱਗ ਜਾਣਾ ਸੀ ਅਤੇ ਮੈਂ ਮਾਨਸਿਕ ਗੁੰਝਲਾਂ ਦਾ ਸ਼ਿਕਾਰ ਹੋ ਕੇ ਉਲਝਣਾਂ ਅਤੇ ਝਮੇਲਿਆਂ ਵਿਚ ਪਈ ਰਹਿਣਾ ਸੀ।

1945 ਵਿਚ ਟੋਕੀਓ 'ਤੇ ਹੋਏ ਹਵਾਈ ਹਮਲਿਆਂ ਦੌਰਾਨ ਤੋਮੋਇ ਬੰਬਾਰੀ ਨਾਲ ਤਬਾਹ ਹੋ ਗਿਆ। ਸ੍ਰੀ ਕੋਬਾਯਾਸ਼ੀ ਨੇ ਸਕੂਲ ਆਪਣੇ ਖ਼ਰਚੇ ਤੇ ਬਣਵਾਇਆ ਸੀ, ਸੋ ਉਸ ਦੀ ਪੁਨਰ-ਸਥਾਪਤੀ ਵਿਚ ਸਮਾਂ ਲੱਗਾ। ਜੰਗ ਪਿਛੋਂ, ਉਨ੍ਹਾਂ ਨੇ ਪੁਰਾਣੀ ਥਾਂ ਇਕ ਕਿੰਡਰਗਾਰਟਨ ਸ਼ੁਰੂ ਕੀਤਾ, ਇਸ ਦੇ ਨਾਲ ਹੀ ਉਨ੍ਹਾਂ ਨੇ ਇਕ ਸੰਸਥਾ ਦੀ ਸਥਾਪਨਾ ਵਿਚ ਵੀ ਸਹਾਇਤਾ ਕੀਤੀ ਜਿਸ ਨੂੰ ਅੱਜਕਲ੍ਹ 'ਕੁਨੀਤਾਚੀ ਕਾਲਜ ਆਫ਼ ਮਿਊਜ਼ਕ' ਦਾ 'ਬਾਲ ਸਿੱਖਿਆ ਵਿਭਾਗ' ਕਿਹਾ ਜਾਂਦਾ ਹੈ। ਉਹ ਉਥੇ ਯੂਰਿਦਮਿਕਸ ਸਿਖਾਉਂਦੇ ਸਨ ਅਤੇ ਉਨ੍ਹਾਂ ਨੇ ਕੁਨੀਤਾਚੀ ਪ੍ਰਾਥਮਿਕ ਸਕੂਲ ਦੀ ਸਥਾਪਨਾ ਵਿਚ ਸਹਾਇਤਾ ਕੀਤੀ। ਆਪਣਾ ਆਦਰਸ਼ ਸਕੂਲ ਇਕ ਵਾਰ ਮੁੜ ਸਥਾਪਤ ਕਰਨ ਤੋਂ ਪਹਿਲਾਂ ਹੀ 69 ਸਾਲ ਦੀ ਉਮਰ ਵਿਚ ਉਹ ਸਵਰਗਵਾਸ ਹੋ ਗਏ।

ਤੋਮੋਇ ਗਾਕੁਇਨ, ਦੱਖਣ-ਪੱਛਮੀ ਟੋਕੀਓ ਵਿਚ ਸਥਿਤ ਸੀ ਅਤੇ ਤੋਇਕੋ ਲਾਈਨ ਉਪਰਲੇ ਜੀਯੂਗਾਉਕਾ ਸਟੇਸ਼ਨ ਤੋਂ ਤਿੰਨ ਮਿੰਟ ਦਾ ਪੈਦਲ ਰਸਤਾ ਸੀ। ਉਸ ਥਾਂ ਹੁਣ 'ਪੀਕੌਕ' ਸੁਪਰ-ਮਾਰਕਿਟ ਅਤੇ ਪਾਰਕਿੰਗ-ਸਥਾਨ ਬਣ ਚੁੱਕਾ ਹੈ। ਮੈਂ ਬੀਤੇ ਦਿਨੀਂ ਉਦਰੇਵੇਂ ਕਾਰਣ, ਇਹ ਜਾਣਦੇ ਹੋਏ ਵੀ ਕਿ ਉਥੇ ਸਕੂਲ ਤੇ ਗਰਾਊਂਡਾਂ ਦਾ ਨਾਂ-ਨਿਸ਼ਾਨ ਨਹੀਂ ਸੀ ਬਚਿਆ, ਉਸ ਥਾਂ ਗਈ ਸਾਂ। ਮੈਂ ਪਾਰਕਿੰਗ ਵਾਲੀ ਥਾਂ ਲਾਗਿਉਂ, ਜਿਥੇ ਰੇਲ ਦੇ ਡੱਬਿਆਂ ਵਾਲੇ ਕਲਾਸ-ਰੂਮ ਅਤੇ ਖੇਡ ਦਾ ਮੈਦਾਨ ਸੀ, ਹੌਲੀ ਹੌਲੀ ਕਾਰ ਚਲਾਉਂਦੀ ਲੰਘੀ। ਪਾਰਕਿੰਗ ਸਥਾਨ ਦੇ ਇਨਚਾਰਜ ਨੇ ਮੇਰੀ ਕਾਰ ਨਜ਼ਰੀ ਪੈਂਦਿਆਂ ਹੀ ਉਚੀ ਸਾਰੀ 'ਵਾਜ ਮਾਰੀ, ''ਗੱਡੀ ਅੰਦਰ ਨਹੀਂ ਆ ਸਕਦੀ। ਸਾਰੀ ਥਾਂ ਭਰੀ ਹੋਈ ਹੈ!''

''ਮੈਂ ਕਾਰ ਇਥੇ ਲਾਉਣੀ ਨਹੀਂ ਚਾਹੁੰਦੀ,'' ਮੈਂ ਕਹਿਣਾ ਚਾਹੁੰਦੀ ਸਾਂ, ''ਮੈਂ ਤਾਂ ਆਪਣੀਆਂ ਯਾਦਾਂ ਤਾਜ਼ੀਆਂ ਕਰ ਰਹੀ ਹਾਂ।'' ਪਰ ਉਸ ਨੂੰ ਇਹ ਗੱਲ ਸਮਝ ਨਹੀਂ ਸੀ ਆਉਣੀ, ਸੋ ਮੈਂ ਅੱਗੇ ਚਲਦੀ ਗਈ। ਭਾਰੀ ਗ਼ਮ ਤੇ ਉਦਾਸੀ ਮੇਰੇ ਤੇ ਹਾਵੀ ਹੋ ਗਏ ਅਤੇ ਜਿਉਂ ਹੀ ਮੈਂ ਉਥੋਂ ਤੇਜ਼ੀ ਨਾਲ ਕਾਰ ਮੋੜੀ ਮੇਰੀਆਂ ਗਲ੍ਹਾਂ ਤੋਂ ਦੀ ਅੱਥਰੂ ਵਹਿ ਤੁਰੇ।

ਮੈਨੂੰ ਪੱਕਾ ਯਕੀਨ ਹੈ ਕਿ ਸਾਰੇ ਸੰਸਾਰ ਵਿਚ ਉਚੇ ਆਦਰਸ਼ਾਂ ਦੇ ਧਾਰਨੀ ਅਤੇ ਬੱਚਿਆਂ ਨੂੰ ਅਤਿ ਦਾ ਪਿਆਰ ਕਰਨ ਵਾਲੇ, ਕਾਫ਼ੀ ਚੰਗੇ, ਸੁਘੜ ਸਿੱਖਿਆਦਾਤਾ ਹਨ, ਜੋ ਆਦਰਸ਼ ਸਕੂਲਾਂ ਦੀ ਸਥਾਪਨਾ ਦੇ ਸੁਪਨੇ ਲੈਂਦੇ ਹਨ। ਤੇ ਮੈਨੂੰ ਇਹ ਵੀ ਪਤਾ ਹੈ ਕਿ ਇਨ੍ਹਾਂ ਸੁਪਨਿਆਂ ਦੀ ਪੂਰਤੀ ਕਿੰਨਾ ਮੁਸ਼ਕਲ ਕੰਮ ਹੈ। 1937

ਵਿਚ ਤੋਮੋਇ ਸਕੂਲ ਸ਼ੁਰੂ ਕਰਨ ਤੋਂ ਪਹਿਲਾਂ, ਕੋਬਾਯਾਸ਼ੀ ਜੀ ਨੂੰ ਵਰ੍ਹਿਆਂ-ਬੱਧੀ ਅਧਿਐਨ ਕਰਨਾ ਪਿਆ ਸੀ। ਉਹ ਸਕੂਲ ਵੀ 1945 ਵਿਚ ਸੜ ਗਿਆ ਅਤੇ ਇਸ ਤਰ੍ਹਾਂ ਉਸ ਦੀ ਹੋਂਦ ਥੋੜ੍ਹ-ਚਿਰੀ ਹੀ ਸੀ।

ਮੇਰਾ ਇਹ ਵਿਸ਼ਵਾਸ ਕਰਨ ਨੂੰ ਜੀ ਕਰਦਾ ਹੈ ਕਿ ਜਦ ਮੈਂ ਉਥੇ ਸਾਂ, ਉਸ ਸਮੇਂ ਕੋਬਾਯਾਸ਼ੀ ਜੀ ਦਾ ਉਤਸ਼ਾਹ ਸਿਖਰਾਂ 'ਤੇ ਸੀ ਅਤੇ ਉਨ੍ਹਾਂ ਦੀਆਂ ਵਿਉਂਤਾਂ ਦੀ ਪ੍ਰਫੁੱਲਤਾ ਭਰ ਜੋਬਨ 'ਤੇ ਸੀ। ਪਰ ਜਦ ਮੈਂ ਇਹ ਸੋਚਦੀ ਹਾਂ ਕਿ ਜੇਕਰ ਜੰਗ ਨਾ ਹੁੰਦੀ ਤਦ ਕਿੰਨੇ ਬੱਚਿਆਂ ਨੇ ਉਨ੍ਹਾਂ ਦੀ ਨਿਗਰਾਨੀ ਹੇਠ ਵਧਣਾ ਫੁਲਣਾ ਸੀ, ਤਾਂ ਮੈਨੂੰ ਤਬਾਹੀ ਦਾ ਬਹੁਤ ਦੁੱਖ ਹੁੰਦਾ ਹੈ।

ਮੈਂ ਇਸ ਪੁਸਤਕ ਵਿਚ ਕੋਬਾਯਾਸ਼ੀ ਜੀ ਦੇ ਸਿੱਖਿਆ ਢੰਗਾਂ ਨੂੰ ਬਿਆਨਣ ਦਾ ਜਤਨ ਕੀਤਾ ਹੈ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਹਰ ਇਕ ਬੱਚਾ ਇਕ ਅੰਦਰੂਨੀ ਚੰਗੇਰੇ ਸੁਭਾਅ ਨੂੰ ਨਾਲ ਲੈ ਕੇ ਪੈਦਾ ਹੁੰਦਾ ਹੈ, ਜਿਸ ਨੂੰ ਆਲਾ-ਦੁਆਲਾ ਅਤੇ ਵੱਡਿਆਂ ਦੇ ਗ਼ਲਤ ਪ੍ਰਭਾਵ ਸਹਿਜੇ ਹੀ ਵਿਗਾੜ ਦਿੰਦੇ ਹਨ। ਉਨ੍ਹਾਂ ਦਾ ਉਦੇਸ਼ ਉਨ੍ਹਾਂ ਦੇ 'ਚੰਗੇਰੇ ਸੁਭਾਅ' ਨੂੰ ਉਘਾੜ ਕੇ ਸਾਹਵੇਂ ਲਿਆਉਣਾ ਅਤੇ ਉਸ ਨੂੰ ਵਿਗਸਤ ਕਰਨਾ ਸੀ, ਤਾਂ ਜੋ ਬੱਚੇ ਆਪਣੀ ਨਵੇਕਲੀ ਸ਼ਖ਼ਸੀਅਤ ਉਸਾਰ ਸਕਣ।

ਕੋਬਾਯਾਸ਼ੀ ਜੀ ਕੁਦਰਤੀਪਨ ਨੂੰ ਬਹੁਤ ਮਹੱਤਤਾ ਦਿੰਦੇ ਸਨ ਅਤੇ ਉਹ ਚਾਹੁੰਦੇ ਸਨ ਕਿ ਬੱਚਿਆਂ ਦੇ ਚਰਿਤ੍ਰ ਨੂੰ ਜਿੰਨੀ ਵੀ ਸਹਿਜਤਾ ਨਾਲ ਹੋ ਸਕੇ, ਵਿਗਸਤ ਹੋਣ ਦੇਣਾ ਚਾਹੀਦਾ ਹੈ। ਉਹ ਕੁਦਰਤ ਨੂੰ ਵੀ ਪਿਆਰਦੇ ਸਨ। ਉਨ੍ਹਾਂ ਦੀ ਛੋਟੀ ਧੀ, ਮੀਓ-ਚਾਨ ਨੇ ਮੈਨੂੰ ਦੱਸਿਆ ਸੀ ਕਿ ਜਦ ਉਹ ਛੋਟੀ ਹੁੰਦੀ ਸੀ, ਉਸ ਦੇ ਪਿਤਾ ਜੀ ਉਸ ਨੂੰ ਸੈਰ ਲਈ ਨਾਲ ਲਿਜਾਂਦੇ ਹੁੰਦੇ ਸਨ ਅਤੇ ਕਹਿੰਦੇ ਹੁੰਦੇ ਸਨ, ''ਆਓ ਆਪਾਂ ਜਾ ਕੇ ਕੁਦਰਤ ਦੀ ਸੁਰ-ਤਾਲ ਤੇ ਲੈਅ ਨੂੰ ਲੱਭੀਏ।''

ਉਹ ਉਸ ਨੂੰ ਇਕ ਵੱਡੇ ਬਿਰਛ ਕੋਲ ਲੈ ਜਾਂਦੇ ਅਤੇ ਉਸ ਨੂੰ ਵਿਖਾਉਂਦੇ ਕਿ ਕਿਵੇਂ ਠੰਡੀ ਸਮੀਰ ਵਿਚ ਪੱਤੇ ਅਤੇ ਟਹਿਣੀਆਂ ਲਰਜ਼ਦੀਆਂ ਹਨ। ਉਹ ਪੱਤਿਆਂ, ਟਹਿਣੀਆਂ ਅਤੇ ਤਣੇ ਵਿਚਕਾਰ ਸੰਬੰਧ ਵਲ ਇਸ਼ਾਰਾ ਕਰਦੇ; ਅਤੇ ਇਹ ਵੀ ਦੱਸਦੇ ਕਿ ਹਵਾ ਦੇ ਤੇਜ਼ ਜਾਂ ਹੌਲੀ ਵਗਣ ਅਨੁਸਾਰ ਕਿਵੇਂ ਪੱਤਿਆਂ ਦੀ ਥਰਥਰਾਹਟ ਵਿਚ ਫ਼ਰਕ ਆ ਜਾਂਦਾ ਹੈ। ਉਹ ਅਹਿੱਲ ਖੜੋ ਜਾਂਦੇ ਅਤੇ ਏਦਾਂ ਚੀਜ਼ਾਂ ਨੂੰ ਗਹੁ ਨਾਲ ਤੱਕਦੇ ਰਹਿੰਦੇ ਅਤੇ ਜੇਕਰ ਹਵਾ ਉੱਕਾ ਬੰਦ ਹੁੰਦੀ, ਉਹ ਮੂੰਹ ਉਤਾਂਹ ਚੁੱਕੀ, ਸਬਰ ਨਾਲ ਨਿੰਮ੍ਹੀ ਨਿਮ੍ਹੀ ਹਵਾ ਦੇ ਰੁਮਕਣ ਦੀ ਉਡੀਕ ਕਰਦੇ। ਉਹ ਸਿਰਫ਼ ਹਵਾ ਨੂੰ ਹੀ ਨਹੀਂ ਸਗੋਂ ਦਰਿਆਵਾਂ ਨੂੰ ਵੀ ਗਹੁ ਨਾਲ ਵੇਖਦੇ। ਉਹ ਨੇੜੇ ਹੀ ਵਹਿੰਦੇ ਤਾਮਾ ਦਰਿਆ ਤੇ ਜਾਂਦੇ ਅਤੇ ਵਗਦੇ ਪਾਣੀਆਂ ਨੂੰ ਨਿਹਾਰਦੇ ਰਹਿੰਦੇ। ਉਹ ਇਨ੍ਹਾਂ ਗੱਲਾਂ ਤੋਂ ਕਦੀ ਨਹੀਂ ਸਨ ਅੱਕੇ, ਉਸ ਮੈਨੂੰ ਦੱਸਿਆ ਸੀ।

ਪਾਠਕ ਹੈਰਾਨ ਹੁੰਦੇ ਹੋਣਗੇ ਕਿ ਅਧਿਕਾਰੀਆਂ ਨੇ ਜੰਗ ਦੇ ਦਿਨਾਂ 'ਚ ਜਾਪਾਨ ਵਿਚ ਅਜਿਹੇ ਗ਼ੈਰ-ਰਵਾਇਤੀ ਪ੍ਰਾਥਮਿਕ ਸਕੂਲ ਨੂੰ ਚਲਣ ਕਿਵੇਂ ਦਿੱਤਾ, ਜਿਥੇ ਕਿ ਆਜ਼ਾਦੀ ਦੇ ਅਜਿਹੇ ਮਾਹੌਲ ਵਿਚ ਸਿੱਖਿਆ ਦਿੱਤੀ ਜਾਂਦੀ ਸੀ। ਕੋਬਾਯਾਸ਼ੀ ਜੀ

ਨੂੰ ਇਸ਼ਤਿਹਾਰਬਾਜ਼ੀ ਤੋਂ ਨਫ਼ਰਤ ਸੀ ਅਤੇ ਇਥੋਂ ਤੀਕਰ ਕਿ ਜੰਗ ਤੋਂ ਪਹਿਲਾਂ ਉਨ੍ਹਾਂ ਨੇ ਕਦੀ ਵੀ ਸਕੂਲ ਦੀਆਂ ਫ਼ੋਟੋਆਂ ਖਿੱਚਣ ਜਾਂ ਉਸ ਦੇ ਗ਼ੈਰ-ਰਵਾਇਤੀਪਨ ਬਾਰੇ ਪ੍ਰਚਾਰ ਦੀ ਆਗਿਆ ਨਹੀਂ ਸੀ ਦਿੱਤੀ। ਇਹ ਵੀ ਕਾਰਣ ਹੋ ਸਕਦਾ ਹੈ ਕਿ ਪੰਜਾਹ ਤੋਂ ਘੱਟ ਵਿਦਿਆਰਥੀਆਂ ਵਾਲਾ ਇਹ ਸਕੂਲ ਅਧਿਕਾਰੀਆਂ ਦੀਆਂ ਨਜ਼ਰਾਂ 'ਚ ਆਉਣੋਂ ਬਚਿਆ ਰਿਹਾ ਅਤੇ ਚਲਦਾ ਰਿਹਾ। ਇਸ ਦਾ ਹੋਰ ਕਾਰਣ ਇਹ ਵੀ ਸੀ ਕਿ 'ਸਿੱਖਿਆ ਮੰਤਰਾਲੇ' ਵਿਖੇ ਕੋਬਾਯਾਸ਼ੀ ਜੀ ਨੂੰ ਬੱਚਿਆਂ ਦੇ ਸਿੱਖਿਆਦਾਤਾ ਵਜੋਂ ਕਾਫ਼ੀ ਇੱਜ਼ਤ ਦੀਆਂ ਨਜ਼ਰਾਂ ਨਾਲ ਵੇਖਿਆ ਜਾਂਦਾ ਸੀ।

ਪਿਆਰੀਆਂ ਯਾਦਾਂ ਵਾਲੇ ਸ਼ਾਨਦਾਰ ਖੇਡ-ਦਿਹਾੜੇ ਤਿੰਨ ਨਵੰਬਰ ਨੂੰ ਤੋਮੋਇ ਦੇ ਵਿਦਿਆਰਥੀ ਹਰ ਸਾਲ, ਬਿਨਾਂ ਇਸ ਗੱਲ ਦੇ ਕਿ ਉਹ ਕਦੋਂ ਸਕੂਲ 'ਚੋਂ ਪਾਸ ਹੋ ਕੇ ਗਏ ਸਨ, ਕੂਹੋਨਬੁਤਸੂ ਮੰਦਰ ਦੇ ਇਕ ਕਮਰੇ ਵਿਚ ਪ੍ਰੀਤ-ਮਿਲਣੀ ਲਈ ਆ ਜੁੜਦੇ ਹਨ। ਭਾਵੇਂ ਅਸੀਂ ਸਾਰੇ ਚਾਲ੍ਹੀਵਿਆਂ ਵਿਚ ਹਾਂ – ਅਤੇ ਸਾਡੇ 'ਚੋਂ ਕੁਝ ਤਾਂ ਪੰਜਾਹਾਂ ਨੂੰ ਢੁੱਕਣ ਵਾਲੇ ਹਨ – ਅਤੇ ਸਾਡੇ ਆਪਣੇ ਬੱਚੇ ਵੀ ਕਾਫ਼ੀ ਵੱਡੇ ਹੋ ਗਏ ਹਨ, ਅਸੀਂ ਪੁਰਾਣੇ ਦਿਨਾਂ ਵਾਂਗ ਹੀ ਇਕ ਦੂਜੇ ਨੂੰ ਅੱਲਾਂ ਨਾਲ ਹੀ ਬੁਲਾਉਂਦੇ ਹਾਂ। ਇਹ ਪ੍ਰੀਤ-ਮਿਲਣੀਆਂ ਕੋਬਾਯਾਸ਼ੀ ਜੀ ਦੁਆਰਾ ਸਾਡੇ ਲਈ ਛੱਡੇ ਗਏ ਬਹੁ-ਭਾਂਤੀ ਸੁਭਾਗੇ ਵਿਰਸੇ ਵਿਚੋਂ ਇਕ ਹਨ।

ਇਹ ਸੱਚਾਈ ਹੈ ਕਿ ਮੈਨੂੰ ਮੇਰੇ ਪਹਿਲੇ ਪ੍ਰਾਥਮਿਕ ਸਕੂਲ ਵਿਚੋਂ ਕੱਢ ਦਿਤਾ ਗਿਆ ਸੀ। ਮੈਨੂੰ ਉਸ ਸਕੂਲ ਬਾਰੇ ਬਹੁਤਾ ਕੁਝ ਯਾਦ ਨਹੀਂ – ਮੇਰੀ ਮਾਂ ਨੇ ਮੈਨੂੰ ਰਮਤੇ ਗਵਈਆਂ (ਸਾਜ਼ਿੰਦਿਆਂ) ਅਤੇ ਡੈਸਕ ਬਾਰੇ ਦੱਸਿਆ ਸੀ। ਮੇਰੇ ਲਈ ਇਹ ਯਕੀਨ ਕਰਨਾ ਮੁਸ਼ਕਲ ਸੀ ਕਿ ਮੈਨੂੰ ਸਕੂਲ ਤੋਂ ਕੱਢਿਆ ਗਿਆ ਸੀ। ਕੀ ਮੈਂ ਸਚਮੁੱਚ ਏਨੀ ਸ਼ਰਾਤਰੀ ਹੁੰਦੀ ਹੋਵਾਂਗੀ? ਐਪਰ, ਪੰਜ ਸਾਲ ਪਹਿਲਾਂ ਮੈਂ ਇਕ ਸਵੇਰ ਦੇ ਟੈਲੀਵੀਜ਼ਨ ਸ਼ੋਅ ਵਿਚ ਹਿੱਸਾ ਲਿਆ ਸੀ, ਉਸ ਵਿਚ ਮੈਨੂੰ ਕਿਸੇ ਅਜਿਹੀ ਬੀਬੀ ਨਾਲ ਮਿਲਾਇਆ ਗਿਆ ਸੀ, ਜੋ ਮੈਨੂੰ ਉਸ ਸਮੇਂ ਜਾਣਦੀ ਸੀ। ਉਹ ਮੇਰੀ ਨਾਲ ਦੀ ਕਲਾਸ ਦੀ, ਟੀਚਰ ਨਿਕਲੀ। ਜੋ ਉਸ ਮੈਨੂੰ ਦੱਸਿਆ, ਮੈਂ ਉਹ ਸੁਣ ਕੇ ਹੱਕੀ-ਬੱਕੀ ਰਹਿ ਗਈ ਸਾਂ।

''ਤੂੰ ਮੇਰੇ ਨਾਲ ਦੇ ਕਮਰੇ ਵਿਚ ਹੁੰਦੀ ਸੈਂ,'' ਉਸ ਕਿਹਾ ਸੀ ''ਅਤੇ ਜਦ ਵੀ ਮੈਂ ਕਲਾਸ ਲੈਣ ਪਿਛੋਂ ਫ਼ੈਕਲਟੀ-ਰੂਮ ਵਲ ਜਾਂਦੀ ਹੁੰਦੀ ਸਾਂ, ਤੂੰ ਅਕਸਰ ਕਿਸੇ ਸ਼ਰਾਰਤ ਦੀ ਸਜ਼ਾ ਵਜੋਂ ਲਾਂਘੇ ਵਿਚ ਖੜੀ ਕੀਤੀ ਮਿਲਦੀ ਸੈਂ। ਜਦ ਮੈਂ ਤੇਰੇ ਕੋਲੋਂ ਲੰਘਦੀ, ਤੂੰ ਹਮੇਸ਼ਾ ਮੈਨੂੰ ਖੜਾ ਕਰ ਕੇ ਪੁੱਛਦੀ ਕਿ ਤੈਨੂੰ ਕਿਉਂ ਬਾਹਰ ਖੜਾ ਕੀਤਾ ਗਿਆ ਸੀ ਅਤੇ ਤੂੰ ਕਿਹੜੀ ਗ਼ਲਤੀ ਕੀਤੀ ਸੀ। ਇਕ ਵਾਰ ਤੂੰ ਮੈਨੂੰ ਪੁੱਛਿਆ ਸੀ, ''ਕੀ ਤੁਹਾਨੂੰ ਰਮਤੇ ਸਾਜ਼ਿੰਦੇ ਪਸੰਦ ਨਹੀਂ?'' ਮੈਨੂੰ ਸਮਝ ਨਹੀਂ ਸੀ ਆਉਂਦੀ ਹੁੰਦੀ ਕਿ ਮੈਂ ਤੇਰੇ ਨਾਲ ਕਿਵੇਂ ਪੇਸ਼ ਆਵਾਂ, ਸੋ ਮੈਂ ਜਦ ਵੀ ਫ਼ੈਕਲਟੀ-ਰੂਮ ਵਲ ਜਾਣਾ ਹੁੰਦਾ ਮੈਂ ਪਹਿਲਾਂ ਬਾਹਰ ਝਾਤੀ ਮਾਰਦੀ ਅਤੇ ਜੇ ਤੂੰ ਲਾਂਘੇ ਵਿਚ ਖਲੋਤੀ ਨਜ਼ਰ ਆਉਂਦੀ ਮੈਂ ਕੋਲੋਂ ਲੰਘਣੋਂ ਝਕਦੀ ਹੀ ਰਹਿੰਦੀ। ਫ਼ੈਕਲਟੀ-ਰੂਮ ਵਿਚ

ਤੇਰੀ ਕਲਾਸ-ਟੀਚਰ ਕਈ ਵਾਰ ਤੇਰੇ ਬਾਰੇ ਮੇਰੇ ਨਾਲ ਗੱਲਾਂ ਕਰਦੀ ਹੁੰਦੀ ਸੀ। "ਮੈਨੂੰ ਸਮਝ ਨਹੀਂ ਆਉਂਦੀ ਕਿ ਉਹ ਏਦਾਂ ਦੀ ਕਿਉਂ ਹੈ," ਉਹ ਕਹਿੰਦੀ। ਇਹੋ ਹੀ ਕਾਰਣ ਸੀ ਕਿ ਅਗਲੇ ਵਰ੍ਹਿਆਂ ਵਿਚ ਜਦ ਤੂੰ ਟੈਲੀਵੀਜ਼ਨ ਤੇ ਆਉਣਾ ਸ਼ੁਰੂ ਕੀਤਾ, ਮੈਂ ਤੇਰਾ ਨਾਂ ਝੱਟ ਹੀ ਪਛਾਣ ਲਿਆ। ਬਹੁਤ ਸਮਾਂ ਬੀਤ ਗਿਐ, ਪਰ ਮੈਨੂੰ ਹਾਲੀ ਵੀ ਚੰਗੀ ਤਰ੍ਹਾਂ ਤੇਰੀ ਸ਼ਕਲ ਯਾਦ ਹੈ ਜਦ ਤੂੰ ਪਹਿਲੀ ਜਮਾਤ ਵਿਚ ਹੁੰਦੀ ਸੈਂ।"

ਕੀ ਮੈਨੂੰ ਲਾਂਘੇ ਵਿਚ ਖੜੋਣ ਦੀ ਸਜ਼ਾ ਮਿਲਦੀ ਹੁੰਦੀ ਸੀ? ਮੈਨੂੰ ਇਹ ਯਾਦ ਨਹੀਂ ਸੀ ਅਤੇ ਇਸ ਗੱਲ ਦੀ ਮੈਨੂੰ ਹੈਰਾਨੀ ਹੋਈ। ਇਸ ਸਾਊ ਚਿਹਰੇ ਵਾਲੀ, ਜਵਾਨ ਦੱਖ ਤੇ ਬੱਗੇ ਵਾਲਾ ਵਾਲੀ ਟੀਚਰ ਨੇ ਸਵੇਰ-ਸਾਰ ਵਿਖਾਏ ਜਾਣ ਵਾਲੇ ਟੈਲੀਵੀਜ਼ਨ ਸ਼ੋਅ ਵਿਚ ਆਉਣ ਦੀ ਤਕਲੀਫ ਕੀਤੀ ਸੀ, ਅਤੇ ਅਖ਼ੀਰ ਮੈਨੂੰ ਯਕੀਨ ਦਿਵਾ ਦਿੱਤਾ ਸੀ ਕਿ ਸਚਮੁੱਚ ਹੀ ਮੈਨੂੰ ਸਕੂਲੋਂ ਕੱਢਿਆ ਗਿਆ ਸੀ।

ਏਥੇ ਮੈਂ ਆਪਣੀ ਮਾਂ ਦਾ ਦਿਲੋਂ ਧੰਨਵਾਦ ਕਰਨਾ ਚਾਹੁੰਦੀ ਹਾਂ ਜਿਸ ਮੈਨੂੰ ਮੇਰੇ ਵੀਹਵੇਂ ਜਨਮ ਦਿਨ ਤੋਂ ਪਹਿਲਾਂ ਇਸ ਬਾਰੇ ਭੋਰਾ ਭਿਣਕ ਵੀ ਨਹੀਂ ਸੀ ਪੈਣ ਦਿੱਤੀ।

"ਕੀ ਤੈਨੂੰ ਪਤੈ ਕਿ ਤੂੰ ਪ੍ਰਾਥਮਿਕ ਸਕੂਲ ਕਿਉਂ ਬਦਲੇ ਸਨ?" ਉਸ ਇਕ ਦਿਨ ਮੈਨੂੰ ਪੁੱਛਿਆ ਸੀ। ਜਦੋਂ ਮੈਂ ਜਵਾਬ ਵਿਚ 'ਨਾਂਹ' ਕਿਹਾ, ਤਦ ਉਸ ਸਹਿਜ-ਭਾ ਹੀ ਕਿਹਾ ਸੀ, "ਕਿਉਂਜੋ ਤੈਨੂੰ ਸਕੂਲੋਂ ਕੱਢ ਦਿਤਾ ਗਿਆ ਸੀ।"

ਉਹ ਉਦੋਂ ਇੰਜ ਵੀ ਕਹਿ ਸਕਦੀ ਸੀ, "ਭਲਾ ਹੁਣ ਤੇਰਾ ਕੀ ਬਣੂ? ਇਕ ਸਕੂਲੋਂ ਤਾਂ ਤੇਰਾ ਨਾਵਾਂ ਕੱਟਿਆ ਹੀ ਗਿਐ। ਜੇ ਦੂਜੇ ਵਿਚੋਂ ਵੀ ਤੈਨੂੰ ਕੱਢ ਦਿਤਾ ਗਿਆ, ਤਦ ਤੂੰ ਕਿੱਥੇ ਜਾਏਂਗੀ?"

ਜੇਕਰ ਮਾਂ ਨੇ ਕਦੀ ਮੈਨੂੰ ਇਸ ਤਰ੍ਹਾਂ ਦੇ ਸ਼ਬਦ ਕਹੇ ਹੁੰਦੇ, ਤਦ ਮੈਂ ਪਹਿਲੇ ਦਿਨ ਤੋਮੋਇ ਗਾਕੁਇਨ ਦੇ ਗੇਟ ਵਿਚ ਵੜਦਿਆਂ ਕਿੰਨੀ ਪ੍ਰੇਸ਼ਾਨੀ ਤੇ ਘਬਰਾਹਟ ਮਹਿਸੂਸ ਕਰਨੀ ਸੀ! ਉਸ ਜੜ੍ਹਾਂ ਵਾਲੇ ਗੇਟ ਅਤੇ ਉਨ੍ਹਾਂ ਰੇਲ ਦੇ ਡੱਬਿਆਂ ਵਾਲੇ ਕਲਾਸ-ਰੂਮਾਂ ਨੇ ਮੇਰੇ ਮਨ ਨੂੰ ਏਨੇ ਚੰਗੇ ਨਹੀਂ ਸੀ ਲੱਗਣਾ ਜਿੰਨੇ ਕਿ ਉਹ ਲੱਗੇ ਸਨ। ਮੈਂ ਕਿੰਨੀ ਖ਼ੁਸ਼ਕਿਸਮਤ ਹਾਂ ਕਿ ਮੈਨੂੰ ਅਜਿਹੀ ਮਾਂ ਮਿਲੀ।

ਜੰਗ ਚਲ ਰਹੀ ਸੀ, ਇਸ ਲਈ ਤੋਮੋਇ ਵਿਖੇ ਬਹੁਤ ਹੀ ਘੱਟ ਫ਼ੋਟੋਆਂ ਖਿੱਚੀਆਂ ਗਈਆਂ। ਉਨ੍ਹਾਂ ਵਿਚੋਂ ਸਕੂਲ ਵਿਚੋਂ ਪਾਸ ਹੋ ਕੇ ਜਾਣ ਵੇਲੇ ਦੀਆਂ ਗਰੁਪ-ਫ਼ੋਟੋਆਂ ਸਭ ਤੋਂ ਵਧੀਆ ਹਨ। ਸਕੂਲ ਛੱਡਣ ਵਾਲੀ ਜਮਾਤ ਆਮ ਕਰਕੇ ਆਪਣੀ ਫ਼ੋਟੋ ਅਸੰਬਲੀ-ਹਾਲ ਦੇ ਸਾਹਮਣੇ ਵਾਲੀਆਂ ਪੌੜੀਆਂ 'ਤੇ ਖਿਚਾਉਂਦੀ ਸੀ, ਪਰ ਜਦ ਗ੍ਰੈਜੂਏਟ ਇਹ 'ਵਾਜਾਂ ਦਿੰਦੇ ਹੋਏ ਫ਼ੋਟੋ ਲਈ ਕਤਾਰਾਂ ਵਿਚ ਖੜੇ ਹੁੰਦੇ, "ਆਓ ਬਈ, ਫ਼ੋਟੋ ਹੋ ਰਹੀ ਹੈ, ਆ ਜਾਉ!" ਤਦ ਦੂਜੇ ਬੱਚੇ ਵੀ ਉਸ ਵਿਚ ਆ ਖਲੋਂਦੇ; ਏਦਾਂ ਹੁਣ ਇਹ ਦੱਸਣਾ ਮੁਸ਼ਕਲ ਹੈ ਕਿ ਉਨ੍ਹਾਂ ਵਿਚੋਂ ਕਿਹੜੇ ਬੱਚੇ ਸਕੂਲ ਦੀ ਪੜ੍ਹਾਈ ਪੂਰੀ ਕਰ ਕੇ ਜਾਣ ਵਾਲੇ ਸਨ। ਸਾਡੀਆਂ ਪ੍ਰੀਤ-ਮਿਲਣੀਆਂ

ਸਮੇਂ ਇਸ ਬਾਰੇ ਵਾਹਵਾ ਗੱਪਸ਼ਪ ਚਲਦੀ। ਇਨ੍ਹਾਂ ਤਸਵੀਰਾਂ ਲੈਣ ਦੇ ਮੌਕਿਆਂ ਤੇ ਕੋਬਾਯਾਸ਼ੀ ਜੀ ਕਦੀ ਨਹੀਂ ਸਨ ਬੋਲਦੇ। ਸ਼ਾਇਦ ਉਹ ਰਸਮੀ ਗ੍ਰੈਜੂਏਸ਼ਨ ਤਸਵੀਰ ਨਾਲੋਂ ਸਕੂਲ ਵਿਚਲੇ ਹਰੇਕ ਜੀ ਦੀ ਸਜੀਵ ਫ਼ੋਟੋ ਖਿੱਚੇ ਜਾਣਾ ਵਧੇਰੇ ਪਸੰਦ ਕਰਦੇ ਸਨ! ਹੁਣ ਜਦ ਉਨ੍ਹਾਂ ਫ਼ੋਟੋਆਂ ਵਲ ਵੇਖੀਦਾ ਹੈ, ਇਹ ਫ਼ੋਟੋਆਂ ਤੋਮੋਇ ਦੀ ਸਹੀ ਪ੍ਰਤੀਨਿਧਤਾ ਕਰਦੀਆਂ ਜਾਪਦੀਆਂ ਹਨ।

ਤੋਮੋਇ ਬਾਰੇ ਮੈਂ ਹੋਰ ਕਿੰਨਾ ਕੁਝ ਲਿਖ ਸਕਦੀ ਹਾਂ। ਪਰ ਜੇਕਰ ਮੈਂ ਲੋਕਾਂ ਨੂੰ ਇਹ ਇਹਸਾਸ ਕਰਾ ਸਕਾਂ ਕਿ ਤੋਤੋ-ਚਾਨ ਵਰਗੀ ਛੋਟੀ ਜਿਹੀ ਕੁੜੀ ਨੂੰ ਵੱਡਿਆਂ ਦੇ ਸਹੀ ਪ੍ਰਭਾਵ ਅਤੇ ਅਗਵਾਈ ਨਾਲ ਦੂਜੇ ਲੋਕਾਂ ਨਾਲ ਤੁਰਨ ਦੇ ਲਾਇਕ ਬਣਾਇਆ ਜਾ ਸਕਦਾ ਹੈ, ਤਾਂ ਮੈਨੂੰ ਤਸੱਲੀ ਹੋਏਗੀ।

ਮੈਨੂੰ ਪੂਰਾ ਯਕੀਨ ਹੈ ਕਿ ਜੇਕਰ ਤੋਮੋਇ ਵਰਗੇ ਸਕੂਲ ਹੋਣ ਤਦ ਹਿੰਸਾ ਬਹੁਤ ਘੱਟ ਹੋਏ, ਜਿਸ ਬਾਰੇ ਅੱਜਕਲ੍ਹ ਆਮ ਚਰਚਾ ਹੈ ਅਤੇ ਵਿਚਕਾਰੋਂ ਪੜ੍ਹਾਈ ਛੱਡ ਜਾਣ ਵਾਲਿਆਂ ਦੀ ਗਿਣਤੀ ਵੀ ਘੱਟ ਹੋਵੇ। ਤੋਮੋਇ ਵਿਖੇ ਸਕੂਲ ਮੁੱਕਣ ਤੇ ਕੋਈ ਵੀ ਘਰ ਨਹੀਂ ਸੀ ਜਾਣਾ ਚਾਹੁੰਦਾ ਹੁੰਦਾ। ਅਤੇ ਸਵੇਰ ਵੇਲੇ ਵੀ ਅਸੀਂ ਉਥੇ ਜਲਦੀ ਪਹੁੰਚਣ ਲਈ ਉਤਾਵਲੇ ਹੁੰਦੇ ਸਾਂ। ਏਦਾਂ ਦਾ ਸਕੂਲ ਸੀ ਉਹ।

ਏਸ ਸ਼ਾਨਦਾਰ ਸਕੂਲ ਦੀ ਸਥਾਪਨਾ ਦਾ ਸੁਪਨਾ ਲੈਣ ਵਾਲੇ ਪ੍ਰੇਰਨਾਦਾਇਕ ਅਤੇ ਦਿੱਬ ਦ੍ਰਿਸ਼ਟੀ ਵਾਲੇ ਵਿਅਕਤੀ, ਸੋਸਾਕੂ ਕੋਬਾਯਾਸ਼ੀ ਦਾ ਜਨਮ, ਟੋਕੀਓ ਦੇ ਉੱਤਰ-ਪੱਛਮੀ ਪੇਂਡੂ ਖੇਤਰ ਵਿਚ 18 ਜੂਨ, 1893 ਨੂੰ ਹੋਇਆ। ਕੁਦਰਤ ਅਤੇ ਸੰਗੀਤ ਨਾਲ ਉਸ ਨੂੰ ਅੰਤਾਂ ਦਾ ਮੋਹ ਸੀ। ਆਪਣੇ ਬਚਪਨ ਵਿਚ ਉਹ ਆਪਣੇ ਘਰ ਲਾਗਲੇ ਦਰਿਆ ਦੇ ਕੰਢੇ ਤੇ ਜਿਥੋਂ ਕਿ ਦੂਰ ਪਰ੍ਹੇ ਹਾਰੂਨਾ ਦੀ ਚੋਟੀ ਨਜ਼ਰ ਆਉਂਦੀ ਸੀ, ਖੜਾ ਹੋ ਜਾਂਦਾ ਅਤੇ ਕਲਪਨਾ ਕਰਦਾ ਕਿ ਕਲ ਕਲ ਵਗਦਾ ਪਾਣੀ ਇਕ ਆਰਕੈਸਟਰਾ ਹੈ, ਜਿਸ ਦਾ ਕਿ ਉਹ ਸੰਚਾਲਣ ਕਰ ਰਿਹਾ ਹੈ।

ਉਹ ਛੇ ਬੱਚਿਆਂ ਵਾਲੇ ਇਕ ਕਿਸਾਨ ਪਰਿਵਾਰ ਦਾ, ਸਭ ਤੋਂ ਛੋਟਾ ਪੁੱਤਰ ਸੀ ਅਤੇ ਪ੍ਰਾਥਮਿਕ ਸਿੱਖਿਆ ਪ੍ਰਾਪਤ ਕਰਨ ਪਿਛੋਂ ਉਹ ਇਕ ਸਹਾਇਕ ਅਧਿਆਪਕ ਵਜੋਂ ਕੰਮ ਕਰ ਰਿਹਾ ਸੀ। ਇਸ ਬਾਰੇ ਲੋੜੀਂਦਾ ਸਰਟੀਫ਼ਿਕੇਟ ਹਾਸਲ ਕਰਨਾ, ਉਸ ਉਮਰ ਦੇ ਮੁੰਡੇ ਲਈ ਇਕ ਵੱਡਾ ਮਾਅਰਕਾ ਸੀ ਅਤੇ ਉਸ ਦੀ ਅਸਾਧਾਰਨ ਪ੍ਰਤਿਭਾ ਦਾ ਪ੍ਰਗਟਾਅ। ਛੇਤੀ ਹੀ ਉਸ ਨੂੰ ਟੋਕੀਓ ਦੇ ਇਕ ਪ੍ਰਾਥਮਿਕ ਸਕੂਲ ਵਿਚ ਨੌਕਰੀ ਮਿਲ ਗਈ। ਉਥੇ ਉਹਨੇ ਅਧਿਆਪਨ ਨੂੰ ਸੰਗੀਤ-ਸਿਖਲਾਈ ਨਾਲ ਜੋੜਨ ਦਾ ਉਪਰਾਲਾ ਕੀਤਾ। ਇਸ ਕਾਰਣ ਹੀ ਅਖ਼ੀਰ ਉਹ ਆਪਣੀ ਚਿਰਾਂ ਦੀ ਰੀਝ ਪੂਰੀ ਕਰਨ ਵਿਚ ਸਫ਼ਲ ਹੋ ਗਿਆ ਅਤੇ ਉਸ ਨੂੰ ਜਾਪਾਨ ਦੇ ਮੁਹਰੀ ਸੰਗੀਤ-ਭਵਨ ਦੇ 'ਸੰਗੀਤ ਸਿੱਖਿਆ ਵਿਭਾਗ' ਵਿਚ ਦਾਖ਼ਲਾ ਮਿਲ ਗਿਆ। ਯਾਦ ਰਹੇ ਕਿ ਉਸ ਸੰਗੀਤ-ਭਵਨ ਨੂੰ ਅੱਜਕਲ੍ਹ ''ਟੋਕੀਓ ਯੂਨੀਵਰਸਿਟੀ ਆਫ਼ ਫ਼ਾਈਨ ਆਰਟਸ ਐਂਡ ਮਿਊਜ਼ਕ'' ਕਿਹਾ ਜਾਂਦਾ ਹੈ। ਉਥੋਂ ਇਮਤਿਹਾਨ ਪਾਸ ਕਰਨ ਪਿਛੋਂ ਉਹ 'ਸਾਈਕਾਈ ਐਲੀਮੈਂਟਰੀ ਸਕੂਲ' ਵਿਚ ਸੰਗੀਤ ਦਾ ਉਸਤਾਦ ਲੱਗ ਗਿਆ।

ਇਹ ਸਕੂਲ ਇਕ ਵਧੀਆ ਇਨਸਾਨ, ਹਾਰੂਜੀ ਨਾਕਾਮੂਰਾ ਨੇ ਸ਼ੁਰੂ ਕੀਤਾ ਸੀ। ਨਾਕਾਮੂਰਾ ਦਾ ਵਿਸ਼ਵਾਸ ਸੀ ਕਿ ਬੱਚੇ ਦੀ ਮੁਢਲੀ ਸਿੱਖਿਆ ਦੀ ਸਭ ਤੋਂ ਵਧ ਮਹੱਤਤਾ ਹੁੰਦੀ ਹੈ। ਉਹ ਛੋਟੀਆਂ ਕਲਾਸਾਂ ਰਖਦੇ ਸਨ ਅਤੇ ਕਾਫ਼ੀ ਹੱਦ ਤੀਕਰ ਇਕ ਆਜ਼ਾਦਾਨਾ ਪਾਠ-ਕ੍ਰਮ ਲਾਗੂ ਕਰਨ ਦੇ ਮੁੱਦਈ ਸਨ, ਜਿਸ ਨਾਲ ਬੱਚੇ ਦਾ ਵਿਅਕਤਿਤਵ ਉੱਭਰ ਕੇ ਸਾਹਮਣੇ ਆਵੇ ਅਤੇ ਉਸ ਵਿਚ ਸਵੈ-ਮਾਣ ਦੀ ਭਾਵਨਾ ਵਧੇ। ਪੜ੍ਹਾਈ ਸਵੇਰ ਵੇਲੇ ਹੁੰਦੀ ਸੀ। ਦੁਪਹਿਰਾਂ ਸੈਰਾਂ, ਪੌਦੇ ਇਕੱਠੇ ਕਰਨ, ਸਕੈੱਚ ਆਦਿ ਬਣਾਉਣ, ਗਾਉਣ ਅਤੇ ਮੁੱਖ ਅਧਿਆਪਕ ਦੇ ਵਿਚਾਰ ਸੁਣਨ ਲਈ ਹੁੰਦੀਆਂ ਸਨ। ਕੋਬਾਯਾਸ਼ੀ ਜੀ ਨੂੰ ਉਨ੍ਹਾਂ ਦੇ ਢੰਗਾਂ ਨੇ ਬਹੁਤ ਪ੍ਰਭਾਵਿਤ ਕੀਤਾ ਅਤੇ ਬਾਅਦ ਵਿੱਚ ਉਸ ਨੇ ਤੋਮੋਇ ਵਿਖੇ ਅਜੇਹਾ ਹੀ ਪਾਠ-ਕ੍ਰਮ ਲਾਗੂ ਕੀਤਾ।

ਉਥੇ ਸੰਗੀਤ ਸਿਖਲਾਉਣ ਸਮੇਂ, ਕੋਬਾਯਾਸ਼ੀ ਨੇ ਵਿਦਿਆਰਥੀਆਂ ਲਈ ਬੱਚਿਆਂ ਦਾ ਇਕ ਗੀਤ-ਨਾਟ ਲਿਖਿਆ। ਉਹ ਗੀਤ-ਨਾਟ ਉਦਯੋਗਪਤੀ ਬੈਰਨ ਆਈਵਾਸਾਕੀ, ਜਿਸ ਦੇ ਖ਼ਾਨਦਾਨ ਨੇ ਬਹੁਤ ਵੱਡੀ ਵਪਾਰ ਸੰਸਥਾ, ਮਿਤਸੁਬਿਸ਼ੀ ਸਥਾਪਤ ਕੀਤੀ ਸੀ, ਦੇ ਮਨ ਨੂੰ ਬਹੁਤ ਭਾਇਆ। ਬੈਰਨ ਆਈਵਾਸਾਕੀ ਕਲਾਵਾਂ ਦੇ ਸਰਪ੍ਰਸਤ ਸਨ – ਉਨ੍ਹਾਂ ਨੇ ਜਾਪਾਨੀ ਸੰਗੀਤਕਾਰਾਂ ਦੇ ਪਿਤਾਮਾ ਕੌਸਮੈਕ ਯਾਮਾਦਾ ਦੀ ਸਹਾਇਤਾ ਕੀਤੀ ਅਤੇ ਇਸ ਦੇ ਨਾਲ ਹੀ ਸਕੂਲ ਨੂੰ ਮਾਲੀ ਸਹਾਇਤਾ ਵੀ ਦਿੰਦੇ ਰਹੇ। ਬੈਰਨ ਨੇ ਕੋਬਾਯਾਸ਼ੀ ਜੀ ਨੂੰ ਸਿਖਿਆ-ਵਿਧੀਆਂ ਦੇ ਅਧਿਐਨ ਲਈ ਯੂਰਪ ਘੱਲਣ ਦੀ ਪੇਸ਼ਕਸ਼ ਕੀਤੀ।

ਕੋਬਾਯਾਸ਼ੀ ਜੀ ਨੇ 1922 ਤੋਂ 1923 ਤੀਕਰ, ਦੋ ਸਾਲ ਯੂਰਪ ਵਿਚ, ਉਥੋਂ ਦੇ ਸਕੂਲਾਂ ਦਾ ਦੌਰਾ ਕਰਨ ਅਤੇ ਪੈਰਸ ਵਿਚ ਐਮਿਲੇ ਜਾਕਸ-ਡਾਲਕ੍ਰੋਜ਼ ਨਾਲ ਯੂਰਿਦਮਿਕਸ ਦੇ ਅਧਿਅਨ ਵਿਚ ਬਿਤਾਏ। ਵਾਪਸ ਪਰਤ ਕੇ ਉਨ੍ਹਾਂ ਨੇ ਇਕ ਹੋਰ ਬੰਦੇ ਨਾਲ ਰਲ ਕੇ 'ਸਾਈਜੋ ਕਿੰਡਰਗਾਰਟਨ' ਸਥਾਪਤ ਕੀਤਾ। ਕੋਬਾਯਾਸ਼ੀ ਜੀ ਕਿੰਡਰਗਾਰਟਨ ਅਧਿਆਪਕਾਂ ਨੂੰ ਦੱਸਦੇ ਹੁੰਦੇ ਸਨ ਕਿ ਬੱਚਿਆਂ ਨੂੰ ਪਹਿਲਾਂ ਚਿਤਵੇ ਸੱਚਿਆਂ ਵਿਚ ਫ਼ਿਟ ਕਰਨ ਦੇ ਜਤਨ ਨਹੀਂ ਕਰਨੇ ਚਾਹੀਦੇ। ''ਉਨ੍ਹਾਂ ਨੂੰ ਕੁਦਰਤ ਦੇ ਹੱਥ ਸੌਂਪ ਦਿਓ,'' ਉਹ ਕਹਿੰਦੇ, ''ਉਨ੍ਹਾਂ ਦੀਆਂ ਤਾਂਘਾਂ, ਇੱਛਾਵਾਂ ਤੇ ਜੋਸ਼ ਨੂੰ ਬੰਧਨਾਂ ਵਿਚ ਨਾ ਬੰਨ੍ਹੋ; ਨਪੀੜੋ ਨਾ। ਉਨ੍ਹਾਂ ਦੇ ਸੁਪਨੇ ਤੁਹਾਥੋਂ ਕਿਤੇ ਵਧੇਰੇ ਹਨ।'' ਉਦਾਂ ਦਾ ਕਿੰਡਰਗਾਰਟਨ ਜਾਪਾਨ ਵਿਚ ਹੋਰ ਕਿਧਰੇ ਕਦੀ ਨਹੀਂ ਸੀ ਹੋਇਆ।

1930 ਵਿਚ ਕੋਬਾਯਾਸ਼ੀ ਜੀ ਮੁੜ ਕੇ ਡਾਲਕ੍ਰੋਜ਼ ਨਾਲ ਪੜ੍ਹਾਈ ਕਰਨ, ਘੁੰਮ-ਫਿਰ ਕੇ ਘੋਖਣ-ਦੇਖਣ ਲਈ ਯੂਰਪ ਲਈ ਰਵਾਨਾ ਹੋ ਗਏ ਅਤੇ ਉਨ੍ਹਾਂ ਵਾਪਸ ਜਾਪਾਨ ਪਰਤ ਕੇ ਆਪਣਾ ਸਕੂਲ ਸ਼ੁਰੂ ਕਰਨ ਦਾ ਮਨ ਬਣਾ ਲਿਆ।

1937 ਵਿਚ ਤੋਮੋਇ ਗਾਕੁਇਨ ਸ਼ੁਰੂ ਕਰਨ ਦੇ ਨਾਲ ਨਾਲ ਉਨ੍ਹਾਂ 'ਜਾਪਾਨ ਯੂਰਿਦਮਿਕਸ ਅਸੋਸੀਏਸ਼ਨ' ਦੀ ਸਥਾਪਨਾ ਵੀ ਕੀਤੀ। ਬਹੁਤ ਸਾਰੇ ਲੋਕਾਂ ਨੂੰ ਉਹ ਜਾਪਾਨ ਵਿਚ ਯੂਰਿਦਮਿਕਸ ਪ੍ਰਚਲਿਤ ਕਰਨ ਵਾਲੇ ਅਤੇ ਜੰਗ ਪਿਛੋਂ ''ਕੁਨੀਤਾਚੀ ਕਾਲਜ ਆਫ਼ ਮਿਊਜ਼ਕ' ਸੰਬੰਧੀ ਕੰਮ ਕਰਨ ਵਾਲੇ ਵਿਅਕਤੀ ਵਜੋਂ ਯਾਦ ਹਨ।

ਸਾਡੇ ਵਿਚੋਂ ਬਹੁਤ ਘੱਟ ਲੋਕ ਬਚੇ ਹਨ ਜਿਨ੍ਹਾਂ ਨੂੰ ਉਨ੍ਹਾਂ ਦੇ ਪੜ੍ਹਾਈ ਦੇ ਢੰਗਾਂ ਦਾ ਸਿੱਧਾ ਅਨੁਭਵ ਪ੍ਰਾਪਤ ਹੋਇਆ ਸੀ ਅਤੇ ਇਹ ਇਕ ਦੁਖਾਂਤ ਹੈ ਕਿ ਉਹ ਤੋਮੋਇ ਵਰਗਾ ਇਕ ਹੋਰ ਸਕੂਲ ਸਥਾਪਤ ਕਰਨ ਤੋਂ ਪਹਿਲਾਂ ਹੀ ਸਵਰਗ ਸਿਧਾਰ ਗਏ। ਜਦ ਉਹ ਸਕੂਲ ਸੜ ਰਿਹਾ ਸੀ, ਉਨ੍ਹਾਂ ਨੇ ਮਨ ਵਿਚ ਇਕ ਹੋਰ ਚੰਗੇਰੇ ਸਕੂਲ ਦਾ ਨਕਸ਼ਾ ਉਲੀਕ ਲਿਆ ਸੀ। ਉਨ੍ਹਾਂ ਨੇ ਆਲੇ-ਦੁਆਲੇ ਦੀ ਅਫ਼ਰਾ-ਤਫ਼ਰੀ ਤੋਂ ਬੇਨਿਆਜ਼ ਹੋ, ਬੜੀ ਚੜ੍ਹਦੀ ਕਲਾ ਵਿਚ ਪੁੱਛਿਆ ਸੀ, ''ਆਪਾਂ ਮੁੜ ਕਿੱਦਾਂ ਦਾ ਸਕੂਲ ਬਣਾਵਾਂਗੇ?''

ਜਦ ਮੈਂ ਇਹ ਕਿਤਾਬ ਲਿਖਣੀ ਸ਼ੁਰੂ ਕੀਤੀ, ਮੈਂ ਇਹ ਵੇਖ ਕੇ ਹੈਰਾਨ ਹੋ ਗਈ ਕਿ ਮੇਰੇ ਰੋਜ਼ਾਨਾ ਟੈਲੀਵੀਜ਼ਨ ਇੰਟਰਵੀਊ ਪ੍ਰੋਗਰਾਮ ''ਤੇਤਸ਼ੂਕੋ ਦਾ ਕਮਰਾ'' ਦਾ ਪੇਸ਼ਕਾਰ ਜਿਸ ਨਾਲ ਮੈਂ ਕਈ ਸਾਲਾਂ ਤੋਂ ਕੰਮ ਕਰ ਰਹੀ ਸਾਂ, ਪੂਰੇ ਦਹਾਕੇ ਭਰ ਤੋਂ ਕੋਬਾਯਾਸ਼ੀ ਬਾਰੇ ਖੋਜ ਕਰ ਰਿਹਾ ਸੀ। ਉਹ ਕਦੀ ਉਸ ਸਿੱਖਿਆਦਾਤਾ ਨੂੰ ਨਹੀਂ ਸੀ ਮਿਲਿਆ, ਪਰ ਉਨ੍ਹਾਂ ਵਿਚ ਉਸ ਦੀ ਦਿਲਚਸਪੀ ਇਕ ਤੀਵੀਂ ਨੇ ਜਗਾਈ ਸੀ ਜਿਸ ਇਕ ਵਾਰ ਬੱਚਿਆਂ ਦੀਆਂ ਯੂਰਿਦਮਿਕਸ ਕਲਾਸਾਂ ਲਈ ਪਿਆਨੋ ਵਜਵਾਇਆ ਸੀ। ਜਦ ਉਸ ਪਿਆਨੋ ਵਜਾਉਣਾ ਸ਼ੁਰੂ ਕੀਤਾ ਹੀ ਸੀ, ਉਦੋਂ ਕੋਬਾਯਾਸ਼ੀ ਜੀ ਨੇ ਉਸ ਦੀ ਤਾਲ ਨੂੰ ਠੀਕ ਕਰ ਕੇ ਕਿਹਾ ਸੀ, ''ਤੈਨੂੰ ਪਤੈ, ਬੱਚੇ ਏਦਾਂ ਨਹੀਂ ਤੁਰਦੇ।'' ਇਹ ਬੰਦਾ ਸੀ ਜੋ ਬੱਚਿਆਂ ਨਾਲ ਏਨਾ ਇਕਸੁਰ ਸੀ ਕਿ ਉਸ ਨੂੰ ਸਭ ਪਤਾ ਸੀ ਕਿ ਉਹ ਕਿਵੇਂ ਸਾਹ ਲੈਂਦੇ ਹਨ ਅਤੇ ਕਿਵੇਂ ਤੁਰਦੇ ਹਨ। ਮੈਂ ਆਸ ਕਰਦੀ ਹਾਂ ਕਿ ਮੇਰਾ ਪ੍ਰੋਡਿਊਸਰ, ਕਾਜ਼ੂਹੀਕੋ ਸਾਨੋ ਜਲਦੀ ਹੀ ਇਕ ਪੁਸਤਕ ਲਿਖੇਗਾ ਅਤੇ ਦੁਨੀਆ ਨੂੰ ਇਸ ਵਿਲੱਖਣ ਇਨਸਾਨ ਬਾਰੇ ਹੋਰ ਬਹੁਤ ਕੁਝ ਦੱਸੇਗਾ।

ਵੀਹ ਸਾਲ ਪਹਿਲਾਂ ਕੋਦਾਨਸ਼ਾ ਦੇ ਇਕ ਉੱਦਮੀ ਨੌਜਵਾਨ ਸੰਪਾਦਕ ਨੇ ਇਸਤਰੀਆਂ ਦੇ ਇਕ ਰਸਾਲੇ ਵਿਚ ਛਪਿਆ ਤੋਮੋਇ ਬਾਰੇ ਮੇਰਾ ਇਕ ਲੇਖ ਵੇਖਿਆ। ਉਹ ਮੈਨੂੰ ਮਿਲਣ ਆਇਆ ਅਤੇ ਆਪਣੇ ਨਾਲ ਉਸ ਨੇ ਲਿਖਣ ਵਾਲੇ ਬਹੁਤ ਸਾਰੇ ਖ਼ਾਲੀ ਪੈਡ ਵੀ ਲਿਆਂਦੇ ਅਤੇ ਉਸ ਮੈਨੂੰ ਕਿਹਾ ਕਿ ਮੈਂ ਉਸ ਲੇਖ ਦੀ ਸਮਗ੍ਰੀ ਨੂੰ ਵਧਾ ਕੇ ਇਕ ਪੁਸਤਕ ਦਾ ਰੂਪ ਦੇ ਦੇਵਾਂ। ਮੈਂ ਉਨ੍ਹਾਂ ਕਾਗ਼ਜ਼ਾਂ ਨੂੰ ਹੋਰ ਕਿਸੇ ਲਿਖਤ ਵਾਸਤੇ ਵਰਤਣ ਦੀ ਦੋਸ਼ੀ ਹਾਂ ਅਤੇ ਇਸ ਤੋਂ ਪਹਿਲਾਂ ਕਿ ਉਸ ਨੌਜਵਾਨ ਦਾ ਵਿਚਾਰ ਅਮਲ ਵਿਚ ਆਉਂਦਾ, ਉਹ ਇਕ ਨਿਰਦੇਸ਼ਕ ਬਣ ਗਿਆ। ਪਰ ਇਹ ਉਹ ਹੀ, ਕਾਤਸੂਹੀਸਾ ਕਾਟੋ ਹੀ ਸੀ, ਜਿਸ ਨੇ ਮੈਨੂੰ ਇਹ ਵਿਚਾਰ ਸੁਝਾਇਆ ਅਤੇ ਇਸ ਦੇ ਨਾਲ ਮੇਰੇ ਅੰਦਰ ਇਕ ਕੰਮ ਕਰਨ ਦਾ ਸਵੈ-ਵਿਸ਼ਵਾਸ ਜਗਾਇਆ। ਉਦੋਂ ਤੀਕਰ ਮੈਂ ਬਹੁਤਾ ਕੁਝ ਨਹੀਂ ਸੀ ਲਿਖਿਆ, ਸੋ ਇਹ ਕਾਰਜ ਬੜਾ ਔਖਾ ਜਾਪਦਾ ਸੀ। ਅਖ਼ੀਰ ਇਕ ਵੇਲੇ ਇਕ ਅਧਿਆਇ ਲਿਖਣਾ ਮੈਂ ਮੰਨ ਹੀ ਗਈ। ਇਹ ਲੇਖ-ਲੜੀ ਫ਼ਰਵਰੀ 1979 ਤੋਂ ਸਤੰਬਰ 1980 ਤੀਕਰ ਛਪੀ।

ਹਰ ਮਹੀਨੇ ਮੈਂ ਸ਼ੀਮੋ-ਸ਼ਾਕੂਜੀ, ਨੈਰੀਮਾਕੂ, ਟੋਕੀਓ ਵਿਚਲੇ 'ਸਚਿਤਰ ਪੁਸਤਕਾਂ ਦੇ ਚਿਹੀਰੋ ਇਵਾਸਾਕੀ ਅਜਾਇਬਘਰ' ਵਿਚ ਇਕ ਚਿਤਰ ਚੁਣਨ ਵਾਸਤੇ ਜਾਂਦੀ ਸਾਂ। ਚਿਹੀਰੋ ਇਵਾਸਾਕੀ ਬੱਚਿਆਂ ਦੇ ਚਿਤਰ ਬਣਾਉਣ ਵਾਲੀ ਇਕ ਪ੍ਰਤਿਭਾਵਾਨ ਔਰਤ ਸੀ। ਮੇਰਾ ਨਹੀਂ ਖ਼ਿਆਲ ਕਿ ਦੁਨੀਆ ਭਰ ਵਿਚ ਕੋਈ ਜਣਾ ਬੱਚਿਆਂ ਨੂੰ ਉਸ ਜਿੰਨੇ ਸਜੀਵ ਢੰਗ ਨਾਲ ਚਿਤਰ ਸਕਦਾ ਹੋਵੇ। ਉਸ ਨੇ ਉਨ੍ਹਾਂ ਨੂੰ ਵੰਨ-ਸੁਵੰਨੇ ਅੰਦਾਜ਼ ਅਤੇ ਅਦਾ ਵਿਚ ਚਿਤਰਤ ਕੀਤਾ ਹੈ। ਉਹ ਛੇ ਅਤੇ ਨੌਂ ਮਹੀਨਿਆਂ ਦੇ ਬਾਲਾਂ ਵਿਚ ਵਖਰੇਵੇਂ ਨੂੰ ਮੁਹਾਰਤ ਨਾਲ ਉਲੀਕ ਸਕਦੀ ਸੀ। ਮੈਂ ਤੁਹਾਨੂੰ ਇਹ ਦੱਸਣ ਦੇ ਸਮਰਥ ਨਹੀਂ ਕਿ ਉਸ ਦੀਆਂ ਵਾਹੀਆਂ ਤਸਵੀਰਾਂ ਦੀ ਆਪਣੀ ਪੁਸਤਕ ਵਿਚ ਵਰਤੋਂ ਕਰ ਕੇ ਮੈਂ ਕਿੰਨੀ ਖ਼ੁਸ਼ੀ ਮਹਿਸੂਸ ਕੀਤੀ ਹੈ। ਇਹ ਇਕ ਅਲੌਕਿਕ ਗੱਲ ਹੀ ਜਾਪਦੀ ਹੈ ਕਿ ਉਹ ਮੇਰੇ ਬਿਰਤਾਂਤ ਨਾਲ ਕਿੰਨੀਆਂ ਢੁੱਕਦੀਆਂ ਹਨ। ਉਹ 1974 ਵਿਚ ਸਵਰਗਵਾਸ ਹੋਈ ਸੀ, ਪਰ ਲੋਕ ਮੈਨੂੰ ਲਗਾਤਾਰ ਪੁੱਛਦੇ ਰਹਿੰਦੇ ਹਨ ਕਿ ਕੀ ਮੈਂ ਉਸ ਦੇ ਜੀਉਂਦੇ-ਜੀਅ ਹੀ ਆਪਣੀ ਪੁਸਤਕ ਲਿਖਣੀ ਤਾਂ ਨਹੀਂ ਸੀ ਸ਼ੁਰੂ ਕੀਤੀ, ਉਨ੍ਹਾਂ ਦਾ ਇਸ ਤਰ੍ਹਾਂ ਪੁੱਛਣਾ ਹੀ ਸਾਬਤ ਕਰਦਾ ਹੈ ਕਿ ਚਿਤਰ ਜੀਵਨ ਦੇ ਕਿੰਨਾ ਨੇੜੇ ਸਨ ਅਤੇ ਬੱਚਿਆਂ ਨੂੰ ਵੰਨ-ਸੁਵੰਨੇ ਢੰਗ ਨਾਲ ਪੇਸ਼ ਕਰਨ ਵਿਚ ਉਹ ਕਿੰਨੀ ਮੁਹਾਰਤ ਰੱਖਦੀ ਸੀ।

ਚਿਹੀਰੋ ਇਵਾਸਾਕੀ ਲੱਗਭਗ ਸੱਤ ਹਜ਼ਾਰ ਚਿਤਰ ਪਿੱਛੇ ਛੱਡ ਗਈ ਸੀ। ਮੈਨੂੰ ਉਸ ਦੇ ਪੁੱਤਰ ਅਤੇ ਨੂੰਹ ਦੀ ਕਿਰਪਾ ਨਾਲ ਉਸ ਦੇ ਬਹੁਤ ਸਾਰੇ ਮੂਲ ਚਿਤਰ ਵੇਖਣ ਦਾ ਮੌਕਾ ਮਿਲਿਆ। ਉਸ ਦਾ ਪੁੱਤਰ ਉਸ ਅਜਾਇਬਘਰ ਦਾ ਸਹਾਇਕ ਕਿਊਰੇਟਰ ਹੈ। ਮੈਂ ਆਰਟਿਸਟ ਦੇ ਪਤੀ ਦੀ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਉਸ ਦੀਆਂ ਕਿਰਤਾਂ ਨੂੰ ਛਾਪਣ ਦੀ ਆਗਿਆ ਦਿੱਤੀ। ਮੈਂ ਅਜਾਇਬਘਰ ਦੇ ਕਿਊਰੇਟਰ, ਨਾਟਕਕਾਰ ਤਾਦਾਸ਼ੂ ਆਈਜ਼ਾਵਾ ਦੀ ਰਿਣੀ ਹਾਂ, ਜਿਨ੍ਹਾਂ ਮੈਨੂੰ ਲਿਖਣਾ ਸ਼ੁਰੂ ਕਰਨ ਲਈ ਲਗਾਤਾਰ ਪ੍ਰੇਰਨਾ ਦਿੱਤੀ, ਜਦ ਮੈਂ ਇਸ ਕੰਮ ਵਿਚ ਢਿੱਲ-ਮੱਠ ਕਰਦੀ ਹੋਈ ਇਸ ਨੂੰ ਅੱਗੇ ਪਾਈ ਜਾ ਰਹੀ ਸਾਂ। ਅੱਜਕਲ੍ਹ ਮੈਂ ਉਸ ਅਜਾਇਬਘਰ ਦੀ ਇਕ ਟਰੱਸਟੀ ਹਾਂ।

ਮੀਓ-ਚਾਨ ਅਤੇ ਤੋਮੋਇ ਵਾਲੇ ਮੇਰੇ ਸਾਰੇ ਮਿੱਤਰਾਂ ਨੇ ਕੁਦਰਤੀ ਹੀ ਮੇਰੀ ਬਹੁਤ ਸਹਾਇਤਾ ਕੀਤੀ। ਮੈਂ ਜਾਪਾਨੀ ਸੰਸਕਰਣ ਦੇ ਆਪਣੇ ਸੰਪਾਦਕ, ਕੀਅਕੋ ਇਵਾਮੋਟੋ ਦੀ ਦਿਲੋਂ-ਮਨੋਂ ਰਿਣੀ ਹਾਂ ਜੋ ਲਗਾਤਾਰ ਕਹਿੰਦਾ ਰਿਹਾ, "ਅਸੀਂ ਇਸ ਨੂੰ ਸਚਮੁੱਚ ਸ਼ਾਨਦਾਰ ਪੁਸਤਕ ਦਾ ਰੂਪ ਦੇਣਾ ਹੈ।"

ਇਸ ਪੁਸਤਕ ਦਾ ਜਾਪਾਨੀ ਨਾਂ ਮੈਨੂੰ ਕੁਝ ਸਾਲ ਪਹਿਲਾਂ ਲੋਕਾਂ ਦੀ ਜ਼ਬਾਨ ਤੇ ਚੜ੍ਹੇ ਉਸ ਵਾਕੰਸ਼ ਤੋਂ ਸੁੱਝਿਆ, ਜਿਸ ਵਿਚ "ਬਾਰੀ ਤੋਂ ਦੀ ਬਾਹਰ ਵਲ ਉੱਲਰੇ" ਬੰਦਿਆਂ ਵਲ ਸੰਕੇਤ ਸੀ, ਜਿਸ ਦਾ ਅਰਥ ਇਹ ਲਿਆ ਜਾਂਦਾ ਸੀ ਕਿ ਉਹ ਕੰਢੇ 'ਤੇ ਹਨ ਜਾਂ ਬਾਹਰ ਠੰਡ ਵਿਚ ਹਨ। ਭਾਵੇਂ ਮੈਂ ਰਮਤੇ ਸਾਜ਼ਿੰਦਿਆਂ ਨੂੰ ਵੇਖਣ ਦੀ ਆਸ 'ਚ ਬਾਰੀ ਵਿਚ ਆਪਣੀ ਮਰਜ਼ੀ ਨਾਲ ਖਲੋਇਆ ਕਰਦੀ ਸਾਂ,

ਪਰ ਦਿਲੋਂ ਮੈਂ ਪਹਿਲੇ ਸਕੂਲ ਵਿਚ ''ਬਾਰੀ ਤੋਂ ਦੀ ਬਾਹਰ ਵਲ ਉੱਲਰੀ'' ਮਹਿਸੂਸ ਕਰਦੀ ਸਾਂ – ਸਭ ਤੋਂ ਵੱਖਰਿਆਈ-ਵਿਤਰੇਕੀ ਹੋਈ ਅਤੇ ਬੇਰੁਖ਼ੀ ਤੇ ਠੰਡੇਪਨ ਦੇ ਮਾਹੌਲ ਵਿਚ ਵਿਚਰਦੀ ਹੋਈ। ਇਸ ਨਾਂ ਵਿਚ ਇਹ ਹੀ ਰੰਗ ਲੁਕੇ ਹੋਏ ਹਨ – ਇਸ ਵਿਚ ਇਕ ਹੋਰ ਰੰਗ ਵੀ ਹੈ – ਉਹ ਰੰਗ ਹੈ, ''ਖ਼ੁਸ਼ੀ ਦੀ ਬਾਰੀ'' ਦਾ, ਜੋ ਮੇਰੇ ਲਈ ਅਖ਼ੀਰ ਤੋਮੋਇ ਵਿਖੇ ਹੀ ਖੁੱਲ੍ਹੀ।

ਤੋਮੋਇ ਹੁਣ ਨਹੀਂ ਰਿਹਾ। ਪਰ ਜੇ ਇਹ ਪੁਸਤਕ ਪੜ੍ਹਦਿਆਂ ਤੁਹਾਡੇ ਖ਼ਿਆਲਾਂ ਵਿਚ ਕੁਝ ਚਿਰ ਲਈ ਉਹ ਸਾਕਾਰ ਹੋ ਜਾਵੇ, ਤਾਂ ਮੇਰੇ ਲਈ ਇਸ ਤੋਂ ਵੱਧ ਖ਼ੁਸ਼ੀ ਵਾਲੀ ਗੱਲ ਹੋਰ ਕੋਈ ਨਹੀਂ ਹੋ ਸਕਦੀ।

ਇਸ ਪੁਸਤਕ ਦੇ ਜਾਪਾਨੀ ਸੰਸਕਰਣ ਅਤੇ ਉਸ ਦੇ ਅੰਗ੍ਰੇਜ਼ੀ ਸੰਸਕਰਣ ਛਪਣ ਦੇ ਵਿਚਕਾਰਲੇ ਸਾਲਾਂ ਵਿਚ ਕਈ ਕੁਝ ਵਾਪਰ ਗਿਆ ਹੈ। ਸਭ ਤੋਂ ਪਹਿਲਾਂ, ਤਾਂ ਇਸ ਦੀ ਆਸ ਤੋਂ ਵੱਧ ਵਿਕਰੀ ਦੀ ਗੱਲ ਹੈ। ਨੰਨ੍ਹੀ ਤੋਤੋ-ਚਾਨ ਦੀਆਂ ਇਕ ਸਾਲ ਅੰਦਰ 45 ਲੱਖ ਕਾਪੀਆਂ ਵਿਕਣ ਨਾਲ ਜਾਪਾਨੀ ਬੋਲੀ ਦੇ ਪ੍ਰਕਾਸ਼ਨ ਇਤਿਹਾਸ ਵਿਚ ਇਸ ਦੀ ਇਕ ਵਿਲੱਖਣ ਥਾਂ ਬਣੀ ਹੈ।

ਹੋਰ, ਮੈਨੂੰ ਇਹ ਵੇਖ ਕੇ ਅਚੰਭਾ ਹੋਇਆ ਕਿ ਇਸ ਨੂੰ ਇਕ ਵਿਦਿਅਕ ਪਾਠ-ਪੁਸਤਕ ਵਜੋਂ ਪੜ੍ਹਿਆ ਗਿਆ। ਮੈਨੂੰ ਆਸ ਸੀ ਕਿ ਇਹ ਜਾਣਕਾਰੀ ਪ੍ਰਦਾਨ ਕਰਨੀ ਕਿ ਕਦੀ ਕੋਬਾਯਾਸ਼ੀ ਜੀ ਵਰਗਾ ਬੰਦਾ ਇਕ ਹੈੱਡਮਾਸਟਰ ਹੁੰਦਾ ਸੀ, ਸਕੂਲ-ਟੀਚਰਾਂ ਅਤੇ ਨੌਜਵਾਨ ਮਾਵਾਂ ਲਈ ਲਾਭਕਾਰੀ ਰਹੇਗੀ ਅਤੇ ਇਹ ਪੁਸਤਕ ਸਿੱਖਿਆਦਾਇਕ ਸਿੱਧ ਹੋਵੇਗੀ। ਪਰ ਮੈਂ ਕਦੀ ਸੋਚਿਆ ਵੀ ਨਹੀਂ ਸੀ ਕਿ ਇਹ ਪੁਸਤਕ ਏਨਾ ਪ੍ਰਭਾਵ ਛੱਡੇਗੀ। ਸ਼ਾਇਦ ਇਹ ਇਸ ਗੱਲ ਦਾ ਸੰਕੇਤ ਹੈ ਕਿ ਸਾਰੇ ਜਾਪਾਨ ਦੇ ਲੋਕ ਅਜੋਕੀ ਸਿੱਖਿਆ ਪ੍ਰਣਾਲੀ ਬਾਰੇ ਕਿੰਨੇ ਚਿੰਤਾਵਾਨ ਹਨ ਅਤੇ ਕਿੰਨੀ ਡੂੰਘਾਈ ਨਾਲ ਇਸ ਬਾਰੇ ਸੋਚਦੇ ਹਨ।

ਬੱਚਿਆਂ ਲਈ ਇਹ ਕਹਾਣੀਆਂ ਦੀ ਇਕ ਕਿਤਾਬ ਹੈ। ਜਦ ਚੋਣਵੇਂ ਪਾਠਕਾਂ ਤੋਂ ਇਸ ਬਾਰੇ ਪੁੱਛਿਆ ਗਿਆ ਤਾਂ ਉਨ੍ਹਾਂ ਵਲੋਂ ਬਹੁਤ ਵੱਡੀ ਗਿਣਤੀ ਵਿਚ ਪ੍ਰਾਪਤ ਹੋਏ ਉੱਤਰਾਂ ਵਿਚ ਇਹ ਸੰਕੇਤ ਕੀਤਾ ਗਿਆ ਸੀ ਕਿ ਇਸ ਵਿਚ ਔਖੇ ਸ਼ਬਦਾਂ ਦੇ ਬਾਵਜੂਦ ਸੱਤ ਸਾਲ ਦੀ ਉਮਰ ਦੇ ਬੱਚੇ ਵੀ ਸ਼ਬਦ-ਕੋਸ਼ ਦੀ ਮਦਦ ਨਾਲ ਇਸ ਨੂੰ ਪੜ੍ਹਦੇ ਹਨ। ਮੈਂ ਬਿਆਨ ਨਹੀਂ ਕਰ ਸਕਦੀ, ਜਿੰਨੀ ਖ਼ੁਸ਼ੀ ਮੈਨੂੰ ਇਹ ਗੱਲ ਜਾਣ ਕੇ ਹੁੰਦੀ ਹੈ। 103 ਸਾਲ ਦੀ ਉਮਰ ਦੇ ਇਕ ਜਾਪਾਨੀ ਸਾਹਿਤ ਵਿਦਵਾਨ ਨੇ ਲਿਖਿਆ, ''ਮੈਂ ਇਸ ਨੂੰ ਹੱਦੋਂ ਵੱਧ ਮਾਣਿਆ ਹੈ।'' ਪਰ ਇਸ ਤੋਂ ਵੀ ਸ਼ਾਨਦਾਰ ਇਹ ਤੱਥ ਹੈ ਕਿ ਜਦ ਇਹ ਕਿਹਾ ਜਾਂਦਾ ਹੈ ਕਿ ਬੱਚੇ ਤੇ ਨੌਜਵਾਨ ਤਾਂ ਕਾਮਿਕਸ ਅਤੇ ਸਚਿੱਤਰ ਪੁਸਤਕਾਂ ਦੇ ਹੀ ਸ਼ੈਦਾਈ ਹਨ ਅਤੇ ਉਨ੍ਹਾਂ ਨੂੰ ਹੁਣ ਚੰਗੀਆਂ ਸਾਹਿਤਕ ਲਿਖਤਾਂ ਵਿਚ ਦਿਲਚਸਪੀ ਨਹੀਂ ਰਹੀ, ਫੇਰ ਵੀ ਉਹ ਔਖੇ ਸ਼ਬਦਾਂ ਦੇ ਹੁੰਦਿਆਂ ਵੀ ਸਚਮੁੱਚ ਇਸ ਪੁਸਤਕ ਨੂੰ ਪੜ੍ਹਦੇ ਹਨ।

ਜਦ ਇਹ ਪੁਸਤਕ ਪ੍ਰਕਾਸ਼ਤ ਹੋਈ, ਮੇਰੇ ਕੋਲ ਫ਼ਿਲਮ, ਟੈਲੀਵੀਜ਼ਨ, ਥੀਏਟਰ

ਅਤੇ ਫ਼ਿਲਮ ਕਾਰਟੂਨ ਕੰਪਨੀਆਂ ਦੀਆਂ ਚਿੱਠੀਆਂ ਦਾ ਹੜ੍ਹ ਆ ਗਿਆ, ਜਿਸ ਵਿਚ ਉਨ੍ਹਾਂ ਮੇਰੀ ਕਹਾਣੀ ਨੂੰ ਵੱਧ ਤੋਂ ਵੱਧ ਮਾਧਿਅਮਾਂ ਦੁਆਰਾ ਪੇਸ਼ ਕਰਨ ਦੀ ਆਗਿਆ ਮੰਗੀ। ਪਰ ਕਿਉਂਜੋ ਬਹੁਤ ਸਾਰੇ ਲੋਕ ਇਸ ਨੂੰ ਪੜ੍ਹ ਚੁਕੇ ਸਨ ਅਤੇ ਉਨ੍ਹਾਂ ਨੇ ਆਪਣੇ ਮਨ ਵਿਚ ਆਪਣੇ ਢੰਗ ਦੀ ਤਸਵੀਰ ਉਲੀਕੀ ਹੋਈ ਸੀ, ਉਨ੍ਹਾਂ ਨੇ ਆਪਣੇ ਆਪਣੇ ਅੰਦਾਜ਼ ਵਿਚ ਇਸ ਬਾਰੇ ਧਾਰਨਾ ਬਣਾ ਲਈ ਹੋਈ ਸੀ, ਸੋ ਮੈਂ ਇੰਜ ਮਹਿਸੂਸ ਕੀਤਾ ਕਿ ਕੋਈ ਨਿਰਦੇਸ਼ਕ ਭਾਵੇਂ ਜਿੰਨਾ ਮਰਜ਼ੀ ਸਿਆਣਾ ਹੋਏ, ਉਹ ਉਨ੍ਹਾਂ ਦੇ ਇਸ ਬਾਰੇ ਬਣਾਏ ਆਪਣੇ ਖ਼ਿਆਲਾਂ ਵਿਚ ਵਾਧਾ ਕਰਨ ਦੇ ਯੋਗ ਨਹੀਂ ਹੋਣ ਲੱਗਾ। ਇਸ ਤਰ੍ਹਾਂ ਮੈਨੂੰ ਉਨ੍ਹਾਂ ਦੀਆਂ ਸਾਰੀਆਂ ਤਜਵੀਜ਼ਾਂ ਨੂੰ ਰੱਦ ਕਰਨ 'ਤੇ ਮਜਬੂਰ ਹੋਣਾ ਪਿਆ।

ਪਰ ਮੈਂ ਇਸ ਦੀ ਆਰਕੈਸਟ੍ਰਲ ਪੇਸ਼ਕਾਰੀ ਲਈ ਮੰਨ ਗਈ ਕਿਉਂਜੋ ਸੰਗੀਤ ਫੈਨਟੇਸੀ ਨੂੰ ਪੂਰੀ ਖੁੱਲ੍ਹ ਪ੍ਰਦਾਨ ਕਰਦਾ ਹੈ। ਮੈਂ ਸੰਗੀਤ ਲਈ ਮਸ਼ਹੂਰ ਸੰਗੀਤਕਾਰ ਆਕੀਹੀ ਰੋ ਕੋਮੋਰੀ ਨੂੰ ਇਸ ਦੀ ਸੁਰਬੰਦੀ ਦੀ ਜ਼ਿੰਮੇਵਾਰੀ ਲੈਣ ਦੀ ਬੇਨਤੀ ਕੀਤੀ। ਸਿੰਫਨੀ ਵਿਚ ਕਹਾਣੀ 'ਤੋਤੋ-ਚਾਨ, ਬਾਰੀ ਵਿਚਲੀ ਨਿੱਕੀ ਜਿਹੀ ਕੁੜੀ', ਜਿਸ ਦਾ ਪਿਛੋਕੜ ਮੈਂ ਬਿਆਨ ਕੀਤਾ ਸੀ, ਬੜੀ ਕਾਮਯਾਬ ਹੋਈ, ਅਤੇ ਹਾਲ ਵਿਚ ਬੈਠੇ ਲੋਕ ਕਦੀ ਹੱਸਦੇ ਅਤੇ ਕਦੀ ਰੋਂਦੇ ਨਜ਼ਰ ਆਏ। ਇਸ ਦਾ ਇਕ ਰਿਕਾਰਡ ਤਿਆਰ ਕੀਤਾ ਗਿਆ।

ਹੁਣ ਇਹ ਪੁਸਤਕ ਸਰਕਾਰੀ ਤੌਰ ਤੇ ਪੜ੍ਹਾਏ ਜਾਣ ਲਈ ਪ੍ਰਵਾਨ ਹੋ ਗਈ ਹੈ। ਸਿੱਖਿਆ ਮੰਤਰਾਲੇ ਦੀ ਮਨਜ਼ੂਰੀ ਨਾਲ ''ਖੇਤੀਬਾੜੀ ਟੀਚਰ'' ਵਾਲਾ ਅਧਿਆਇ ਅਗਲੇ ਸਾਲ ਤੋਂ ਤੀਜੀ ਜਮਾਤ ਦੇ ਭਾਸ਼ਾ ਅਧਿਐਨ ਦੇ ਵਿਸ਼ੇ ਵਿਚ ਪੜ੍ਹਾਇਆ ਜਾਇਆ ਕਰੇਗਾ, ਏਦਾਂ ਹੀ 'ਬੋਦਾ ਪੁਰਾਣਾ ਸਕੂਲ' ਅਧਿਆਇ ਚੌਥੀ ਜਮਾਤ ਦੇ ਨੈਤਿਕ ਸ਼ਾਸਤਰ ਅਤੇ ਚੱਜ-ਅਚਾਰ ਦੇ ਵਿਸ਼ੇ ਲਈ ਪੁਸਤਕ ਵਿਚ ਸ਼ਾਮਲ ਕੀਤਾ ਗਿਆ ਹੈ। ਬਹੁਤ ਸਾਰੇ ਅਧਿਆਪਕ ਆਪਣੇ ਆਪਣੇ ਢੰਗ ਨਾਲ ਪਹਿਲਾਂ ਹੀ ਇਸ ਪੁਸਤਕ ਦੀ ਵਰਤੋਂ ਕਰ ਰਹੇ ਹਨ। ਮਿਸਾਲ ਦੇ ਤੌਰ ਤੇ, ਮੈਂ ਸੁਣਿਐ ਕਿ ਕਲਾ ਦੀਆਂ ਕਲਾਸਾਂ ਵਿਚ ਟੀਚਰ, ਪੁਸਤਕ ਵਿਚੋਂ ਕੋਈ ਅਧਿਆਇ ਪੜ੍ਹ ਕੇ ਸੁਣਾਉਂਦੇ ਹਨ ਅਤੇ ਬੱਚਿਆਂ ਨੂੰ ਉਹ ਚੀਜ਼ ਵਾਹੁਣ ਲਈ ਕਹਿੰਦੇ ਹਨ, ਜਿਸਨੇ ਉਨ੍ਹਾਂ ਨੂੰ ਬਹੁਤ ਜ਼ਿਆਦਾ ਪ੍ਰਭਾਵਿਤ ਕੀਤਾ ਹੋਏ।

ਇਸ ਪੁਸਤਕ ਲਈ ਮੈਨੂੰ ਨਾਨ-ਫ਼ਿਕਸ਼ਨ ਪੁਰਸਕਾਰ ਅਤੇ ਤਿੰਨ ਹੋਰ ਪੁਰਸਕਾਰ ਹਾਸਲ ਹੋਏ, ਸੋ ਇਸ ਦੀ ਰਾਇਲਟੀ ਦੀ ਰਕਮ ਨਾਲ ਮੈਂ ਜਾਪਾਨ ਦਾ ਬੋਲਿਆਂ ਦਾ ਪਹਿਲਾ ਪੇਸ਼ਵਰਾਨਾ ਥੀਏਟਰ ਕਾਇਮ ਕਰਨ ਦੇ ਆਪਣੇ ਚਿਰਾਂ-ਪੁਰਾਣੇ ਸੁਪਨੇ ਨੂੰ ਸਾਕਾਰ ਕਰ ਸਕੀ ਹਾਂ।

ਮੇਰੀਆਂ ਸਮਾਜ ਪ੍ਰਤਿ ਸੇਵਾਵਾਂ ਨੂੰ ਮੁਖ ਰੱਖ ਕੇ ਮੈਨੂੰ ਕੈਮਿਸਟਰੀ ਦੇ ਖੇਤਰ ਵਿਚ ਨੋਬੇਲ ਇਨਾਮ-ਯਾਫ਼ਤਾ, ਕੈਨ 'ਈਚੀ ਫੂਕੂਈ ਅਤੇ ਹੋਰ ਕਈ ਉੱਘੇ ਬੰਦਿਆਂ ਸਮੇਤ ਸ਼ਹਿਨਸ਼ਾਹ ਦੀ ਬਸੰਤ-ਰੁੱਤ ਦੀ ਪਾਰਟੀ ਵਿਚ ਸ਼ਾਮਲ ਹੋਣ ਲਈ ਸੱਦਾ-ਪੱਤਰ

ਪੁੱਜਾ। ਇਹ ਮੇਰੇ ਲਈ ਬੜੀ ਮਾਣ ਵਾਲੀ ਗੱਲ ਸੀ। ਉਥੇ ਹੀ ਮੈਨੂੰ ਹਜ਼ੂਰ ਜ਼ਹਿਨਸ਼ਾਹ ਨਾਲ ਸੁਖਾਵੀਂ ਗੱਲਬਾਤ ਕਰਨ ਦਾ ਮੌਕਾ ਵੀ ਮਿਲਿਆ। ਅਤੇ ਪਿਛਲੇ ਸਾਲ 'ਅਪੰਗ ਬੰਦਿਆਂ ਦੇ ਕੌਮਾਂਤਰੀ ਸਾਲ' ਦੇ ਮੌਕੇ ਤੇ ਮੈਨੂੰ ਪ੍ਰਧਾਨ ਮੰਤਰੀ ਤੋਂ ਇਕ ਪ੍ਰਮਾਣ-ਪੱਤਰ ਹਾਸਲ ਹੋਇਆ। ਇਸ ਪੁਸਤਕ ਨੇ ਜਿਸ ਨੂੰ ਲਿਖਣ ਦੀ ਮੇਰੀ ਏਨੀ ਤੀਬਰ ਇੱਛਾ ਸੀ, ਮੇਰੇ ਲਈ ਏਨੀਆਂ ਖ਼ੁਸ਼ੀਆਂ ਲਿਆਂਦੀਆਂ!

ਅਖ਼ੀਰ ਵਿਚ, ਮੈਂ ਆਪਣੀ ਪੁਸਤਕ ਦੇ ਅੰਗ੍ਰੇਜ਼ੀ ਵਿਚ ਅਨੁਵਾਦ ਲਈ ਡੋਰੋਥੀ ਬ੍ਰਿੱਟਨ ਦਾ ਦਿਲੋਂ ਧੰਨਵਾਦ ਕਰਦੀ ਹਾਂ। ਮੇਰੀ ਖ਼ੁਸ਼ਕਿਸਮਤੀ ਹੈ ਕਿ ਮੈਨੂੰ ਏਨੀ ਸ਼ਾਨਦਾਰ ਅਨੁਵਾਦਿਕਾ ਮਿਲੀ। ਇਸ ਤੱਥ ਨੇ ਕਿ ਉਹ ਇਕ ਸੰਗੀਤਕਾਰ ਅਤੇ ਕਵਿੱਤਰੀ ਹੈ, ਉਸ ਨੇ ਮੇਰੀ ਲਿਖਤ ਨੂੰ ਪੂਰੀ ਸੂਝ ਅਤੇ ਲੈਆਤਮਕਤਾ ਨਾਲ ਅੰਗ੍ਰੇਜ਼ੀ ਵਿਚ ਉਲਥਾਉਣ ਦੇ ਯੋਗ ਬਣਾਇਆ ਹੈ ਅਤੇ ਉਸ ਨੂੰ ਪੜ੍ਹ ਕੇ ਆਨੰਦ ਆਉਂਦਾ ਹੈ।

ਹਾਂ - ਸੱਚ, ਇਕ ਗੱਲ ਹੋਰ। ਮੈਂ ਬ੍ਰੌਡਵੇ ਦੇ ਸੰਗੀਤਕਾਰ ਹੈਰਲਡ ਰੋਮ ਅਤੇ ਉਸ ਦੀ ਲੇਖਕ ਬੀਵੀ ਫ਼ਲੋਰੈਂਸ ਦੀ ਵੀ ਧੰਨਵਾਦੀ ਹਾਂ। ਮੈਂ ਹਾਲੀ ਪਹਿਲਾ ਅਧਿਆਇ ਹੀ ਲਿਖਣਾ ਮੁਕੰਮਲ ਕੀਤਾ ਸੀ ਕਿ ਉਨ੍ਹਾਂ ਮੈਨੂੰ ਆਪਣੀ ਕਹਾਣੀ ਅੰਗ੍ਰੇਜ਼ੀ ਵਿਚ ਪ੍ਰਕਾਸ਼ਿਤ ਕਰਨ ਦੀ ਪ੍ਰੇਰਨਾ ਦਿੱਤੀ ਸੀ।

ਟੋਕੀਓ, 1984

**– ਤੇਤਸੁਕੋ ਕੁਰੋਯਾਨਾਗੀ**



## ਰੇਲਵੇ ਸਟੇਸ਼ਨ

ਉਹ ਜੀਯੂਗਾਉਕਾ ਸਟੇਸ਼ਨ 'ਤੇ ਓਈਮਾਚੀ ਗੱਡੀ ਤੋਂ ਉਤਰੀਆਂ ਅਤੇ ਮਾਂ, ਤੋਤੋ-ਚਾਨ ਦਾ ਹੱਥ ੜ ਕੇ ਬਾਹਰ ਜਾਣ ਵਾਲੇ ਗੇਟ ਵਲ ਨੂੰ ਹੋਈ। ਉਹ ਪਹਿਲਾਂ ਕਦੀ ਰੇਲ 'ਤੇ ਘੱਟ ਹੀ ਚੜ੍ਹੀ ਸੀ, ਸੋ ਉਹ ਹੱਥ 'ਚ ਫੜੇ ਕੀਮਤੀ ਟਿਕਟ ਨੂੰ ਛੱਡਣਾ ਨਹੀਂ ਸੀ ਚਾਹੁੰਦੀ।

''ਕੀ ਮੈਂ ਇਹ ਰੱਖ ਲਵਾਂ?'' ਤੋਤੋ-ਚਾਨ ਨੇ ਟਿਕਟ-ਕੁਲੈਕਟਰ ਤੋਂ ਪੁੱਛਿਆ।

''ਨਹੀਂ ਜੀ, ਉੱਕਾ ਨਹੀਂ,'' ਉਸ ਨੇ ਟਿਕਟ ਉਸ ਤੋਂ ਲੈਂਦੇ ਹੋਏ ਜਵਾਬ ਦਿੱਤਾ।

ਉਸ ਨੇ ਉਸ ਦੇ ਟਿਕਟਾਂ ਨਾਲ ਭਰੇ ਡੱਬੇ ਵਲ ਇਸ਼ਾਰਾ ਕੀਤਾ। ''ਕੀ ਇਹ ਸਭ ਤੁਹਾਡੇ ਹਨ?''

''ਨਹੀਂ, ਇਹ ਰੇਲਵੇ ਸਟੇਸ਼ਨ ਦੀ ਮਲਕੀਅਤ ਹਨ,'' ਉਸ ਬਾਹਰ ਜਾਣ ਵਾਲੇ ਲੋਕਾਂ ਤੋਂ ਟਿਕਟ ਝਪਟਦੇ ਹੋਏ ਜਵਾਬ ਦਿਤਾ।

''ਉਹ!'' ਤੋਤੋ-ਚਾਨ ਬਕਸੇ ਵਲ ਸਧਰਾਈਆਂ ਨਜ਼ਰਾਂ ਨਾਲ ਤੱਕਦੀ ਹੋਈ ਗੱਲ ਕਰੀ ਗਈ, ''ਜਦੋਂ ਮੈਂ ਵੱਡੀ ਹੋਈ ਮੈਂ ਰੇਲ ਦੀਆਂ ਟਿਕਟਾਂ ਵੇਚਾਂਗੀ!''

ਟਿਕਟ-ਕੁਲੈਕਟਰ ਨੇ ਪਹਿਲੀ ਵਾਰ ਉਸ ਵਲ ਇਕ ਨਜ਼ਰ ਸੁੱਟੀ। ''ਮੇਰਾ ਛੋਟਾ ਮੁੰਡਾ ਵੀ ਸਟੇਸ਼ਨ 'ਤੇ ਕੰਮ ਕਰਨਾ ਚਾਹੁੰਦਾ ਹੈ, ਸੋ ਤੁਸੀਂ ਦੋਵੇਂ ਇਕੱਠੇ ਕੰਮ ਕਰਿਆ ਕਰਨਾ।''

ਤੋਤੋ-ਚਾਨ ਨੇ ਇਕ ਪਾਸੇ ਨੂੰ ਇਕਦਮ ਹਟ ਕੇ ਟਿਕਟ-ਕੁਲੈਕਟਰ 'ਤੇ ਇਕ ਭਰਪੂਰ ਨਜ਼ਰ ਸੁੱਟੀ। ਉਹ ਮੋਟਾ-ਤਾਜ਼ਾ ਸੀ, ਉਹਨੇ ਐਨਕ ਲਾਈ ਹੋਈ ਸੀ ਅਤੇ ਭਲਾ ਜਿਹਾ ਬੰਦਾ ਜਾਪਦਾ ਸੀ।

"ਹੂੰ. . . ਅ. . . ਮ।" ਉਸ ਆਪਣੇ ਹੱਥ ਲੱਕ 'ਤੇ ਰੱਖ ਕੇ ਇਸ ਬਾਰੇ ਧਿਆਨ ਨਾਲ ਸੋਚਿਆ। "ਮੈਨੂੰ ਤੁਹਾਡੇ ਪੁੱਤਰ ਨਾਲ ਕੰਮ ਕਰਨ ਤੋਂ ਕੋਈ ਇਨਕਾਰ ਨਹੀਂ," ਉਹ ਬੋਲੀ। "ਮੈਂ ਇਸ ਬਾਰੇ ਵਿਚਾਰ ਕਰਾਂਗੀ। ਪਰ ਹਾਲ ਦੀ ਘੜੀ ਮੈਂ ਵਿਹਲੀ ਨਹੀਂ, ਇਕ ਨਵੇਂ ਸਕੂਲ ਵਿਚ ਦਾਖ਼ਲ ਹੋਣ ਜਾ ਰਹੀ ਹਾਂ।"

ਉਹ ਆਪਣੀ ਉਡੀਕਦੀ ਮਾਂ ਵਲ ਰੌਲਾ ਪਾਉਂਦੀ ਭੱਜੀ। "ਮੈਂ ਟਿਕਟਾਂ ਵੇਚਿਆ ਕਰਾਂਗੀ!"

ਮਾਂ ਉੱਕਾ ਹੈਰਾਨ ਨਾ ਹੋਈ ਸਗੋਂ ਕਹਿਣ ਲੱਗੀ, "ਮੇਰੇ ਖ਼ਿਆਲ ਵਿਚ ਤੂੰ ਤਾਂ ਇਕ ਜਾਸੂਸ ਬਣਨਾ ਸੀ।"

ਮਾਂ ਦਾ ਹੱਥ ਫੜੀ ਜਦੋਂ ਤੋਤੋ-ਚਾਨ ਅੱਗੇ ਵਧੀ, ਤਦ ਉਸ ਨੂੰ ਯਾਦ ਆਇਆ ਕਿ ਇਕ ਦਿਨ ਪਹਿਲਾਂ ਹੀ ਸਚਮੁੱਚ ਉਹ ਇਕ ਜਾਸੂਸ ਬਣਨਾ ਚਾਹੁੰਦੀ ਸੀ। ਪਰ ਟਿਕਟਾਂ ਨਾਲ ਭਰੇ ਡੱਬੇ ਦਾ ਨਿਗਰਾਨ ਹੋਣਾ ਕਿੰਨੀ ਮਜ਼ੇਦਾਰ ਗੱਲ ਹੋਏਗੀ!

"ਗੱਲ ਹੋਈ ਨਾ!" ਉਸ ਨੂੰ ਇਕ ਸ਼ਾਨਦਾਰ ਵਿਚਾਰ ਸੁੱਝਿਆ। ਉਸ ਮਾਂ ਵਲ ਉਤਾਹ ਤੱਕਿਆ ਅਤੇ ਉਸ ਨੇ ਉੱਚੀ ਸਾਰੀ ਉਸ ਨੂੰ ਦੱਸਿਆ, "ਕੀ ਮੈਂ ਅਸਲੀ ਜਾਸੂਸ ਹੁੰਦੇ ਹੋਏ ਇਕ ਟਿਕਟ-ਕੁਲੈਕਟਰ ਨਹੀਂ ਬਣ ਸਕਦੀ?"

ਮਾਂ ਨੇ ਕੋਈ ਜਵਾਬ ਨਾ ਦਿੱਤਾ। ਉਸ ਦੇ ਨਿੱਕੇ ਨਿੱਕੇ ਫੁੱਲਾਂ ਵਾਲੀ ਟੋਪੀ ਹੇਠਲਾ ਉਸ ਦਾ ਚਿਹਰਾ ਗੰਭੀਰ ਸੀ। ਅਸਲ ਗੱਲ ਤਾਂ ਇਹ ਸੀ ਕਿ ਮਾਂ ਕਾਫ਼ੀ ਪਰੇਸ਼ਾਨ ਸੀ। ਜੇਕਰ ਤੋਤੋ-ਚਾਨ ਨੂੰ ਨਵੇਂ ਸਕੂਲ ਵਿਚ ਨਾ ਲਿਆ ਗਿਆ, ਤਦ ਕੀ ਹੋਏਗਾ? ਆਪੇ ਚਪੜ-ਚਪੜ ਕਰਦੀ ਨੱਚਦੀ-ਟੱਪਦੀ ਤੋਤੋ-ਚਾਨ ਨੂੰ ਉਹਨੇ ਸੜਕ ਤੇ ਜਾਂਦੇ ਹੋਏ ਤੱਕਿਆ। ਤੋਤੋ-ਚਾਨ ਨੂੰ ਮਾਂ ਦੀ ਪਰੇਸ਼ਾਨੀ ਬਾਰੇ ਨਹੀਂ ਸੀ ਪਤਾ ਸੋ ਜਦ ਉਨ੍ਹਾਂ ਦੀਆਂ ਨਜ਼ਰਾਂ ਮਿਲੀਆਂ ਤਦ ਉਹ ਗੁਟਕਦੀ ਹੋਈ ਬੋਲੀ, "ਮੈਂ ਇਰਾਦਾ ਬਦਲ ਲਿਐ। ਮੇਰਾ ਵਿਚਾਰ ਹੈ ਕਿ ਮੈਂ ਉਨ੍ਹਾਂ ਸੜਕਾਂ ਤੇ ਗਾਉਣ ਵਾਲੇ ਛੋਟੇ ਛੋਟੇ ਟੋਲਿਆਂ ਵਿਚ ਸ਼ਾਮਲ ਹੋਵਾਂਗੀ ਜੋ ਕਿ ਨਵੀਆਂ ਦੁਕਾਨਾਂ ਦੀ ਮਸ਼ਹੂਰੀ ਕਰਦੇ ਗਾਉਂਦੇ ਫਿਰਦੇ ਹਨ!"

ਮਾਂ ਦੀ ਆਵਾਜ਼ ਵਿਚ ਮਾਯੂਸੀ ਰਲੀ ਹੋਈ ਸੀ, ਜਦ ਉਹ ਬੋਲੀ, "ਅਗਾਂਹ ਤੁਰੀ ਚਲ, ਆਪਾਂ ਨੂੰ ਦੇਰ ਹੋ ਜਾਊ। ਮੁੱਖ ਅਧਿਆਪਕ ਉਡੀਕਦੇ ਹੋਣਗੇ। ਚਪੜ-ਚਪੜ ਬੰਦ ਕਰ। ਵੇਖ ਤੂੰ ।ਕਿਧਰ ਜਾ ਰਹੀ ਏਂ, ਠੀਕ ਤਰ੍ਹਾਂ ਤੁਰ।"

ਉਨ੍ਹਾਂ ਤੋਂ ਅੱਗੇ, ਜ਼ਰਾ ਦੂਰ, ਇਕ ਛੋਟੇ ਜਿਹੇ ਸਕੂਲ ਦਾ ਦਰਵਾਜ਼ਾ ਨਜ਼ਰ ਆਉਣ ਲੱਗ ਪਿਆ ਸੀ।

# ਖਿੜਕੀ ਵਿੱਚ ਖੜੀ ਲੜਕੀ

ਮਾ ਦੀ ਪਰੇਸ਼ਾਨੀ ਦਾ ਕਾਰਣ ਇਹ ਸੀ ਕਿ ਭਾਵੇਂ ਤੋਤੋ-ਚਾਨ ਨੇ ਹਾਲੀ ਮਸੀਂ ਸਕੂਲ ਜਾਣਾ ਸ਼ੁਰੂ ਕੀਤਾ ਸੀ, ਉਸ ਨੂੰ ਸਕੂਲੋਂ ਕੱਢ ਦਿੱਤਾ ਗਿਆ ਸੀ। ਹੈ ਨਾ ਹੈਰਾਨੀ ਦੀ ਗੱਲ, ਪਹਿਲੀ ਜਮਾਤੇ ਹੀ ਸਕੂਲੋਂ ਕੱਢ ਦਿਤਾ ਗਿਆ ਸੀ!

ਇਹ ਗੱਲ ਇਕ ਹਫ਼ਤਾ ਪਹਿਲਾ ਹੀ ਵਾਪਰੀ ਸੀ। ਤੋਤੋ-ਚਾਨ ਦੀ ਕਲਾਸ ਦੀ ਇੰਚਾਰਜ ਅਧਿਆਪਕਾ ਨੇ ਮਾਂ ਨੂੰ ਬੁਲਾ ਭੇਜਿਆ ਸੀ। ਉਸ ਸਪੱਸ਼ਟ ਸਿੱਧੀ ਗੱਲ ਕੀਤੀ। "ਤੁਹਾਡੀ ਬੇਟੀ ਮੇਰੀ ਸਾਰੀ ਕਲਾਸ ਨੂੰ ਵਿਗਾੜਦੀ ਏ। ਤੁਸੀਂ ਇਸ ਨੂੰ ਕਿਸੇ ਹੋਰ ਸਕੂਲੇ ਪਾ ਦਿਓ।" ਛੋਟੀ ਉਮਰ ਦੀ ਸੁਨੱਖੀ ਜਿਹੀ ਅਧਿਆਪਕਾ ਨੇ ਠੰਡਾ ਸਾਹ ਭਰਿਆ। "ਮੇਰੇ ਸਬਰ ਦਾ ਪਿਆਲਾ ਭਰ ਗਿਐ।"

ਮਾਂ ਹੱਕੀ-ਬੱਕੀ ਰਹਿ ਗਈ। ਉਹ ਹੈਰਾਨ ਸੀ ਕਿ ਤੋਤੋ-ਚਾਨ ਨੇ ਭਲਾ ਕੀ ਅਨਰਥ ਕਰ ਦਿਤਾ ਸੀ ਕਿ ਸਾਰੀ ਕਲਾਸ ਨੂੰ ਵਿਗਾੜ ਦਿਤਾ ਸੀ?

ਇਕ ਮੁੰਡੂ ਵਰਗੇ ਕਟੇ ਹੋਏ ਛੋਟੇ ਛੋਟੇ ਵਾਲਾ ਤੇ ਹੱਥ ਫੇਰਦੀ ਅਤੇ ਘਬਰਾਹਟ ਜਿਹੀ ਵਿਚ, ਅੱਖਾਂ ਝਮਕਦੀ ਹੋਈ ਅਧਿਆਪਕਾ ਨੇ ਗੱਲ ਸਮਝਾਉਣੀ ਸ਼ੁਰੂ ਕੀਤੀ। "ਹਾਂ, ਸਭ ਤੋਂ ਪਹਿਲਾਂ ਉਹ ਤਾਂ ਸੈਂਕੜੇ ਵਾਰੀ ਆਪਣੀ ਮੇਜ਼ ਦਾ ਦਰਾਜ ਖੋਲ੍ਹਦੀ ਤੇ ਬੰਦ ਕਰਦੀ ਹੈ। ਮੈਂ ਕਿਹਾ ਹੋਇਐ ਕਿ ਕੋਈ ਵੀ ਬੱਚਾ ਜਿੰਨਾ ਚਿਰ ਉਸ ਕੋਈ ਚੀਜ਼ ਦਰਾਜ਼ ਵਿਚ ਰੱਖਣੀ ਜਾਂ ਕੱਢਣੀ ਨਾ ਹੋਏ, ਆਪਣੀ ਦਰਾਜ਼ ਨੂੰ ਬਿਨਾ ਮਤਲਬ ਨਹੀਂ ਖੋਲ੍ਹੇਗਾ ਤੇ ਨਾ ਹੀ ਬੰਦ ਕਰੇਗਾ। ਪਰ ਤੁਹਾਡੀ ਧੀ ਲਗਾਤਾਰ ਉਸ ਵਿਚੋਂ ਕੁਝ ਕੱਢਦੀ ਰਹਿੰਦੀ ਜਾਂ ਉਸ ਅੰਦਰ ਕੁਝ ਧਰਦੀ ਰਹਿੰਦੀ ਹੈ. . . . ਕਦੀ ਕੋਈ ਕਾਪੀ, ਕਦੀ ਕੋਈ ਪੈਨਸਿਲ, ਕੋਈ ਕਿਤਾਬ ਅਤੇ ਏਦਾਂ ਹੀ ਕੁਝ ਨਾ ਕੁਝ ਉਸ 'ਚੋਂ ਬਾਹਰ ਕੱਢਦੀ ਰਹਿੰਦੀ ਜਾਂ ਧਰਦੀ ਰਹਿੰਦੀ ਹੈ। ਮਿਸਾਲ ਵਜੋਂ, ਫ਼ਰਜ਼ ਕਰੋ ਅਸੀਂ ਪੈਂਤੀ ਲਿਖਣ ਲੱਗੇ ਹਾਂ, ਤੁਹਾਡੀ ਧੀ ਆਪਣੀ ਦਰਾਜ਼ ਖੋਲ੍ਹਦੀ ਹੈ, ਆਪਣੀ ਕਾਪੀ ਕੱਢਦੀ ਹੈ ਅਤੇ ਢੱਕਣ ਨੂੰ ਠਾਹ ਕਰ ਕੇ ਹੇਠਾਂ ਸੁੱਟਦੀ ਹੈ। ਫੇਰ ਉਹ ਆਪਣੀ ਦਰਾਜ਼ ਮੁੜ ਖੋਲ੍ਹਦੀ ਹੈ, ਆਪਣਾ ਸਿਰ ਉਸ ਵਿਚ ਵਾੜ ਕੇ, ਇਕ ਪੈਨਸਿਲ ਬਾਹਰ ਕੱਢਦੀ ਹੈ, ਇਕਦਮ ਦਰਾਜ਼ ਬੰਦ ਕਰਦੀ ਅਤੇ 'ਏ' ਲਿਖਦੀ ਹੈ। ਜੇਕਰ ਉਹ ਖ਼ੁਸ਼ਖ਼ਤ ਨਾ ਲਿਖਿਆ ਜਾਏ ਜਾਂ ਉਸ ਕੋਲੋਂ ਕੋਈ ਗ਼ਲਤੀ ਹੋ ਜਾਏ, ਉਹ ਮੁੜ ਦਰਾਜ਼ ਖੋਲ੍ਹਦੀ ਹੈ, ਇਕ ਰਬੜ ਕੱਢਦੀ ਹੈ, ਦਰਾਜ਼ ਬੰਦ ਕਰਦੀ ਹੈ, ਅੱਖਰ ਮਿਟਾਉਂਦੀ ਹੈ, ਰਬੜ ਵਿਚ ਰੱਖਣ ਵਾਸਤੇ ਉਹ ਫੇਰ ਦਰਾਜ਼ ਖੋਲ੍ਹਦੀ ਤੇ ਬੰਦ ਕਰਦੀ ਹੈ, – ਇਹ ਸਭ ਕੁਝ ਉਹ ਫ਼ੁਰਤੀ ਨਾਲ, ਕਾਹਲੀ ਕਾਹਲੀ ਕਰਦੀ ਹੈ। ਉਹ ਮੁੜ 'ਏ' ਲਿਖ ਲੈਣ ਪਿਛੋਂ, ਫੇਰ ਸਾਰੀਆਂ ਵਸਤਾਂ ਇਕ ਇਕ ਕਰ ਕੇ ਦਰਾਜ਼ ਵਿਚ ਰੱਖਦੀ ਹੈ। ਉਹ ਪੈਨਸਿਲ ਰੱਖਦੀ ਹੈ, ਦਰਾਜ਼ ਬੰਦ ਕਰਦੀ ਹੈ, ਫੇਰ ਉਹ ਕਾਪੀ ਰਖ਼ਣ ਲਈ ਉਸ ਨੂੰ ਮੁੜ ਖੋਲ੍ਹਦੀ ਹੈ। ਇਸ ਪਿਛੋਂ, ਫੇਰ ਜਦ ਉਸ ਅਗਲਾ ਹਰਫ਼ ਲਿਖਣਾ ਹੁੰਦਾ ਹੈ, ਉਹ ਇਹ ਸਭ ਕੁਝ ਮੁੜ ਦੁਹਰਾਉਂਦੀ

ਏ – ਪਹਿਲਾਂ ਕਾਪੀ, ਫੇਰ ਪੈਨਸਿਲ, ਫੇਰ ਰਬੜ ਕੱਢਣ ਲਈ – ਹਰ ਵਾਰ ਦਰਾਜ਼ ਖੋਲ੍ਹਿਆ ਤੇ ਬੰਦ ਕੀਤਾ ਜਾਂਦਾ ਹੈ। ਇਸ ਨਾਲ ਮੇਰਾ ਸਿਰ ਚਕਰਾ ਜਾਂਦਾ ਹੈ। ਮੈਂ ਉਸ ਨੂੰ ਝਿੜਕ ਵੀ ਨਹੀਂ ਸਕਦੀ, ਕਿਉਂਜੇ ਉਹ ਦਰਾਜ਼ ਨੂੰ ਬਿਨਾਂ ਕਿਸੇ ਕਾਰਣ ਦੇ ਖੋਲ੍ਹਦੀ ਜਾਂ ਬੰਦ ਨਹੀਂ ਕਰਦੀ, ਹਰ ਵਾਰ ਇਸ ਦੀ ਕੋਈ ਨਾ ਕੋਈ ਵਜ੍ਹਾ ਹੁੰਦੀ ਹੈ।''

ਅਧਿਆਪਕਾ ਦੀਆਂ ਲੰਮੀਆਂ ਪਲਕਾਂ ਤੇਜ਼ੀ ਨਾਲ ਝਮਕਣ ਲੱਗੀਆਂ ਜਿਵੇਂ ਕਿ ਉਹ ਆਪਣੇ ਮਨ ਵਿਚ ਉਸ ਨਜ਼ਾਰੇ ਨੂੰ ਮੁੜ ਸਾਕਾਰ ਕਰ ਰਹੀ ਹੋਵੇ।

ਮਾਂ ਨੂੰ ਇਕਦਮ ਇਹ ਗੱਲ ਖੁੜਕ ਗਈ ਕਿ ਤੋਤੋ-ਚਾਨ ਕਿਉਂ ਅਕਸਰ ਆਪਣੀ ਦਰਾਜ਼ ਨੂੰ ਖੋਲ੍ਹਦੀ ਤੇ ਬੰਦ ਕਰਦੀ ਸੀ। ਉਸ ਨੂੰ ਯਾਦ ਆਇਆ ਕਿ ਸਕੂਲ ਵਿਚ ਆਪਣਾ ਪਹਿਲਾ ਦਿਨ ਬਿਤਾਉਣ ਪਿਛੋਂ ਘਰ ਆ ਕੇ ਤੋਤੋ-ਚਾਨ ਬੜੇ ਉਤਸ਼ਾਹ ਵਿਚ ਸੀ। ਉਸ ਕਿਹਾ ਸੀ, ''ਸਕੂਲ ਬਹੁਤ ਸ਼ਾਨਦਾਰ ਏ! ਘਰ ਵਿਚਲੀ ਮੇਰੀ ਦਰਾਜ਼ ਦੇ ਦਰਾਜ਼ ਬਾਹਰ ਨੂੰ ਖਿਚਣੇ ਪੈਂਦੇ ਹਨ, ਜਦ ਕਿ ਸਕੂਲ ਵਿਚ ਉਤਾਂਹ ਨੂੰ ਚੁੱਕਣ ਵਾਲੇ ਢੱਕਣ ਵਾਲੇ ਦਰਾਜ਼ ਹਨ। ਉਹ ਦਰਾਜ਼ ਇਕ ਡੱਬੇ ਵਰਗਾ ਏ ਅਤੇ ਤੁਸੀਂ ਉਸ ਵਿਚ ਸਭ ਕਿਸਮ ਦੀਆਂ ਵਸਤਾਂ ਰਖ ਸਕਦੇ ਓ। ਇਹ ਵਧੀਆ ਏ।''

ਮਾਂ ਨੇ ਮਨ ਵਿਚ, ਉਸ ਦੇ ਆਪਣੀ ਨਵੀਂ ਦਰਾਜ਼ ਦੇ ਢੱਕਣ ਨੂੰ ਚਾਈਂ-ਚਾਈਂ ਖੋਲ੍ਹਦੀ ਤੇ ਬੰਦ ਕਰਦੀ ਦੀ, ਤਸਵੀਰ ਚਿਤਵੀ। ਅਤੇ ਮਾਂ ਦੇ ਵਿਚਾਰ ਵਿਚ ਇਹ ਕੋਈ ਸ਼ਰਾਰਤ ਵਾਲੀ ਗੱਲ ਨਹੀਂ ਸੀ। ਫੇਰ ਵੀ ਸ਼ਾਇਦ, ਤੋਤੋ-ਚਾਨ ਇਸ ਦੇ ਨਵੇਂ-ਪਨ ਬਾਰੇ ਆਪਣੀ ਉਤਸੁਕਤਾ ਦੇ ਖ਼ਤਮ ਹੋ ਜਾਣ 'ਤੇ ਏਦਾਂ ਕਰਨੋ ਹਟ ਜਾਵੇ। ਪਰ ਉਸ ਅਧਿਆਪਕਾ ਨੂੰ ਸਿਰਫ਼ ਇਹ ਹੀ ਕਿਹਾ, ''ਇਸ ਬਾਰੇ ਮੈਂ ਉਸ ਨਾਲ ਗੱਲ ਕਰਾਂਗੀ।''

ਗੱਲ ਜਾਰੀ ਰੱਖਦਿਆਂ ਅਧਿਆਪਕਾ ਦੀ ਆਵਾਜ਼ ਦੀ ਸੁਰ ਜ਼ਰਾ ਉੱਚੀ ਹੋ ਗਈ, ''ਜੇ ਗੱਲ ਏਨੀ ਹੀ ਹੁੰਦੀ ਤਦ ਕੋਈ ਵੱਡੀ ਗੱਲ ਨਹੀਂ ਸੀ।''

ਅਧਿਆਪਕਾ ਦੇ ਰਤਾ ਕੁ ਅਗਾਂਹ ਨੂੰ ਝੁਕਦਿਆਂ ਹੀ ਮਾਂ ਜ਼ਰਾ ਘਬਰਾਈ। ''ਜਦ ਉਹ ਆਪਣੀ ਦਰਾਜ਼ ਨਾਲ ਖੜ-ਖੜ ਕਰਨੀ ਬੰਦ ਕਰਦੀ ਹੈ, ਤਦ ਉਹ ਖਲੋ ਜਾਂਦੀ ਹੈ। ਜਿੰਨਾ ਚਿਰ ਕਲਾਸ ਲੱਗੀ ਰਹੇ, ਉਹ ਖੜੀ ਰਹਿੰਦੀ ਹੈ!''

''ਖੜੀ ਰਹਿੰਦੀ ਹੈ? ਕਿਥੇ?'' ਮਾਂ ਨੇ ਹੈਰਾਨੀ ਨਾਲ ਪੁੱਛਿਆ।

''ਖਿੜਕੀ ਦੇ ਕੋਲ,'' ਅਧਿਆਪਕਾ ਨੇ ਛਿੱਥੀ ਪੈਂਦਿਆਂ ਕਿਹਾ।

''ਉਹ ਖਿੜਕੀ ਕੋਲ ਕਿਉਂ ਖਲੋਂਦੀ ਹੈ?'' ਮਾਂ ਨੇ ਹੈਰਾਨ ਹੁੰਦਿਆਂ ਪੁੱਛਿਆ।

''ਤਾਂ ਜੋ ਉਹ ਸਾਜ਼ਿੰਦਿਆਂ ਨੂੰ ਸੱਦਾ ਦੇ ਸਕੇ!'' ਅਧਿਆਪਕਾ ਨੇ ਗੁੱਸੇ ਵਿਚ ਚੀਕਦੇ ਹੋਏ ਕਿਹਾ।

ਅਧਿਆਪਕਾ ਦੀ ਕਹਾਣੀ ਦਾ ਸਾਰ ਇਹ ਸੀ ਕਿ ਲੱਗਭਗ ਇਕ ਘੰਟਾ ਦਰਾਜ਼ ਦੇ ਢੱਕਣ ਨੂੰ ਲਗਾਤਾਰ ਠਾਹ-ਠਾਹ ਮਾਰਨ ਪਿਛੋਂ, ਤੋਤੋ-ਚਾਨ ਆਪਣੀ

ਦਰਾਜ਼ ਨੂੰ ਛੱਡ ਕੇ ਬਾਰੀ ਕੋਲ ਜਾ ਖਲੋਂਦੀ ਸੀ ਅਤੇ ਬਾਹਰ ਤੱਕਦੀ ਰਹਿੰਦੀ ਸੀ। ਫੇਰ, ਜਦ ਅਧਿਆਪਕਾ ਇੰਜ ਸੋਚਣ ਲੱਗਦੀ ਕਿ ਚਲੋ ਚੁੱਪ ਖੜੀ ਹੈ ਤਾਂ ਖੜੀ ਰਵ੍ਹੇ, ਤੋਤੋ-ਚਾਨ ਅਚਾਨਕ ਹੀ ਭੜਕੀਲੇ ਕੱਪੜੇ ਪਹਿਨੀ ਉਥੋਂ ਗੁਜ਼ਰ ਰਹੀ, ਰਮਤੇ ਸਾਜ਼ਿੰਦਿਆਂ ਦੀ ਇਕ ਟੋਲੀ ਨੂੰ 'ਵਾਜ ਮਾਰਦੀ। ਤੋਤੋ-ਚਾਨ ਲਈ ਇਹ ਗੱਲ ਖ਼ੁਸ਼ੀ ਦਾ ਕਾਰਣ ਸੀ ਅਤੇ ਅਧਿਆਪਕਾ ਲਈ ਸੰਤਾਪ ਦਾ ਕਿ ਕਲਾਸ ਦਾ ਕਮਰਾ ਹੇਠਲੀ ਮੰਜ਼ਿਲ 'ਤੇ ਬਾਜ਼ਾਰ ਦੇ ਨਾਲ ਲੱਗਦਾ ਸੀ। ਉਨ੍ਹਾਂ ਵਿਚਕਾਰ ਇਕ ਛੋਟੀ ਜਿਹੀ ਵਾੜ ਸੀ ਅਤੇ ਕਲਾਸ ਵਿਚਲਾ ਹਰੇਕ ਜੀ ਕੋਲੋਂ ਲੰਘਦੇ ਬੰਦਿਆਂ ਨਾਲ ਸਹਿਜ-ਭਾਅ ਨਾਲ ਗੱਲਬਾਤ ਕਰ ਸਕਦਾ ਸੀ। ਜਦ ਤੋਤੋ-ਚਾਨ ਰਮਤੇ ਸਾਜ਼ਿੰਦਿਆਂ ਨੂੰ ਬੁਲਾਉਂਦੀ, ਉਹ ਸਿਧੇ ਖਿੜਕੀ ਕੋਲ ਆ ਜਾਂਦੇ। ਓਦੋਂ, ਅਧਿਆਪਕਾ ਦੇ ਕਹਿਣ ਅਨੁਸਾਰ, ਤੋਤੋ-ਚਾਨ ਇਸ ਬਾਰੇ ਸਾਰੇ ਕਮਰੇ ਵਿਚ ਐਲਾਨ ਕਰਦੀ, "ਅਹੁ ਆ ਗਏ ਜੇ!" ਅਤੇ ਸਾਰੇ ਬੱਚੇ ਖਿੜਕੀ ਕੋਲ ਇਕੱਠੇ ਹੋ ਸਾਜ਼ਿੰਦਿਆਂ ਨੂੰ ਬੁਲਾਉਣ ਲੱਗ ਪੈਂਦੇ।

"ਕੁਝ ਸੁਣਾਓ!" ਤੋਤੋ-ਚਾਨ ਕਹਿੰਦੀ ਅਤੇ ਵਾਜੇ ਵਾਲਿਆਂ ਦੀ ਉਹ ਛੋਟੀ ਜਿਹੀ ਟੋਲੀ, ਜੋ ਆਮ ਤੌਰ ਤੇ ਸਕੂਲ ਕੋਲੋਂ ਦੀ ਖ਼ਾਮੋਸ਼ੀ ਨਾਲ ਲੰਘਦੀ, ਆਪਣੇ ਸਾਜ਼ਾਂ ਸ਼ਹਿਨਾਈ, ਛੈਣੇ, ਢੋਲ ਅਤੇ ਸੈਮਿਸਨ (ਜਪਾਨੀ ਤਿੰਨਤਾਰੀ ਗਿਟਾਰ) ਵਜਾ ਕੇ ਬੱਚਿਆਂ ਸਾਹਮਣੇ ਪੂਰੇ ਜੋਸ਼ ਨਾਲ ਆਪਣਾ ਹੁਨਰ ਵਿਖਾਉਣ ਲੱਗਦੀ, ਜਦ ਕਿ ਵਿਚਾਰੀ ਅਧਿਆਪਕਾ ਨੂੰ ਸਬਰ ਨਾਲ ਇਸ ਰੌਲੇ-ਰੱਪੇ ਦੇ ਖ਼ਤਮ ਹੋਣ ਦੀ ਉਡੀਕ ਕਰਨੀ ਪੈਂਦੀ।

ਅਖ਼ੀਰ, ਜਦ ਸੰਗੀਤ ਮੁੱਕ ਜਾਂਦਾ, ਸਾਜ਼ਿੰਦੇ ਤੁਰ ਜਾਂਦੇ ਅਤੇ ਵਿਦਿਆਰਥੀ ਆਪਣੀਆਂ ਸੀਟਾਂ ਤੇ ਜਾ ਬੈਠਦੇ। ਤੋਤੋ-ਚਾਨ ਦੇ ਇਲਾਵਾ ਸਾਰੇ ਜਣੇ ਟਿਕ ਕੇ ਬਹਿ ਜਾਂਦੇ। ਜਦ ਅਧਿਆਪਕਾ ਪੁੱਛਦੀ, "ਹਾਲੀ ਵੀ ਤੂੰ ਖਿੜਕੀ 'ਚ ਕਿਉਂ ਖਲੋਤੀ ਹੈਂ?" ਤੋਤੋ-ਚਾਨ ਬੜੀ ਗੰਭੀਰਤਾ ਨਾਲ ਜਵਾਬ ਦਿੰਦੀ, "ਸ਼ਾਇਦ ਕੋਈ ਹੋਰ ਬੈਂਡ ਆ ਜਾਏ। ਅਤੇ ਫੇਰ ਇਹ ਤਾਂ ਸ਼ਰਮ ਵਾਲੀ ਗੱਲ ਹੋਏਗੀ ਕਿ ਹੋਰ ਟੋਲੀ ਆ ਜਾਵੇ ਅਤੇ ਅਸੀਂ ਉਨ੍ਹਾਂ ਨੂੰ ਨਾ ਸੁਣੀਏ।"

"ਤੁਸੀਂ ਦੇਖ ਹੀ ਰਹੇ ਹੋ ਕਿ ਇਹ ਸਭ ਕੰਮ ਕਿੰਨਾ ਵਿਘਨ ਪਾਉਣ ਵਾਲਾ ਹੈ, ਤੁਹਾਨੂੰ ਸਪੱਸ਼ਟ ਹੋ ਗਿਆ ਨਾ?" ਅਧਿਆਪਕਾ ਨੇ ਜਜ਼ਬਾਤੀ ਹੋ ਕੇ ਕਿਹਾ। ਮਾਂ ਨੂੰ ਉਸ ਨਾਲ ਹਮਦਰਦੀ ਹੋਣੀ ਸ਼ੁਰੂ ਹੋ ਗਈ ਜਦ ਉਸ ਨੇ ਹੋਰ ਤਿਖੇਰੀ ਆਵਾਜ਼ ਵਿਚ ਗੱਲ ਮੁੜ ਸ਼ੁਰੂ ਕੀਤੀ, "ਅਤੇ ਹੋਰ, ਇਸ ਤੋਂ ਇਲਾਵਾ. . .";

"ਉਹ ਹੋਰ ਕੀ ਕਰਦੀ ਏ?" ਮਾਂ ਨੇ ਢੱਠੇ ਜਿਹੇ ਮਨ ਨਾਲ ਕਿਹਾ।

"ਹੋਰ ਕੀ?" ਅਧਿਆਪਕਾ ਚੀਕ ਪਈ। "ਜੇਕਰ ਉਸ ਵਲੋਂ ਕੀਤੀਆਂ ਗਈਆਂ ਹਰਕਤਾਂ ਦੀ ਮੈਂ ਗਿਣਤੀ ਵੀ ਕਰ ਸਕਦੀ ਹੁੰਦੀ ਤਦ ਮੈਂ ਤੁਹਾਨੂੰ ਉਸ ਨੂੰ ਇਥੋਂ ਲਿਜਾਣ ਵਾਸਤੇ ਨਹੀਂ ਸੀ ਕਹਿਣਾ।"

ਅਧਿਆਪਕਾ ਜ਼ਰਾ ਸ਼ਾਂਤ ਹੋਈ ਅਤੇ ਉਸ ਮਾਂ ਦੀਆਂ ਅੱਖਾਂ 'ਚ ਅੱਖਾਂ

ਪਾਈਆਂ। ''ਕੱਲ੍ਹ, ਤੋਤੋ-ਚਾਨ ਹਮੇਸ਼ਾ ਵਾਂਗ ਖਿੜਕੀ ਵਿਚ ਖੜੀ ਸੀ ਅਤੇ ਮੈਂ ਇਹ ਸੋਚ ਕੇ ਕਿ ਉਹ ਰਮਤੇ ਸਾਜ਼ਿੰਦਿਆਂ ਨੂੰ ਹੀ ਉਡੀਕ ਰਹੀ ਹੋਣੀ ਏ ਕਲਾਸ ਨੂੰ ਸਬਕ ਪੜ੍ਹਾ ਰਹੀ ਸਾਂ, ਜਦ ਅਚਾਨਕ ਹੀ ਉਸ ਨੇ ਕਿਸੇ ਨੂੰ ਹਾਕ ਮਾਰੀ 'ਤੁਸੀਂ ਕੀ ਕਰਦੇ ਪਏ ਓ?' ਜਿੱਥੇ ਮੈਂ ਖੜੀ ਸਾਂ ਉਥੋਂ ਮੈਨੂੰ ਨਜ਼ਰ ਨਹੀਂ ਸੀ ਆ ਰਿਹਾ ਕਿ ਉਹ ਕਿਸ ਨਾਲ ਗੱਲ ਕਰ ਰਹੀ ਏ, ਮੈਂ ਹੈਰਾਨ ਸਾਂ ਕਿ ਉਥੇ ਕੀ ਹੋ ਰਿਹਾ ਸੀ। ਉਸ ਫੇਰ ਆਵਾਜ਼ ਦਿੱਤੀ 'ਤੁਸੀਂ ਕੀ ਕਰਦੇ ਪਏ ਓ?' ਉਹ ਕਿਸੇ ਸੜਕ 'ਤੇ ਖਲੋਤੇ ਨਾਲ ਗੱਲ ਨਹੀਂ ਸੀ ਕਰ ਰਹੀ ਸਗੋਂ ਇਸ ਤਰ੍ਹਾਂ ਗੱਲ ਕਰ ਰਹੀ ਸੀ ਜਿਵੇਂ ਕੋਈ ਉੱਪਰ ਕਿਸੇ ਥਾਂ 'ਤੇ ਖਲੋਤਾ ਸੀ। ਮੇਰੀ ਉਤਸੁਕਤਾ ਜਾਗ ਪਈ ਸੀ, ਸੋ ਮੈਂ ਜਵਾਬ ਸੁਣਨ ਦਾ ਜਤਨ ਕੀਤਾ, ਪਰ ਜਵਾਬ ਨਾ ਮਿਲਿਆ! ਇਸ ਦੇ ਬਾਵਜੂਦ ਤੁਹਾਡੀ ਧੀ ਰਾਣੀ ਬੁਲਾਉਂਦੀ ਚਲੀ ਗਈ, 'ਤੁਸੀਂ ਕੀ ਕਰਦੇ ਪਏ ਓ?' ਮੈਂ ਪੜ੍ਹਾ ਨਹੀਂ ਸਾਂ ਸਕਦੀ, ਇਸ ਕਰਕੇ ਮੈਂ ਖਿੜਕੀ ਵਲ ਇਹ ਵੇਖਣ ਚਲੀ ਗਈ ਕਿ ਤੁਹਾਡੀ ਧੀ ਕਿਸ ਨਾਲ ਗੱਲਾਂ ਕਰ ਰਹੀ ਏ। ਜਦ ਮੈਂ ਖਿੜਕੀ 'ਚੋਂ ਸਿਰ ਬਾਹਰ ਕੱਢ ਕੇ ਉਤਾਂਹ ਤੱਕਿਆ, ਤਦ ਮੈਨੂੰ ਕਲਾਸ ਦੇ ਕਮਰੇ ਦੇ ਛੱਜਿਆਂ ਹੇਠ ਅਬਾਬੀਲਾਂ ਦਾ ਇਕ ਜੋੜਾ ਆਲ੍ਹਣਾ ਬਣਾਉਂਦਾ ਨਜ਼ਰ ਆਇਆ। ਉਹ ਅਬਾਬੀਲਾਂ ਨਾਲ ਗੱਲਾਂ ਕਰ ਰਹੀ ਸੀ। ਮੈਨੂੰ ਬੱਚਿਆਂ ਬਾਰੇ ਸੂਝ ਹੈ ਅਤੇ ਇਸੇ ਲਈ ਮੈਂ ਨਹੀਂ ਕਹਿੰਦੀ ਕਿ ਅਬਾਬੀਲਾਂ ਨਾਲ ਗੱਲਾਂ ਕਰਨਾ ਬਕਵਾਸ ਹੈ। ਗੱਲ ਸਿਰਫ਼ ਏਨੀ ਹੈ ਕਿ ਮੈ ਮਹਿਸੂਸ ਕਰਦੀ ਹਾਂ ਕਿ ਅਬਾਬੀਲਾਂ ਨੂੰ ਚਲ ਰਹੀ ਕਲਾਸ ਦੌਰਾਨ ਇਹ ਪੁੱਛਣਾ ਕਿ ਉਹ ਕੀ ਕਰ ਰਹੀਆਂ ਹਨ, ਉੱਕਾ ਫ਼ਜ਼ੂਲ ਗੱਲ ਹੈ।''

ਇਸ ਤੋਂ ਪਹਿਲਾਂ ਕਿ ਮਾਂ ਖਿਮਾ ਜਾਚਨਾ ਲਈ ਮੂੰਹੋਂ ਕੋਈ ਸ਼ਬਦ ਕੱਢਦੀ, ਅਧਿਆਪਕਾ ਕਹਿੰਦੀ ਚਲੀ ਗਈ, ''ਫੇਰ ਡਰਾਇੰਗ ਦੀ ਕਲਾਸ ਵਾਲੀ ਘਟਨਾ ਵਾਪਰੀ। ਮੈਂ ਬੱਚਿਆਂ ਨੂੰ ਜਾਪਾਨ ਦੇ ਝੰਡੇ ਦਾ ਚਿੱਤਰ ਵਾਹੁਣ ਲਈ ਕਿਹਾ, ਬਾਕੀ ਸਾਰਿਆਂ ਨੇ ਤਾਂ ਉਹ ਠੀਕ ਵਾਹ ਲਿਆ ਪਰ ਤੁਹਾਡੀ ਧੀ ਨੇ ਸਮੁੰਦਰੀ ਫੌਜ ਦਾ ਝੰਡਾ – ਤੁਹਾਨੂੰ ਪਤਾ ਹੀ ਹੈ ਉਹ ਕਿਰਨਾਂ ਵਾਲਾ ਵਾਹੁਣਾ ਸ਼ੁਰੂ ਕਰ ਦਿੱਤਾ। ਮੈਂ ਸੋਚਿਆ, ਇਹ ਕੋਈ ਗ਼ਲਤ ਗੱਲ ਨਹੀਂ। ਪਰ ਫੇਰ ਅਚਾਨਕ ਹੀ ਉਸ ਨੇ ਉਸ ਦੁਆਲੇ ਝਾਲਰ ਬਣਾਉਣਾ ਸ਼ੁਰੂ ਕਰ ਦਿੱਤਾ। ਇਕ ਝਾਲਰ! ਤੁਹਾਨੂੰ ਪਤੈ, ਓਦਾਂ ਦਾ, ਜਿੱਦਾਂ ਦਾ ਨੌਜਵਾਨ ਦਲਾਂ ਦੇ ਝੰਡੇ ਤੇ ਹੁੰਦਾ ਹੈ। ਸ਼ਾਇਦ ਉਸਨੇ ਕਿਧਰੇ ਓਦਾਂ ਦਾ ਝੰਡਾ ਪਹਿਲਾਂ ਵੇਖਿਆ ਹੋਵੇ। ਪਰ ਇਸ ਤੋਂ ਪਹਿਲਾਂ ਕਿ ਮੈਨੂੰ ਪਤਾ ਲੱਗਦਾ ਕਿ ਉਹ ਕੀ ਕਰ ਰਹੀ ਹੈ, ਉਸ ਨੇ ਇਕ ਪੀਲਾ ਝਾਲਰ ਉਲੀਕ ਲਿਆ ਸੀ ਜੋ ਕਾਗਜ਼ ਦੇ ਸਿਰੇ ਤੋਂ ਲੈ ਕੇ ਮੇਜ ਦੇ ਉਪਰ ਤਕ ਗਿਆ ਹੋਇਆ ਸੀ। ਦੇਖੋ ਨਾ, ਉਸ ਦੇ ਝੰਡੇ ਨੇ ਕਾਗਜ਼ ਦਾ ਬਹੁਤ ਸਾਰਾ ਹਿੱਸਾ ਮੱਲ ਲਿਆ ਹੋਇਆ ਸੀ, ਇਸ ਕਰਕੇ ਝਾਲਰ ਲਈ ਕਾਫ਼ੀ ਥਾਂ ਨਹੀਂ ਸੀ ਬਾਕੀ ਬਚੀ। ਉਸ ਨੇ ਪੀਲੇ ਰੰਗ ਦਾ ਚਾਕ ਲਿਆ ਅਤੇ ਆਪਣੇ ਝੰਡੇ ਦੁਆਲੇ ਸੈਂਕੜੇ ਲੀਕਾਂ ਵਾਹੀਆਂ ਜੋ ਕਾਗ਼ਜ਼ ਤੋਂ ਵੀ ਅਗਾਂਹ ਤੀਕਰ ਵਗ ਗਈਆਂ, ਏਦਾਂ ਜਦ ਉਸ ਆਪਣੀ ਦਰਾਜ਼

ਤੋਂ ਕਾਗ਼ਜ਼ ਉਤਾਂਹ ਚੁੱਕਿਆ ਤਦ ਦਰਾਜ਼ ਉਪਰ ਪੀਲੇ ਰੰਗ ਦੀਆਂ ਲੀਕਾਂ ਦੀ ਭਰਮਾਰ ਸੀ, ਜੋ ਸਾਡੇ ਰਗੜ ਕੇ ਪੂੰਝੇ ਜਾਣ ਦੇ ਬਾਵਜੂਦ ਮਿਟ ਨਹੀਂ ਸਨ ਸਕੀਆਂ। ਖ਼ੁਸ਼ਕਿਸਮਤੀ ਨਾਲ ਇਹ ਲੀਕਾਂ ਸਿਰਫ਼ ਤਿੰਨ ਪਾਸੇ ਹੀ ਵਾਹੀਆਂ ਗਈਆਂ ਸਨ।''

ਬੌਂਦਲੀ ਹੋਈ ਮਾਂ ਨੇ ਕਾਹਲੀ ਨਾਲ ਪੁੱਛਿਆ, ''ਸਿਰਫ਼ ਤਿੰਨ ਪਾਸਿਆਂ ਤੋਂ ਤੁਹਾਡਾ ਕੀ ਭਾਵ ਏ?''

ਭਾਵੇਂ ਕਿ ਉਹ ਥੱਕ ਗਈ ਜਾਪਦੀ ਸੀ, ਫੇਰ ਵੀ ਅਧਿਆਪਕਾ ਨੇ ਵਿਆਖਿਆ ਦੇਣ ਦੀ ਖੇਚਲ ਕੀਤੀ। ''ਉਸ ਨੇ ਖੱਬੇ ਬੰਨੇ ਝੰਡੇ ਦਾ ਡੰਡਾ ਬਣਾਇਆ ਸੀ, ਇਸ ਲਈ ਝਾਲਰ ਝੰਡੇ ਦੇ ਬਾਕੀ ਤਿੰਨ ਪਾਸੇ ਹੀ ਰਿਹਾ।''

''ਤਿੰਨ ਪਾਸੇ ਹੀ ਕਿਉਂ?'' ਮਾਂ ਨੇ ਪੁੱਛਿਆ।

ਇਸ 'ਤੇ ਅਧਿਆਪਕਾ ਨੇ ਹੌਲੀ ਹੌਲੀ, ਹਰੇਕ ਸ਼ਬਦ 'ਤੇ ਜ਼ੋਰ ਦਿੰਦੇ ਹੋਏ ਕਿਹਾ, ''ਪਰ ਝੰਡੇ ਦੇ ਡੰਡੇ ਵਾਲਾ ਭਾਗ ਵੀ ਕਾਗ਼ਜ਼ ਤੋਂ ਪਰ੍ਹੇ ਤਕ ਗਿਆ, ਜੋ ਹਾਲੀ ਤੀਕਰ ਵੀ ਦਰਾਜ਼ ਉਪਰ ਵਗਿਆ ਹੋਇਆ ਹੈ।''

ਇਸ ਪਿਛੋਂ ਅਧਿਆਪਕਾ ਉਠ ਖਲੋਤੀ ਅਤੇ ਬੜੇ ਰੁੱਖੇ ਅੰਦਾਜ਼ ਵਿਚ ਆਖ਼ਰੀ ਗੱਲ ਕਰਨ ਦੇ ਰੌਂ ਵਿਚ ਉਸ ਕਿਹਾ, ''ਮੈਂ ਇਕੱਲੀ ਨਹੀਂ ਇਹ ਦੂਜੀ ਅਧਿਆਪਕਾ ਨੂੰ ਵੀ ਏਸੇ ਤਰ੍ਹਾਂ ਤੰਗ ਕਰਦੀ ਹੈ ਜੋ ਨਾਲ ਵਾਲੇ ਕਮਰੇ ਵਿਚ ਹੈ।''



ਸਪੱਸ਼ਟ ਤੌਰ ਤੇ ਮਾਂ ਨੂੰ ਇਸ ਬਾਰੇ ਕੁਝ ਕਰਨਾ ਹੀ ਪੈਣਾ ਸੀ। ਇਹ ਦੂਜੇ ਵਿਦਿਆਰਥੀਆਂ ਨਾਲ ਬੇਇਨਸਾਫ਼ੀ ਸੀ। ਉਸ ਨੂੰ ਹੋਰ ਕੋਈ ਸਕੂਲ ਲੱਭਣਾ ਹੀ ਪੈਣਾ ਸੀ, ਜਿਸ ਵਿਚ ਉਹ, ਉਸ ਦੀ ਛੋਟੀ ਜਿਹੀ ਕੁੜੀ ਨੂੰ ਸਮਝ ਸਕਣ ਅਤੇ ਉਸ ਨੂੰ ਦੂਜੇ ਲੋਕਾਂ ਨਾਲ ਕਿਵੇਂ ਵਰਤੋਂ-ਵਿਹਾਰ ਕਰਨਾ ਚਾਹੀਦਾ ਹੈ, ਸਿਖਾ ਸਕਣ।

ਜਿਸ ਸਕੂਲ ਵਲ ਉਹ ਜਾ ਰਹੀਆਂ ਸਨ, ਉਹ ਬਹੁਤ ਭਾਲ ਪਿਛੋਂ ਲੱਭਾ ਸੀ।

ਮਾਂ ਨੇ ਤੋਤੋ-ਚਾਨ ਨੂੰ ਨਹੀਂ ਸੀ ਦੱਸਿਆ ਕਿ ਉਸ ਨੂੰ ਸਕੂਲੋਂ ਕੱਢ ਦਿਤਾ ਗਿਆ ਸੀ। ਉਸ ਨੂੰ ਇਸ ਗੱਲ ਦਾ ਗਿਆਨ ਸੀ ਕਿ ਤੋਤੋ-ਚਾਨ ਲਈ ਇਹ ਸਮਝ ਸਕਣਾ ਔਖਾ ਸੀ ਕਿ ਕੀ ਗਲਤੀ ਹੋ ਗਈ ਹੈ ਅਤੇ ਉਹ ਉਸ ਦੇ ਮਨ ਵਿਚ ਕਿਸੇ ਕਿਸਮ ਦੀ ਗੁੰਝਲ ਵੀ ਨਹੀਂ ਸੀ ਪੈਣ ਦੇਣਾ ਚਾਹੁੰਦੀ। ਇਸ ਲਈ ਉਸ ਨੇ ਤੋਤੋ-ਚਾਨ ਨੂੰ ਜਿੰਨੀ ਦੇਰ ਉਹ ਵੱਡੀ ਨਾ ਹੋ ਜਾਏ, ਇਸ ਬਾਰੇ ਕੁਝ ਵੀ ਨਾ ਦੱਸਣ ਦਾ ਫ਼ੈਸਲਾ ਕਰ ਲਿਆ ਸੀ। ਮਾਂ ਨੇ ਸਿਰਫ਼ ਏਨਾ ਹੀ ਕਿਹਾ ਸੀ, ''ਭਲਾ ਇਕ ਨਵੇਂ ਸਕੂਲ ਜਾਣਾ, ਤੈਨੂੰ ਕਿਵੇਂ ਦਾ ਲੱਗੇਗਾ? ਮੈਨੂੰ ਇਕ ਬੜੇ ਵਧੀਆ ਸਕੂਲ ਦੀ ਦੱਸ ਪਈ ਏ।''

''ਠੀਕ ਹੈ,'' ਤੋਤੋ-ਚਾਨ ਨੇ ਇਸ ਬਾਰੇ ਸੋਚ ਕੇ ਕਿਹਾ। ''ਪਰ. . .''

''ਹੁਣ ਇਸ ਦੇ ਮਨ ਵਿਚ ਕੀ ਹੈ?'' ਮਾਂ ਨੇ ਸੋਚਿਆ। ''ਕੀ ਇਸ ਨੂੰ ਪਤਾ ਲੱਗ ਗਿਐ ਕਿ ਉਸ ਨੂੰ ਸਕੂਲੋਂ ਕੱਢ ਦਿਤਾ ਗਿਆ ਹੈ?''

ਪਰ ਕੁਝ ਪਲਾਂ ਬਾਅਦ ਹੀ ਤੋਤੋ-ਚਾਨ ਚਾਈਂ ਚਾਈਂ ਪੁੱਛ ਰਹੀ ਸੀ, ''ਤੁਹਾਡਾ ਕੀ ਖ਼ਿਆਲ ਏ, ਕੀ ਰਮਤੇ ਸਾਜ਼ਿੰਦੇ ਨਵੇਂ ਸਕੂਲ ਵਿੱਚ ਵੀ ਆਉਣਗੇ?''

## ਨਵਾਂ ਸਕੂਲ

ਜਦ ਉਸ ਨੇ ਨਵੇਂ ਸਕੂਲ ਦਾ ਦਰਵਾਜ਼ਾ ਤੱਕਿਆ, ਤੋਤੋ-ਚਾਨ ਰੁਕ ਗਈ। ਪਹਿਲਾਂ ਉਹ ਜਿਸ ਸਕੂਲ ਵਿਚ ਜਾਂਦੀ ਹੁੰਦੀ ਸੀ, ਉਸ ਦੇ ਗੇਟ ਦੀਆਂ ਦੋ ਵਧੀਆ ਕੰਕਰੀਟ ਦੀਆਂ ਥੰਮ੍ਹਲੀਆਂ ਸਨ ਅਤੇ ਉਪਰ ਵੱਡੇ ਵੱਡੇ ਅੱਖਰਾਂ ਵਿਚ ਸਕੂਲ ਦਾ ਨਾਂ ਲਿਖਿਆ ਹੋਇਆ ਸੀ। ਪਰ ਦੋ ਛੋਟੇ ਢਾਂਗੇ ਜਿਹੇ, ਜਿਨ੍ਹਾਂ ਤੇ ਹਾਲੀ ਵੀ ਸ਼ਾਖ਼ਾਂ ਤੇ ਪੱਤੇ ਸਨ, ਇਸ ਨਵੇਂ ਸਕੂਲ ਦਾ ਦਰਵਾਜ਼ਾ ਸਨ।

''ਇਹ ਗੇਟ ਤਾਂ ਵੱਡਾ ਹੋ ਰਿਹਾ ਹੈ,'' ਤੋਤੋ-ਚਾਨ ਬੋਲੀ। ''ਇਸ ਨੇ ਸ਼ਾਇਦ ਟੈਲੀਫ਼ੋਨ ਦੇ ਖੰਬਿਆਂ ਜਿੰਨਾ ਉੱਚਾ ਹੋ ਜਾਣਾ ਹੈ!''

ਦੋਵੇਂ 'ਗੇਟ-ਥੰਮ੍ਹਲੇ' ਸਪੱਸ਼ਟ ਤੌਰ ਤੇ ਜੜ੍ਹਾਂ ਵਾਲੇ ਬਿਰਛ ਸਨ। ਜਦ ਉਹ ਹੋਰ ਲਾਗੇ ਪੁੱਜੀ, ਉਸ ਨੂੰ ਸਕੂਲ ਦਾ ਨਾਂ ਪੜ੍ਹਨ ਲਈ ਸਿਰ ਇਕ ਪਾਸੇ ਨੂੰ ਕਰਨਾ ਪਿਆ ਕਿਉਂਜੋ ਹਵਾ ਨਾਲ ਟਹਿਣੀ ਤੇ ਟੰਗੀ ਨਾਮ ਵਾਲੀ ਤਖ਼ਤੀ ਟੇਢੀ ਹੋ ਗਈ ਸੀ।

''ਤੋ-ਮੋ-ਇ ਗਾ-ਕੁ-ਐਨ।''

ਤੋਤੋ-ਚਾਨ ਮਾਂ ਨੂੰ ''ਤੋਮੋਇ'' ਦਾ ਮਤਲਬ ਪੁੱਛਣ ਹੀ ਵਾਲੀ ਸੀ ਕਿ ਉਸ ਨੂੰ ਇਹੋ ਜਿਹੀ ਝਾਕੀ ਨਜ਼ਰ ਆਈ, ਜਿਸ ਨਾਲ ਉਸ ਨੂੰ ਜਾਪਿਆ ਜਿਵੇਂ ਉਹ ਜ਼ਰੂਰ ਕੋਈ ਸੁਪਨਾ ਵੇਖ ਰਹੀ ਹੋਵੇ। ਉਹ ਪਥੱਲਾ ਮਾਰ ਕੇ ਬਹਿ ਗਈ ਅਤੇ ਚੰਗੀ ਤਰ੍ਹਾਂ ਤੱਕਣ ਲਈ ਉਹ ਵਾੜ ਵਿਚੋਂ ਦੀ ਝਾਕਣ ਲੱਗੀ। ਉਸ ਨੂੰ ਆਪਣੀਆਂ ਅੱਖਾਂ 'ਤੇ ਯਕੀਨ ਨਹੀਂ ਸੀ ਆ ਰਿਹਾ।

''ਮਾਤਾ ਜੀ, ਕੀ ਇਹ ਸਚਮੁੱਚ ਦੀ ਗੱਡੀ ਏ? ਔਧਰ, ਸਕੂਲ ਦੇ ਬਾਗ਼ ਵਿਚ!''

ਸਕੂਲ ਵਿਚ ਵਰਤੋਂ ਵਿਚ ਨਾ ਆ ਰਹੇ ਬੇਕਾਰ ਰੇਲ ਦੇ ਡੱਬਿਆਂ ਨੂੰ ਕਲਾਸ-ਰੂਮਾਂ ਵਜੋਂ ਵਰਤਿਆ ਜਾ ਰਿਹਾ ਸੀ। ਤੋਤੋ-ਚਾਨ ਨੂੰ ਇਹ ਸੁਪਨਿਆਂ ਵਿਚਲੀ ਗੱਲ ਜਾਪੀ। ਗੱਡੀ ਵਿਚ ਸਕੂਲ!

ਰੇਲ ਦੇ ਡੱਬਿਆਂ ਦੀਆਂ ਬਾਰੀਆਂ ਸਵੇਰ ਦੀ ਧੁੱਪ ਵਿਚ ਚਮਕ ਰਹੀਆਂ ਸਨ। ਪਰ ਵਾੜ ਵਿਚੋਂ ਤੱਕ ਰਹੀ ਲਾਲ ਗਲ੍ਹਾਂ ਵਾਲੀ ਛੋਟੀ ਜਿਹੀ ਕੁੜੀ ਦੀਆਂ ਅੱਖਾ ਉਨ੍ਹਾਂ ਤੋਂ ਕਿਤੇ ਵਧ ਚਮਕ ਰਹੀਆਂ ਸਨ।

## ''ਮੈਨੂੰ ਸਕੂਲ ਪਸੰਦ ਏ!''

ਕੁਝ ਪਲਾਂ ਬਾਅਦ ਹੀ ਤੋਤੋ-ਚਾਨ ਨੇ ਖ਼ੁਸ਼ੀ ਨਾਲ ਕਿਲਕਾਰੀ ਮਾਰੀ ਅਤੇ ਰੇਲ ਗੱਡੀ ਵਲ ਦੌੜੀ। ਉਹ ਪਿਛਾਂਹ ਤੱਕਦੀ ਮਾਂ ਨੂੰ ਕਹਿ ਰਹੀ ਸੀ, ''ਆਓ, ਜਲਦੀ, ਆਓ ਆਪਾਂ ਉਸ ਗੱਡੀ ਤੇ ਜਾ ਚੜ੍ਹੀਏ ਜੋ ਅਹਿੱਲ ਖੜੀ ਹੈ।''

ਹੱਕੀ ਬੱਕੀ ਹੋਈ ਮਾਂ ਨੇ ਵੀ ਉਸ ਮਗਰ ਦੌੜਨਾ ਸ਼ੁਰੂ ਕਰ ਦਿੱਤਾ। ਮਾਂ ਵੀ ਕਦੀ ਬਾਸਕਟਬਾਲ ਦੀ ਟੀਮ ਵਿਚ ਰਹੀ ਸੀ, ਇਸ ਲਈ ਉਹ ਤੋਤੋ-ਚਾਨ ਨਾਲੋਂ ਤੇਜ਼ ਸੀ। ਜਿਵੇਂ ਹੀ ਉਹ ਇਕ ਦਰਵਾਜ਼ੇ ਕੋਲ ਅਪੜੀ, ਉਸ ਨੇ ਉਸ ਦੇ ਕੱਪੜਿਆਂ ਨੂੰ ਪਕੜ ਲਿਆ।

''ਤੂੰ ਹਾਲੀ ਅੰਦਰ ਨਹੀਂ ਜਾ ਸਕਦੀ'', ਮਾਂ ਨੇ ਉਸ ਨੂੰ ਫੜ ਕੇ ਪਿਛਾਂਹ ਕਰਦੇ ਹੋਏ ਕਿਹਾ। ''ਡੱਬੇ ਕਲਾਸ-ਰੂਮ ਹਨ ਅਤੇ ਤੈਨੂੰ ਹਾਲੀ ਦਾਖ਼ਲਾ ਨਹੀਂ ਮਿਲਿਆ। ਜੇ ਤੂੰ ਸਚਮੁੱਚ ਇਸ ਗੱਡੀ ਵਿਚ ਚੜ੍ਹਨਾ ਚਾਹੁੰਦੀ ਏਂ, ਤਦ ਤੈਨੂੰ ਮੁੱਖ ਅਧਿਆਪਕ ਨਾਲ ਵਧੀਆ ਢੰਗ ਨਾਲ ਤੇ ਸਲੀਕੇ ਨਾਲ ਪੇਸ਼ ਆਉਣਾ ਪਏਗਾ। ਅਸੀਂ ਹੁਣੇ ਉਨ੍ਹਾਂ ਨੂੰ ਮਿਲਣ ਚਲੇ ਹਾਂ, ਜੇ ਸਭ ਕੁਝ ਠੀਕ ਠਾਕ ਚਲਿਆ, ਤੂੰ ਇਸ ਸਕੂਲ ਵਿਚ ਦਾਖ਼ਲ ਹੋ ਸਕੇਂਗੀ। ਆਈ ਨਾ ਗੱਲ ਸਮਝ?''

''ਗੱਡੀ'' ਵਿਚ ਸਿੱਧੇ ਨਾ ਚੜ੍ਹ ਸਕਣ ਕਾਰਣ ਤੋਤੋ-ਚਾਨ ਨੂੰ ਬੜੀ ਮਾਯੂਸੀ ਹੋਈ, ਮਾਂ ਨੇ ਜਿੱਦਾਂ ਕਿਹਾ ਸੀ, ਉਸ ਨੇ ਓਦਾਂ ਹੀ ਕਰਨ ਦਾ ਫ਼ੈਸਲਾ ਕਰ ਲਿਆ।

''ਹੱਛਾ ਜੀ'', ਉਹ ਬੋਲੀ। ਅਤੇ ਫੇਰ ਕਹਿਣ ਲੱਗੀ, ''ਮੈਨੂੰ ਇਹ ਸਕੂਲ ਬਹੁਤ ਪਸੰਦ ਏ।''

ਮਾਂ ਉਸ ਨੂੰ ਇਹ ਦੱਸਣਾ ਚਾਹੁੰਦੀ ਸੀ ਕਿ ਸਵਾਲ ਉਸ ਦੀ ਪਸੰਦ ਨਾ ਪਸੰਦ ਦਾ ਨਹੀਂ, ਸਗੋਂ ਇਹ ਹੈ ਕਿ ਕੀ ਮੁੱਖ ਅਧਿਆਪਕ ਉਸ ਨੂੰ ਪਸੰਦ ਕਰਦਾ ਏ ਜਾਂ ਨਹੀਂ। ਪਰ ਉਸ ਨੇ ਤੋਤੋ-ਚਾਨ ਦੇ ਕੱਪੜੇ ਨੂੰ ਹੱਥੋਂ ਛੱਡ ਦਿੱਤਾ, ਤੇ ਉਸ ਦਾ ਹੱਥ ਫੜ ਕੇ ਮੁੱਖ ਅਧਿਆਪਕ ਦੇ ਕਮਰੇ ਵਲ ਤੁਰ ਪਈ।

ਰੇਲ ਦੇ ਸਾਰੇ ਡੱਬੇ ਸ਼ਾਂਤ ਸਨ, ਕਿਉਂਜੋ ਦਿਨ ਦੀਆਂ ਪਹਿਲੀਆਂ ਜਮਾਤਾਂ ਸ਼ੁਰੂ ਹੋ ਚੁੱਕੀਆਂ ਸਨ। ਸਕੂਲ ਦੀਆਂ ਖੁਲ੍ਹੀਆਂ ਗਰਾਊਂਡਾਂ ਦੁਆਲੇ ਇਕ ਕੰਧ ਦੀ ਥਾਂ ਦਰਖ਼ਤ ਸਨ, ਅਤੇ ਉਥੇ ਲਾਲ ਤੇ ਪੀਲੇ ਫੁੱਲਾਂ ਨਾਲ ਭਰੀਆਂ ਕਿਆਰੀਆਂ ਵੀ ਸਨ।

ਮੁੱਖ ਅਧਿਆਪਕ ਦਾ ਦਫ਼ਤਰ ਇਕ ਰੇਲ ਦੇ ਡੱਬੇ ਵਿਚ ਨਹੀਂ ਸੀ, ਸਗੋਂ ਗੇਟ ਦੇ ਸਾਹਮਣੇ ਸੱਤ ਪੌੜਾਂ ਵਾਲੇ ਇਕ ਅਰਧ-ਗੋਲਾਈ ਵਾਲੇ ਥੜ੍ਹੇ ਉਪਰ ਬਣੀ ਇਕ-ਮੰਜ਼ਿਲੀ ਇਮਾਰਤ ਦੇ ਸੱਜੇ ਹੱਥ ਸੀ।

ਤੋਤੋ-ਚਾਨ ਨੇ ਮਾਂ ਦਾ ਹੱਥ ਛੱਡ ਦਿੱਤਾ ਅਤੇ ਪੌੜੀ ਉਪਰ ਦਗੜ ਦਗੜ ਕਰਦੀ ਚੜ੍ਹ ਗਈ। ਫੇਰ ਉਹ ਇਕਦਮ ਵਾਪਸ ਮੁੜੀ, ਜਿਸ ਨਾਲ ਉਹ ਮਾਂ ਨਾਲ ਟਕਰਾ ਜਾਣੋਂ ਮਸਾਂ ਹੀ ਬਚੀ।

''ਕੀ ਗੱਲ ਏ?'' ਮਾਂ ਨੇ ਡਰਦੇ ਹੋਏ ਕਿ ਕਿਧਰੇ ਤੋਤੋ-ਚਾਨ ਨੇ ਸਕੂਲ ਬਾਰੇ ਆਪਣਾ ਮਨ ਹੀ ਨਾ ਬਦਲ ਲਿਆ ਹੋਏ, ਉਸ ਤੋਂ ਪੁੱਛਿਆ।

ਉਸ ਤੋਂ ਉਚੇ ਉਪਰਲੇ ਪੌੜ 'ਤੇ ਖੜੋ ਕੇ ਤੋਤੋ-ਚਾਨ ਨੇ ਪੂਰੀ ਗੰਭੀਰਤਾ ਨਾਲ ਮਾਂ ਨੂੰ ਕੰਨ ਵਿਚ ਹੌਲੀ ਜਿਹੀ ਕਿਹਾ, ''ਜਿਸ ਬੰਦੇ ਨੂੰ ਅਸੀਂ ਮਿਲਣ ਚਲੀਆਂ ਹਾਂ, ਜ਼ਰੂਰ ਸਟੇਸ਼ਨ-ਮਾਸਟਰ ਹੋਏਗਾ।''

ਮਾਂ ਵਿਚ ਕਾਫ਼ੀ ਧੀਰਜ ਸੀ ਅਤੇ ਉਹ ਕਾਫੀ ਜ਼ਿੰਦਾ-ਦਿਲ ਸੀ। ਉਸ ਨੇ ਆਪਣਾ ਮੂੰਹ ਤੋਤੋ-ਚਾਨ ਦੇ ਨੇੜੇ ਕੀਤਾ ਅਤੇ ਸਰਗੋਸ਼ੀ ਦੇ ਲਹਿਜੇ 'ਚ ਪੁੱਛਿਆ, ''ਕਿਉਂ ਬਈ?''

ਤੋਤੋ-ਚਾਨ ਨੇ ਫੇਰ ਖੁਸਰ-ਫੁਸਰ ਕੀਤੀ, ''ਤੁਸੀਂ ਤੇ ਕਿਹਾ ਸੀ ਕਿ ਉਹ ਮੁੱਖ ਅਧਿਆਪਕ ਹੈ, ਪਰ ਜੇ ਇਹ ਰੇਲ ਗੱਡੀ ਦੇ ਡੱਬੇ ਉਸ ਦੇ ਹਨ, ਤਦ ਉਹ ਜ਼ਰੂਰ ਸਟੇਸ਼ਨ-ਮਾਸਟਰ ਹੋਏਗਾ।''

ਮਾਂ ਨੂੰ ਇਹ ਮੰਨਣਾ ਪਿਆ ਕਿ ਇਕ ਸਕੂਲ ਦੁਆਰਾ ਪੁਰਾਣੇ ਰੇਲ ਦੇ ਡੱਬਿਆਂ ਨੂੰ ਇੰਜ ਵਰਤੋਂ ਵਿਚ ਲਿਆਉਣਾ ਸਚਮੁੱਚ ਅਸਾਧਾਰਣ ਗੱਲ ਸੀ, ਪਰ ਉਸ ਕੋਲ ਸਮਝਾਉਣ ਲਈ ਸਮਾਂ ਨਹੀਂ ਸੀ। ਉਸ ਸਿਰਫ ਏਨਾ ਕਿਹਾ, ''ਤੂੰ ਆਪੇ ਉਸ ਨੂੰ ਪੁੱਛ ਲਵੀਂ ਨਾ! ਅਤੇ ਹਾਂ, ਤੇਰਾ ਆਪਣੇ ਪਿਤਾ ਬਾਰੇ ਕੀ ਵਿਚਾਰ ਹੈ? ਉਹ ਵਾਇਲਨ ਵਜਾਉਂਦੇ ਹਨ ਅਤੇ ਉਨ੍ਹਾਂ ਕੋਲ ਕਈ ਵਾਇਲਨਾਂ ਹਨ, ਇਸ ਨਾਲ ਸਾਡਾ ਘਰ ਵਾਇਲਨਾਂ ਦੀ ਦੁਕਾਨ ਤਾਂ ਨਹੀਂ ਬਣ ਗਿਆ, ਕਿਉਂ ਬਣ ਗਿਐ?''

''ਨਹੀਂ, ਉਹ ਤਾਂ ਨਹੀਂ ਬਣਿਆ।'' ਤੋਤੋ-ਚਾਨ ਨੇ ਮਾਂ ਦਾ ਹੱਥ ਫੜਦੇ ਹੋਏ ਹਾਮੀ ਭਰੀ।

## ਮੁੱਖ ਅਧਿਆਪਕ

ਜਦ ਮਾਂ ਅਤੇ ਤੋਤੋ-ਚਾਨ ਅੰਦਰ ਵੜੀਆਂ, ਦਫ਼ਤਰ ਵਿਚਲਾ ਬੰਦਾ ਆਪਣੀ ਕੁਰਸੀ ਤੋਂ ਉਠ ਖਲੋਤਾ।

ਉਸ ਦੇ ਸਿਰ ਤੇ ਵਾਲ ਘੱਟ ਹੀ ਸਨ ਅਤੇ ਉਸ ਦੇ ਕੁਝ ਦੰਦ ਵੀ ਨਹੀਂ ਸਨ, ਪਰ ਉਸ ਦੇ ਚਿਹਰੇ ਤੇ ਤੰਦਰੁਸਤੀ ਦੀ ਭਾ ਸੀ। ਭਾਵੇਂ ਉਸ ਦਾ ਕੱਦ ਕੋਈ ਬਹੁਤਾ ਲੰਮਾ ਨਹੀਂ ਸੀ, ਉਸ ਦੇ ਮੋਢੇ ਅਤੇ ਬਾਹਾਂ ਮਜ਼ਬੂਤ ਸਨ ਅਤੇ ਉਸ ਨੇ ਜ਼ਰਾ ਕਾਲੇ ਰੰਗ ਦਾ ਘਸਿਆ ਪੁਰਾਣਾ ਕੋਟ ਪਹਿਨਿਆ ਹੋਇਆ ਸੀ।

ਕਾਹਲੀ ਨਾਲ ਸਿਰ ਨਿਵਾਉਣ ਪਿਛੋਂ ਤੋਤੋ-ਚਾਨ ਨੇ ਬੜੇ ਉਮਾਹ ਨਾਲ ਪੁੱਛਿਆ, ''ਤੁਸੀਂ ਭਲਾ ਕੀ ਓ, ਸਕੂਲ-ਮਾਸਟਰ ਜਾਂ ਸਟੇਸ਼ਨ-ਮਾਸਟਰ?''

ਮਾਂ ਜ਼ਰਾ ਪਰੇਸ਼ਾਨ ਹੋਈ, ਪਰ ਉਸ ਦੇ ਵਿਆਖਿਆ ਦੇਣ ਤੋਂ ਪਹਿਲਾਂ ਹੀ ਉਸ ਹੱਸ ਕੇ ਜਵਾਬ ਦਿਤਾ, ''ਮੈਂ ਹੀ ਇਸ ਸਕੂਲ ਦਾ ਮੁੱਖ ਅਧਿਆਪਕ ਹਾਂ।''

ਤੋਤੋ-ਚਾਨ ਨਿਹਾਲ ਹੋ ਗਈ। ''ਓ, ਮੈਂ ਕਿੰਨੀ ਖ਼ੁਸ਼ ਹਾਂ,'' ਉਹ ਬੋਲੀ, ''ਮੈਂ ਤੁਹਾਨੂੰ ਇਕ ਬੇਨਤੀ ਕਰਨੀ ਹੈ। ਮੈਂ ਤੁਹਾਡੇ ਸਕੂਲ ਆਉਣਾ ਚਾਹੁੰਦੀ ਹਾਂ।''

ਮੁੱਖ ਅਧਿਆਪਕ ਨੇ ਉਸ ਨੂੰ ਇਕ ਕੁਰਸੀ ਤੇ ਬੈਠਣ ਲਈ ਕਿਹਾ ਅਤੇ ਮਾਂ ਵਲ ਮੂੰਹ ਮੋੜ ਕੇ ਕਹਿਣ ਲੱਗਾ, ''ਤੁਸੀਂ ਹੁਣ ਬੇਸ਼ੱਕ ਘਰ ਜਾਓ। ਮੈਂ ਤੋਤੋ-ਚਾਨ ਨਾਲ ਗੱਲਾਂ ਕਰਨੀਆਂ ਚਾਹੁੰਦਾ ਹਾਂ।''

ਤੋਤੋ-ਚਾਨ ਇਕ ਪਲ ਲਈ ਜ਼ਰਾ ਪਰੇਸ਼ਾਨ ਜਿਹੀ ਹੋਈ, ਪਰ ਕਿਵੇਂ ਨਾ ਕਿਵੇਂ ਉਸ ਨੂੰ ਮਹਿਸੂਸ ਹੋਇਆ ਕਿ ਇਸ ਬੰਦੇ ਨਾਲ ਉਸ ਦੀ ਵਾਹਵਾ ਬਣੇਗੀ।

''ਹੱਛਾ, ਫੇਰ, ਮੈਂ ਉਸ ਨੂੰ ਤੁਹਾਡੇ ਕੋਲ ਛੱਡ ਜਾਨੀ ਹਾਂ'', ਮਾਂ ਨੇ ਦਲੇਰੀ ਨਾਲ ਕਿਹਾ ਅਤੇ ਬਾਹਰ ਜਾਂਦੀ ਹੋਈ ਬੂਹਾ ਬੰਦ ਕਰ ਗਈ।

ਮੁੱਖ ਅਧਿਆਪਕ ਨੇ ਇਕ ਕੁਰਸੀ ਖਿੱਚੀ ਅਤੇ ਉਸ ਨੂੰ ਤੋਤੋ-ਚਾਨ ਦੇ ਸਾਹਮਣੇ ਟਿਕਾ ਦਿੱਤਾ ਅਤੇ ਜਦ ਉਹ ਦੋਵੇਂ ਇਕੱਠੇ ਇਕ ਦੂਜੇ ਲਾਗੇ ਢੁੱਕ ਕੇ ਬੈਠ ਗਏ, ਉਹ ਬੋਲਿਆ, ਸੋ ਹੁਣ ਤੂੰ ਆਪਣੇ ਬਾਰੇ ਮੈਨੂੰ ਸਭ ਕੁਝ ਦੱਸ। ਤੂੰ ਮੈਨੂੰ ਜਿਸ ਬਾਰੇ ਜੋ ਦੱਸਣਾ ਚਾਹੁੰਦੀ ਹੈਂ, ਉਹ ਸਭ ਦੱਸ।

''ਜੋ ਮਰਜ਼ੀ ਏ ਦੱਸਾਂ?'' ਤੋਤੋ-ਚਾਨ ਨੂੰ ਆਸ ਸੀ ਕਿ ਉਹ ਉਸ ਨੂੰ ਸਵਾਲ ਪੁੱਛੇਗਾ ਤੇ ਉਹ ਜਵਾਬ ਦਏਗੀ। ਪਰ ਜਦ ਉਸ ਨੇ ਜਿਸ ਬਾਰੇ ਜੋ ਮਰਜ਼ੀ ਹੈ ਦੱਸਣ ਲਈ ਉਸ ਨੂੰ ਕਿਹਾ, ਉਹ ਏਨੀ ਖ਼ੁਸ਼ ਹੋਈ ਕਿ ਉਸ ਸਿੱਧੀ ਗੱਲਬਾਤ ਕਰਨੀ ਸ਼ੁਰੂ ਕਰ ਦਿੱਤੀ। ਉਹ ਉਰਲੀਆਂ ਪਰਲੀਆਂ ਮਾਰਦੀ ਗਈ, ਗੱਲ ਕੀ, ਆਪਣੀ ਸਮਝ ਅਨੁਸਾਰ ਬੋਲੀ ਗਈ। ਉਸ ਮੁੱਖ ਅਧਿਆਪਕ ਨੂੰ ਦੱਸਿਆ ਕਿ

ਉਹ ਰੇਲ ਗੱਡੀ ਜਿਸ 'ਤੇ ਉਹ ਆਈਆਂ ਸਨ, ਕਿੰਨੀ ਤੇਜ਼ ਸੀ। ਉਸ ਦੱਸਿਆ ਕਿ ਉਸ ਨੇ ਟਿਕਟ-ਉਗ੍ਰਾਹੀਏ ਨੂੰ ਟਿਕਟ ਨਾ ਲੈਣ ਲਈ ਕਿਹਾ ਸੀ ਪਰ ਉਹ ਨਹੀਂ ਸੀ ਮੰਨਿਆ। ਉਸ ਦੀ ਕਲਾਸ-ਅਧਿਆਪਕਾ ਕਿੰਨੀ ਸੋਹਣੀ ਸੀ; ਉਸ ਨੇ ਅਬਾਬੀਲਾਂ ਦੇ ਆਲ੍ਹਣੇ ਬਾਰੇ, ਆਪਣੇ ਭੂਰੇ ਕੁੱਤੇ ਰੌਕੀ ਬਾਰੇ ਵੀ ਗੱਲ ਕੀਤੀ ਜੋ ਕਈ ਕਿਸਮ ਦੇ ਕਰਤਬ ਵਿਖਾ ਸਕਦਾ ਸੀ। ਉਸ ਨੇ ਇਹ ਵੀ ਦੱਸਿਆ ਕਿ ਉਹ ਕਿੰਡਰਗਾਰਡਨ ਵਿਚ ਕਿਵੇਂ ਛੋਟੀ ਕੈਂਚੀ ਨੂੰ ਮੂੰਹ ਵਿਚ ਪਾ ਕੇ ਕੜਿਕ-ਕੜਿਕ ਕਰਦੀ ਹੁੰਦੀ ਸੀ ਅਤੇ ਕਿਵੇਂ ਅਧਿਆਪਕ ਦੇ ਇਹ ਕਹਿਣ ਦੇ ਬਾਵਜੂਦ ਕਿ ਕਿਧਰੇ ਉਸ ਦੀ ਜੀਭ ਨਾ ਕੱਟੀ ਜਾਏ, ਉਹ ਏਦਾਂ ਕਰਨੋਂ ਨਹੀਂ ਸੀ ਹਟੀ। ਨਲੀ ਵਗਣ ਸਮੇਂ ਮਾਂ ਦੇ ਗੁੱਸੇ ਹੋਣ ਦੇ ਬਾਵਜੂਦ ਉਹ ਕਿਵੇਂ ਨੱਕ ਸੁਣਕਦੀ ਸੀ; ਅਤੇ ਉਸ ਦਾ ਡੈਡੀ ਕਿੰਨਾ ਵਧੀਆ ਤੈਰਾਕ ਸੀ ਅਤੇ ਉਹ ਪਾਣੀ ਵਿਚ ਛਾਲ ਮਾਰ ਕੇ ਡੁਬਕੀ ਲਾ ਸਕਦਾ ਸੀ, ਇਹ ਸਭ ਕੁਝ ਵੀ ਉਸ ਦੱਸਿਆ। ਉਹ ਗੱਲਾਂ ਕਰੀ ਗਈ, ਕਰੀ ਗਈ। ਮੁੱਖ ਅਧਿਆਪਕ ਹੱਸਦਾ, ਸਿਰ ਹਿਲਾਉਂਦਾ ਅਤੇ ਕਹਿੰਦਾ, "ਹਾਂ ਬਈ, ਹੋਰ ਕੋਈ ਗੱਲ?" ਅਤੇ ਤੋਤੋ-ਚਾਨ ਚਾਈਂ ਚਾਈਂ ਗੱਲਾਂ ਪਟਾਕਦੀ ਰਹੀ। ਪਰ ਅਖ਼ੀਰ ਉਸ ਕੋਲ ਕਹਿਣ ਵਾਸਤੇ ਸਾਰਾ ਮਸਾਲਾ ਮੁੱਕ ਗਿਆ। ਉਹ ਚੁੱਪ ਕਰ ਕੇ ਬਹਿ ਗਈ ਅਤੇ ਹੋਰ ਕੁਝ ਕਹਿਣ ਬਾਰੇ ਸੋਚਣ ਲੱਗੀ।

"ਕੀ ਮੈਨੂੰ ਦੱਸਣ ਵਾਸਤੇ ਤੇਰੇ ਕੋਲ ਹੋਰ ਕੁਝ ਨਹੀਂ ਰਿਹਾ?" ਮੁੱਖ ਅਧਿਆਪਕ ਨੇ ਪੁੱਛਿਆ।

ਹੁਣ ਚੁੱਪ ਕਰ ਕੇ ਬੈਠਣਾ ਕਿੰਨੀ ਸ਼ਰਮ ਵਾਲੀ ਗੱਲ ਹੈ, ਤੋਤੋ-ਚਾਨ ਨੇ ਸੋਚਿਆ। ਕਿੰਨਾ ਵਧੀਆ ਮੌਕਾ ਮਿਲਿਆ ਸੀ। ਉਹ ਹੈਰਾਨ ਸੀ ਕਿ ਉਸ ਕੋਲ ਹੋਰ ਦੱਸਣ ਜੋਗਾ ਕੁਝ ਨਹੀਂ ਸੀ। ਉਹ ਇਸ ਬਾਰੇ ਆਪਣਾ ਦਿਮਾਗ਼ ਲੜਾਉਣ ਲੱਗੀ। ਫੇਰ ਉਸ ਨੂੰ ਇਕ ਫੁਰਨਾ ਫੁਰਿਆ।

ਉਹ ਉਨ੍ਹਾਂ ਨੂੰ ਆਪਣੀ ਫ਼ਰਾਕ ਬਾਰੇ ਦੱਸ ਸਕਦੀ ਸੀ, ਜੋ ਉਸ ਨੇ ਉਸ ਦਿਨ ਪਹਿਨੀ ਹੋਈ ਸੀ। ਆਮ ਕਰਕੇ ਉਸ ਦੇ ਕੱਪੜੇ ਉਸ ਦੀ ਮਾਂ ਆਪ ਸਿਊਂਦੀ ਸੀ, ਪਰ ਇਹ ਤਾਂ ਦੁਕਾਨੋਂ ਖ਼ਰੀਦ ਕੇ ਲਿਆਂਦੀ ਗਈ ਸੀ। ਜਦ ਵੀ ਉਹ ਸ਼ਾਮ ਨੂੰ ਘਰ ਵਾਪਸ ਮੁੜਦੀ ਉਸ ਦੇ ਕੱਪੜੇ ਹਮੇਸ਼ਾ ਪਾਟੇ ਹੋਏ ਹੁੰਦੇ ਸਨ। ਕੁਝ ਦੇ ਤਾਂ ਲੰਗਾਰ ਲੱਥੇ ਹੁੰਦੇ। ਮਾਂ ਨੂੰ ਪਤਾ ਨਹੀਂ ਸੀ ਲੱਗਦਾ ਕਿ ਏਦਾਂ ਕਿਵੇਂ ਹੁੰਦਾ ਸੀ। ਇਥੋਂ ਤੀਕਰ ਕਿ ਉਸ ਦੀ ਚਿੱਟੀ ਸੂਤੀ ਨਿੱਕਰ ਵੀ ਕਈ ਵਾਰ ਲੀਰੋ-ਲੀਰ ਹੋਈ ਹੁੰਦੀ। ਉਸ ਨੇ ਮੁੱਖ ਅਧਿਆਪਕ ਨੂੰ ਦੱਸਿਆ ਕਿ ਉਹ ਉਦੋਂ ਪਾਟਦੀ ਸੀ ਜਦ ਉਹ ਦੂਜੇ ਲੋਕਾਂ ਦੇ ਬਗ਼ੀਚਿਆਂ ਦੀਆਂ ਵਾੜਾਂ ਹੇਠੋਂ ਘਿਸਰ ਕੇ ਲੰਘਦੀ ਜਾਂ ਕੰਡੇ ਵਾਲੀ ਤਾਰ ਵਿਚਲੀ ਵਿਰਲ ਵਿਚੋਂ ਦੀ ਅੰਦਰ ਦਾਖਲ ਹੁੰਦੀ ਸੀ। ਏਦਾਂ ਜਦ ਉਹ ਅਜ ਸਵੇਰੇ ਉਥੇ ਆਉਣ ਲਈ ਤਿਆਰ ਹੋ ਰਹੀ ਸੀ, ਉਸ ਦੀ ਮਾਂ ਦੁਆਰਾ ਬਣਾਈਆਂ ਗਈਆਂ ਸਾਰੀਆਂ ਪੁਸ਼ਾਕਾਂ ਪਾਟੀਆਂ ਹੋਈਆਂ ਦਿਸੀਆਂ। ਇਸ ਕਰਕੇ ਉਸ ਦੀ ਮਾਂ ਨੇ ਉਸ ਨੂੰ ਖ਼ਰੀਦ ਕੇ ਲਿਆਂਦੀ ਫ਼ਰਾਕ ਪੁਆਈ। ਉਹ ਗੂੜ੍ਹੇ ਲਾਲ

ਅਤੇ ਸਲੇਟੀ, ਛੋਟੇ ਚਾਰ-ਖ਼ਾਨਾ ਜਰਸੀ ਕੱਪੜੇ ਦੀ ਬਣੀ ਹੋਈ ਸੀ। ਉਹ ਕੋਈ ਏਨੀ ਮਾੜੀ ਨਹੀਂ ਸੀ, ਪਰ ਮਾਂ ਦਾ ਖ਼ਿਆਲ ਸੀ ਕਿ ਉਸ ਦੇ ਕਾਲਰਾਂ ਉਪਰ ਕੱਢੇ ਹੋਏ ਲਾਲ ਫੁੱਲ ਵਧੀਆ ਸੁਹਜ-ਸੁਆਦ ਦਾ ਪ੍ਰਗਟਾਵਾ ਨਹੀਂ ਸਨ ਕਰਦੇ। ''ਮਾਤਾ ਜੀ ਨੂੰ ਕਾਲਰ ਪਸੰਦ ਨਹੀਂ,'' ਤੋਤੋ-ਚਾਨ ਬੋਲੀ ਅਤੇ ਉਸ ਨੇ ਇਕ ਕਾਲਰ ਮੁੱਖ ਅਧਿਆਪਕ ਨੂੰ ਵਿਖਾਉਣ ਲਈ ਉਤਾਂਹ ਚੁੱਕਿਆ।

ਇਸ ਪਿਛੋਂ ਕਾਫ਼ੀ ਜਤਨ ਕਰਨ ਤੇ ਵੀ ਉਸ ਨੂੰ ਕੋਈ ਗੱਲ ਨਹੀਂ ਸੀ ਅਹੁੜ ਰਹੀ। ਇਸ ਨਾਲ ਉਹ ਕੁਝ ਉਦਾਸ ਜਿਹੀ ਹੋ ਗਈ। ਪਰ ਏਨੇ ਨੂੰ ਮੁੱਖ ਅਧਿਆਪਕ ਉਠ ਖਲੋਤੇ ਅਤੇ ਉਸ ਦੇ ਸਿਰ ਉਪਰ ਆਪਣਾ ਨਿੱਘਾ, ਵੱਡਾ ਸਾਰਾ ਹੱਥ ਰੱਖ ਕੇ ਬੋਲੇ, ''ਹੱਛਾ, ਹੁਣ ਤੂੰ ਇਸ ਸਕੂਲ ਦੀ ਇਕ ਵਿਦਿਆਰਥਣ ਹੋ ਗਈ ਏਂ।''

ਇਹੋ ਹੀ ਸਨ ਉਨ੍ਹਾਂ ਦੇ ਸ਼ਬਦ। ਅਤੇ ਉਸੇ ਹੀ ਪਲ ਤੋਤੋ-ਚਾਨ ਨੇ ਮਹਿਸੂਸ ਕੀਤਾ ਕਿ ਉਸ ਨੂੰ ਜ਼ਿੰਦਗੀ ਵਿਚ ਪਹਿਲੀ ਵਾਰ ਉਹ ਬੰਦਾ ਮਿਲਿਆ ਸੀ, ਜਿਸ ਨੂੰ ਉਹ ਸਚਮੁੱਚ ਚਾਹੁੰਦੀ ਸੀ। ਗੱਲ ਇੰਜ ਦੀ ਹੈ, ਕਿ ਉਦੋਂ ਤੀਕਰ ਉਸ ਦੀ ਗੱਲ ਕਿਸੇ ਨੇ ਵੀ ਏਨੀ ਦੇਰ ਤਕ ਨਹੀਂ ਸੀ ਸੁਣੀ। ਅਤੇ ਇਸ ਸਾਰੇ ਸਮੇਂ ਦੌਰਾਨ ਮੁੱਖ ਅਧਿਆਪਕ ਨੇ ਨਾ ਤਾਂ ਕੋਈ ਉਬਾਸੀ ਲਈ ਅਤੇ ਨਾ ਹੀ ਉਹ ਅੱਕੇ ਹੋਏ ਜਾਪੇ, ਸਗੋਂ ਏਦਾਂ ਜਾਪਦਾ ਸੀ ਕਿ ਓਨੀ ਹੀ ਦਿਲਚਸਪੀ ਨਾਲ ਉਸ ਦੀਆਂ ਗੱਲਾਂ ਸੁਣਦੇ ਰਹੇ, ਜਿੰਨੀ ਨਾਲ ਕਿ ਉਹ ਸੁਣਾਉਣਾ ਚਾਹੁੰਦੀ ਸੀ।

ਤੋਤੋ-ਚਾਨ ਨੂੰ ਉਦੋਂ ਸਮਾਂ ਵੀ ਵੇਖਣਾ ਨਹੀਂ ਆਉਂਦਾ ਸੀ ਪਰ ਜਾਪਦਾ ਸੀ ਕਿ ਕਾਫ਼ੀ ਸਮਾਂ ਗੁਜ਼ਰ ਗਿਆ ਸੀ। ਜੇਕਰ ਉਸ ਨੂੰ ਵਕਤ ਵੇਖਣਾ ਆਉਂਦਾ ਹੁੰਦਾ, ਤਦ ਉਸ ਨੇ ਹੋਰ ਹੈਰਾਨ ਹੋਣਾ ਸੀ ਅਤੇ ਮੁੱਖ ਅਧਿਆਪਕ ਦੀ ਵਧੇਰੇ ਅਹਿਸਾਨਮੰਦ ਹੋਣਾ ਸੀ। ਜ਼ਰਾ ਤੱਕਣਾ, ਮਾਤਾ ਅਤੇ ਤੋਤੋ-ਚਾਨ ਸਕੂਲੇ ਅੱਠ ਵਜੇ ਆਈਆਂ ਸਨ ਅਤੇ ਜਦ ਉਸ ਦੀਆਂ ਗੱਲਾਂ ਮੁੱਕੀਆਂ ਅਤੇ ਮੁੱਖ ਅਧਿਆਪਕ ਨੇ ਉਸ ਨੂੰ ਦੱਸਿਆ ਕਿ ਉਹ ਸਕੂਲ ਦੀ ਵਿਦਿਆਰਥਣ ਹੋ ਗਈ ਸੀ, ਉਨ੍ਹਾਂ ਨੇ ਆਪਣੀ ਜੇਬ-ਘੜੀ ਨੂੰ ਤੱਕਿਆ ਅਤੇ ਬੋਲੇ, ''ਦੁਪਹਿਰ ਦੇ ਖਾਣੇ ਦਾ ਸਮਾਂ ਹੋ ਗਿਐ।'' ਏਦਾਂ ਮੁੱਖ ਅਧਿਆਪਕ ਨੇ ਪੂਰੇ ਚਾਰ ਘੰਟੇ ਤਕ ਤੋਤੋ-ਚਾਨ ਦੀਆਂ ਗੱਲਾਂ ਸੁਣੀਆਂ ਸਨ।

ਇਸ ਤੋਂ ਪਹਿਲਾਂ ਕਿਸੇ ਵੀ ਵੱਡੇ ਬੰਦੇ ਨੇ ਏਨੀ ਦੇਰ ਤਕ ਤੋਤੋ-ਚਾਨ ਦੀਆਂ ਗੱਲਾਂ ਨਹੀਂ ਸਨ ਸੁਣੀਆਂ। ਇਸ ਤੋਂ ਇਲਾਵਾ ਉਸ ਦੀ ਮਾਂ ਅਤੇ ਅਧਿਆਪਕਾ ਨੇ ਇਹ ਸੋਚ ਕੇ ਕਿੰਨਾ ਹੈਰਾਨ ਹੋਣਾ ਸੀ ਕਿ ਇਕ ਸੱਤ ਸਾਲ ਦੀ ਬੱਚੀ ਕੋਲ ਚਾਰ ਘੰਟੇ ਲਗਾਤਾਰ ਗੱਲ ਕਰਨ ਲਈ ਮਸਾਲਾ ਤਿਆਰ ਸੀ।

ਤੋਤੋ-ਚਾਨ ਨੂੰ ਇਸ ਗੱਲ ਦਾ ਭੋਰਾ-ਮਾਸਾ ਗਿਆਨ ਨਹੀਂ ਸੀ ਕਿ ਉਸ ਨੂੰ ਸਕੂਲੋਂ ਕੱਢ ਦਿੱਤਾ ਗਿਆ ਹੈ ਅਤੇ ਉਸ ਦੇ ਘਰ ਦਿਆਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਉਹ ਹੁਣ ਕੀ ਕਰਨ। ਉਹ ਸੁਭਾਵਿਕ ਤੌਰ ਤੇ ਖ਼ੁਸ਼-ਮਿਜ਼ਾਜ ਹੋਣ ਕਾਰਣ ਅਤੇ ਜ਼ਰਾ ਕੁ ਲਾਪਰਵਾਹ ਹੋਣ ਕਾਰਣ ਮਾਸੂਮੀਅਤ ਦੀ ਮੂਰਤ ਜਾਪਦੀ ਸੀ। ਪਰ ਧੁਰ-ਅੰਦਰੋਂ ਉਸ ਨੂੰ ਇਸ ਗੱਲ ਦਾ ਇਹਸਾਸ ਸੀ ਕਿ ਉਸ ਨੂੰ ਦੂਜੇ

ਬੱਚਿਆਂ ਤੋਂ ਵੱਖਰੀ ਭਾਂਤ ਦੀ ਅਤੇ ਜ਼ਰਾ ਕੁ ਅਜੀਬ ਸਮਝਿਆ ਜਾਂਦਾ ਹੈ। ਪਰ ਮੁੱਖ ਅਧਿਆਪਕ ਨੇ ਉਸ ਨੂੰ ਸੁਰੱਖਿਆ, ਨਿੱਘ ਅਤੇ ਖ਼ੁਸ਼ੀ ਦਾ ਇਹਸਾਸ ਕਰਾਇਆ ਸੀ। ਉਹ ਹਮੇਸ਼ਾ ਲਈ ਉਨ੍ਹਾਂ ਨਾਲ ਹੀ ਰਹਿਣਾ ਚਾਹੁੰਦੀ ਸੀ।

ਪਹਿਲੇ ਦਿਨ ਹੀ ਮੁੱਖ ਅਧਿਆਪਕ ਸੋਸਾਕੂ ਕੋਬਾਯਾਸ਼ੀ ਬਾਰੇ ਉਸ ਇੰਜ ਹੀ ਮਹਿਸੂਸ ਕੀਤਾ ਸੀ। ਅਤੇ ਖ਼ੁਸ਼ਕਿਸਮਤੀ ਨਾਲ ਮੁੱਖ ਅਧਿਆਪਕ ਵੀ ਉਸ ਬਾਰੇ ਏਦਾਂ ਦੇ ਹੀ ਵਿਚਾਰ ਰੱਖਦੇ ਸਨ।

## ਦੁਪਹਿਰ ਦੇ ਖਾਣੇ ਦਾ ਸਮਾਂ

ਮੁੱਖ ਅਧਿਆਪਕ ਤੋਤੋ-ਚਾਨ ਨੂੰ ਉਹ ਥਾਂ ਵਿਖਾਉਣ ਲੈ ਗਏ ਜਿਥੇ ਬੱਚੇ ਖਾਣਾ ਖਾਂਦੇ ਸਨ। ''ਅਸੀਂ ਖਾਣਾ ਗੱਡੀ ਵਿਚ ਨਹੀਂ ਖਾਂਦੇ'', ਉਨ੍ਹਾਂ ਨੇ ਦੱਸਿਆ, ''ਸਗੋਂ ਅਸੰਬਲੀ ਹਾਲ (ਸਭਾ ਵਾਲੇ ਕਮਰੇ) ਵਿਚ ਖਾਂਦੇ ਹਾਂ।'' ਉਕਤ ਅਸੰਬਲੀ ਹਾਲ ਉਨ੍ਹਾਂ ਪੱਥਰ ਦੇ ਪੌੜਾਂ ਉਪਰ ਸਥਿਤ ਸੀ ਜਿਨ੍ਹਾਂ ਤੋਂ ਦੀ ਚੜ੍ਹ ਕੇ ਤੋਤੋ-ਚਾਨ ਪਹਿਲਾਂ ਉਪਰ ਆਈ ਸੀ। ਜਦੋਂ ਉਹ ਉਥੇ ਪੁੱਜੇ, ਤਦ ਉਨ੍ਹਾਂ ਨੂੰ ਬੱਚੇ ਰੌਲਾ ਪਾਉਂਦੇ ਦਰਾਜ਼ਾਂ ਅਤੇ ਕੁਰਸੀਆਂ ਨੂੰ ਏਧਰ ਉਧਰ ਕਰਦੇ ਹੋਏ ਇਕ ਗੋਲ ਦਾਇਰੇ ਵਿਚ ਲਗਾਉਂਦੇ ਨਜ਼ਰ ਆਏ। ਜਦ ਉਹ ਇਕ ਕੋਨੇ ਵਿਚ ਖੜ੍ਹੇ ਕੇ ਇਹ ਕੁਝ ਤੱਕ ਰਹੇ ਸਨ, ਤਦ ਤੋਤੋ-ਚਾਨ ਨੇ ਮੁੱਖ ਅਧਿਆਪਕ ਦੀ ਜਾਕਟ ਦੇ ਕਿਨਾਰੇ ਨੂੰ ਖਿੱਚਦੇ ਹੋਏ ਪੁੱਛਿਆ, ''ਬਾਕੀ ਦੇ ਬੱਚੇ ਕਿਥੇ ਹਨ?''

''ਬਸ ਏਨੇ ਹੀ ਹਨ,'' ਉਸ ਉੱਤਰ ਦਿੱਤਾ।

''ਏਨੇ ਹੀ?'' ਤੋਤੋ-ਚਾਨ ਨੂੰ ਯਕੀਨ ਨਹੀਂ ਸੀ ਆ ਰਿਹਾ।

ਦੂਜੇ ਸਕੂਲ ਵਿਚ ਤਾਂ ਇਕੋ ਕਲਾਸ ਵਿਚ ਹੀ ਏਨੇ ਬੱਚੇ ਸਨ।

''ਮਤਲਬ ਏ ਕਿ ਪੂਰੇ ਸਕੂਲ ਵਿਚ ਸਿਰਫ਼ ਪੰਜਾਹ ਕੁ ਬੱਚੇ ਹੀ ਹਨ?''

''ਹਾਂ ਏਨੇ ਹੀ,'' ਮੁੱਖ ਅਧਿਆਪਕ ਨੇ ਕਿਹਾ।

ਤੋਤੋ-ਚਾਨ ਨੇ ਸੋਚਿਆ, ਇਸ ਸਕੂਲ ਵਿਚਲੀ ਹਰੇਕ ਚੀਜ਼ ਪਹਿਲੇ ਸਕੂਲ ਨਾਲੋਂ ਵੱਖਰੀ ਹੈ।

ਜਦ ਸਾਰੇ ਜਣੇ ਕੁਰਸੀਆਂ ਤੇ ਟਿਕ ਗਏ, ਤਦ ਮੁੱਖ ਅਧਿਆਪਕ ਨੇ ਵਿਦਿਆਰਥੀਆਂ ਨੂੰ ਪੁੱਛਿਆ ਕਿ ਕੀ ਸਾਰੇ ਜਣੇ ਕੁਝ ਨਾ ਕੁਝ ਸਮੁੰਦਰ ਤੋਂ ਅਤੇ ਕੁਝ ਨਾ ਕੁਝ ਪਹਾੜਾਂ ਤੋਂ ਲਿਆਏ ਹਨ।

''ਹਾਂ ਜੀ!'' ਸਾਰੇ ਜਣੇ ਆਪੋ ਆਪਣੇ ਲੰਚ-ਬਕਸ ਖੋਲ੍ਹਦੇ ਹੋਏ ਇਕ ਸੁਰ ਵਿਚ ਬੋਲੇ।

''ਲਿਆਓ ਖਾਂ ਅਸੀਂ ਦੇਖੀਏ ਕਿ ਤੁਸੀਂ ਕੀ ਲਿਆਏ ਓ।'' ਮੁੱਖ ਅਧਿਆਪਕ ਨੇ ਦਰਾਜ਼ਾਂ ਦੇ ਗੋਲ ਦਾਇਰੇ ਵਿਚ ਘੁੰਮਦੇ ਹੋਏ ਹਰੇਕ ਦੇ ਡੱਬੇ ਨੂੰ ਤਕਿਆ ਜਦ ਕਿ ਬੱਚੇ ਖ਼ੁਸ਼ੀ ਨਾਲ ਕਿਲਕਾਰੀਆਂ ਮਾਰਨ ਲੱਗੇ।

''ਵਾਹ! ਕਿੰਨਾ ਮਜ਼ਾ ਆ ਰਿਹਾ ਹੈ,'' ਤੋਤੋ-ਚਾਨ ਸੋਚਣ ਲੱਗੀ। ''ਮੈਨੂੰ ਸਮਝ ਨਹੀਂ ਆਉਂਦੀ ਕਿ 'ਕੁਝ ਨਾ ਕੁਝ ਸਮੁੰਦਰ ਤੋਂ ਅਤੇ ਕੁਝ ਨਾ ਕੁਝ ਪਹਾੜਾਂ ਤੋਂ' ਦਾ ਕੀ ਭਾਵ ਹੈ।'' ਇਹ ਸਕੂਲ ਹੀ ਨਿਆਰਾ ਹੈ। ਪਰ ਹੈ ਚੰਗਾ। ਉਸ ਨੇ ਕਦੀ ਸੋਚਿਆ ਹੀ ਨਹੀਂ ਸੀ ਕਿ ਸਕੂਲ ਵਿਖੇ ਲੰਚ ਕਰਨਾ ਏਨਾ ਦਿਲਪਰਚਾਵੇ ਵਾਲਾ ਵੀ ਹੋ ਸਕਦਾ ਹੈ। ਇਸ ਸੋਚਣੀ ਨੇ ਕਿ ਕੱਲ੍ਹ ਉਹ ਇਨ੍ਹਾਂ ਹੀ ਦਰਾਜ਼ਾਂ ਵਿਚੋਂ ਇਕ ਉਪਰ ਬੈਠੀ 'ਕੁਝ ਨਾ ਕੁਝ ਸਮੁੰਦਰ ਤੋਂ ਅਤੇ ਕੁਝ ਨਾ ਕੁਝ ਪਹਾੜਾਂ' ਤੋਂ ਲਿਆਂਦਾ ਹੋਇਆ ਖਾਣਾ ਮੁੱਖ ਅਧਿਆਪਕ ਨੂੰ ਵਿਖਾ ਰਹੀ ਹੋਵੇਗੀ, ਤੋਤੋ-ਚਾਨ ਨੂੰ ਏਨਾ ਖਿੜਾ ਦਿਤਾ ਕਿ ਉਹ ਖ਼ੁਸ਼ੀ ਨਾਲ ਟੱਪਣਾ ਚਾਹੁੰਦੀ ਸੀ।

ਜਦੋਂ ਮੁੱਖ ਅਧਿਆਪਕ ਲੰਚ-ਬਕਸਾਂ ਦਾ ਮੁਆਇਨਾ ਕਰ ਰਹੇ ਸਨ, ਤਦ ਦੁਪਹਿਰ ਦੀ ਹਲਕੀ ਧੁੱਪ ਉਸ ਦੇ ਮੋਢਿਆਂ ਤੇ ਪੈ ਰਹੀ ਸੀ।

## ਤੋਤੋ-ਚਾਨ ਸਕੂਲ ਜਾਣ ਲੱਗੀ

ਮੁੱਖ ਅਧਿਆਪਕ ਦੇ ਇਹ ਕਹਿਣ ਪਿੱਛੋਂ ਕਿ, ''ਹੁਣ ਤੂੰ ਇਸ ਸਕੂਲ ਦੀ ਵਿਦਿਆਰਥਣ ਹੋ ਗਈ ਏਂ,'' ਤੋਤੋ-ਚਾਨ ਲਈ ਅਗਲੀ ਸਵੇਰ ਆਉਣ ਦੀ ਉਡੀਕ ਮੁਸ਼ਕਲ ਹੋ ਗਈ। ਉਸ ਨੇ ਕਦੀ ਵੀ ਕਿਸੇ ਦਿਨ ਦੇ ਆਉਣ ਦੀ, ਏਨੀ ਉਤਸੁਕਤਾ ਨਾਲ ਉਡੀਕ ਨਹੀਂ ਸੀ ਕੀਤੀ। ਆਮ ਕਰਕੇ ਮਾਂ ਨੂੰ ਸਵੇਰ ਵੇਲੇ ਤੋਤੋ-ਚਾਨ ਨੂੰ ਮੰਜੇ ਤੋਂ ਉਠਾਉਣ ਲਈ ਵਾਹਵਾ ਤਰੱਦਦ ਕਰਨਾ ਪੈਂਦਾ ਸੀ, ਪਰ ਉਸ ਦਿਨ ਉਹ ਸਭ ਤੋਂ ਪਹਿਲਾਂ ਉਠ ਖਲੋਤੀ ਸੀ ਅਤੇ ਕੱਪੜੇ ਪਾ ਕੇ ਅਤੇ ਆਪਣੀ ਪਿੱਠ ਉਪਰ ਸਕੂਲ-ਬੈਗ ਲਟਕਾ ਕੇ ਸਕੂਲ ਜਾਣ ਦੀ ਉਡੀਕ ਕਰ ਰਹੀ ਸੀ।

ਘਰ ਵਿਚ ਸਭ ਤੋਂ ਵਧ ਸਮੇਂ ਦਾ ਪਾਬੰਦ ਰੌਕੀ ਸੀ। ਉਹ ਜਰਮਨ ਨਸਲ ਦਾ ਕੁੱਤਾ ਸੀ। ਤੋਤੋ-ਚਾਨ ਦੇ ਇਸ ਅਸਾਧਾਰਨ ਵਰਤਾਉ ਨੂੰ ਸ਼ੱਕ ਦੀਆਂ ਨਜ਼ਰਾਂ ਨਾਲ ਤੱਕ ਰਿਹਾ ਸੀ, ਪਰ ਕਾਫ਼ੀ ਚਿਰ ਪਿਛੋਂ ਉਹ ਕਿਸੇ ਵਿਸ਼ੇਸ਼ ਚੀਜ਼ ਦੇ ਵਾਪਰਨ ਦੀ ਆਸ ਨਾਲ ਉਸ ਦੇ ਨੇੜੇ ਨੇੜੇ ਆ ਢੁੱਕਾ। ਮਾਂ ਦੇ ਕਰਨ ਲਈ ਕਿੰਨਾ ਕੁਝ ਪਿਆ ਸੀ। ਤੋਤੋ-ਚਾਨ ਨੂੰ ਨਾਸ਼ਤਾ ਦੇ ਕੇ ਉਸ ਨੇ ''ਕੁਝ ਨਾ ਕੁਝ ਸਮੁੰਦਰ ਤੋਂ ਅਤੇ ਕੁਝ ਨਾ ਕੁਝ ਪਹਾੜਾਂ ਤੋਂ'' ਨਾਲ ਭਰਿਆ ਇਕ ਲੰਚ-ਬਕਸ ਤਿਆਰ ਕੀਤਾ। ਮਾਂ ਨੇ ਤੋਤੋ-ਚਾਨ ਦਾ ਰੇਲ-ਪਾਸ ਇਕ ਪਲਾਸਟਿਕ ਦੇ ਖ਼ੋਲ ਵਿਚ ਪਾਇਆ ਅਤੇ ਉਸ ਨੂੰ ਇਕ ਰੱਸੀ ਪਾ ਕੇ ਤੋਤੋ-ਚਾਨ ਦੇ ਗਲ ਵਿਚ ਲਟਕਾ ਦਿਤਾ ਤਾਂ ਜੋ ਉਹ ਗਵਾਚ ਨਾ ਜਾਵੇ।

''ਬੀਬੀ ਰਾਣੀ ਬਣ।'' ਪਾਪਾ ਨੇ ਕਿਹਾ, ਉਨ੍ਹਾਂ ਦੇ ਸਾਰੇ ਵਾਲ ਹਾਲੀ ਸੰਵਰੇ ਨਹੀਂ ਸਨ ਹੋਏ।

''ਜੀ ਪਾਪਾ ਜੀ,'' ਤੋਤੋ-ਚਾਨ ਨੇ ਜੁੱਤੀਆਂ ਪੈਰੀਂ ਪਾਈਆਂ ਅਤੇ ਬਾਹਰਲਾ ਦਰਵਾਜ਼ਾ ਖੋਲ੍ਹਿਆ। ਫੇਰ ਉਹ ਵਾਪਸ ਮੁੜੀ, ਨਿਮਰਤਾ ਨਾਲ ਸਿਰ ਨਿਵਾਇਆ ਅਤੇ ਬੋਲੀ ''ਸਾਰਿਆਂ ਨੂੰ ਨਮਸਤੇ।''

ਤੋਤੋ-ਚਾਨ ਨੂੰ ਬਾਹਰ ਜਾਂਦਿਆਂ ਤਕ ਕੇ ਮਾਂ ਦੀਆਂ ਅੱਖਾਂ ਵਿਚ ਗਲੇਡੂ ਭਰ ਆਏ। ਇਹ ਮੰਨਣਾ ਮੁਸ਼ਕਲ ਸੀ ਕਿ ਇਸ ਸਦਾ ਖ਼ੁਸ਼-ਰਹਿਣੀ ਨਿੱਕੜੀ ਜਿਹੀ ਕੁੜੀ ਨੂੰ, ਜੋ ਆਗਿਆਕਾਰੀ ਢੰਗ ਨਾਲ ਚਾਈਂ ਚਾਈਂ ਜਾ ਰਹੀ ਸੀ, ਪਿੱਛੇ ਜਿਹੇ ਹੀ ਸਕੂਲੋਂ ਕੱਢਿਆ ਗਿਆ ਸੀ। ਉਹ ਅਰਦਾਸ ਕਰ ਰਹੀ ਸੀ ਕਿ ਇਸ ਵਾਰ ਸਭ ਕੁਝ ਠੀਕ-ਠਾਕ ਹੀ ਚਲੇ।

ਇਕ ਪਲ ਪਿਛੋਂ ਹੀ ਮਾਂ ਤੋਤੋ-ਚਾਨ ਨੂੰ ਆਪਣੇ ਗਲੋਂ ਟਰੇਨ-ਪਾਸ ਲਾਹ ਕੇ ਰੌਕੀ ਦੇ ਗਲੇ ਲਟਕਾਉਂਦੇ ਤੱਕ ਕੇ ਚੌਂਕ ਗਈ। ''ਓ ਮੇਰੀ ਬੱਚੜੀਏ. . .'' ਪਰ ਉਸ ਨੂੰ, ਕੁਝ ਨਾ ਕਹਿਣ ਦਾ ਮਨ ਬਣਾ ਕੇ ਇਸ ਗੱਲ ਦੀ ਉਡੀਕ ਕਰਨ ਲੱਗੀ ਕਿ ਹੁਣ ਕੀ ਵਾਪਰਦਾ ਹੈ।

ਰੌਕੀ ਦੇ ਗਲ ਦੁਆਲੇ ਉਹ ਰੱਸੀ ਵਲਾ ਕੇ, ਤੋਤੋ-ਚਾਨ ਥੱਲੇ ਪਥੱਲਾ ਮਾਰ ਕੇ ਬਹਿ ਗਈ ਅਤੇ ਉਸ ਨੂੰ ਕਹਿਣ ਲੱਗੀ, ''ਵੇਖ ਬਈ? ਇਹ ਪਾਸ ਤੈਨੂੰ ਉੱਕਾ ਨਹੀਂ ਪੂਰਾ ਆਉਂਦਾ ਤੇ ਸੋਭਦਾ।''

ਰੱਸੀ ਕਾਫ਼ੀ ਲੰਮੀ ਸੀ ਅਤੇ ਪਾਸ ਜ਼ਮੀਨ ਤਕ ਲਮਕ ਰਿਹਾ ਸੀ।

''ਆਈ ਨਾ ਗੱਲ ਸਮਝ? ਇਹ ਮੇਰਾ ਪਾਸ ਏ, ਤੇਰਾ ਨਹੀਂ। ਤੂੰ ਗੱਡੀ ਤੇ ਨਹੀਂ ਚੜ੍ਹ ਸਕਣ ਲੱਗਾ। ਫੇਰ ਵੀ ਮੈਂ ਮੁੱਖ ਅਧਿਆਪਕ ਅਤੇ ਸਟੇਸ਼ਨ ਵਾਲੇ ਬੰਦੇ ਨੂੰ ਪੁੱਛਾਂਗੀ ਅਤੇ ਵੇਖਾਂਗੀ ਕਿ ਉਹ ਤੈਨੂੰ ਵੀ ਸਕੂਲ ਵੜਨ ਦਿੰਦੇ ਹਨ ਜਾਂ ਨਹੀਂ।''

ਰੌਕੀ ਪਹਿਲਾਂ ਤਾਂ ਕੰਨ ਖੜੇ ਕਰ ਕੇ ਬੜੇ ਧਿਆਨ ਨਾਲ ਗੱਲ ਸੁਣਦਾ ਰਿਹਾ, ਪਰ ਫੇਰ ਪਾਸ ਨੂੰ ਕੁਝ ਵਾਰ ਚੱਟਣ ਪਿਛੋਂ ਉਸ ਜ਼ਰਾ ਆਕੜ ਭੰਨੀ। ਤੋਤੋ-ਚਾਨ ਗੱਲ ਕਰੀ ਗਈ, ''ਕਲਾਸ-ਰੂਮ ਗੱਡੀ ਤਾਂ ਤੁਰਦੀ ਨਹੀਂ, ਮੇਰਾ ਨਹੀਂ ਖ਼ਿਆਲ ਕਿ ਤੈਨੂੰ ਉਸ ਵਾਸਤੇ ਟਿਕਟ ਲੈਣੀ ਪਏਗੀ, ਪਰ ਅਜ ਤਾਂ ਘਰ ਹੀ ਰਹਿ ਕੇ ਮੈਨੂੰ ਉਡੀਕਣਾ ਪੈਣਾ ਹੈ।''

ਰੌਕੀ ਹਮੇਸ਼ਾ ਤੋਤੋ-ਚਾਨ ਨਾਲ ਪਹਿਲੇ ਸਕੂਲ ਦੇ ਦਰਵਾਜ਼ੇ ਤਕ ਜਾਂਦਾ ਹੁੰਦਾ ਸੀ ਅਤੇ ਫੇਰ ਉਥੋਂ ਘਰ ਵਾਪਸ ਮੁੜ ਆਉਂਦਾ ਹੁੰਦਾ ਸੀ। ਸੁਭਾਵਿਕ ਤੌਰ ਤੇ ਉਹ ਅੱਜ ਵੀ ਓਦਾਂ ਹੀ ਕਰਨ ਦੀ ਆਸ ਲਾਈ ਬੈਠਾ ਸੀ।

ਤੋਤੋ-ਚਾਨ ਨੇ ਪਾਸ ਵਾਲੀ ਰੱਸੀ ਰੌਕੀ ਦੇ ਗਲੋਂ ਲਾਹ ਕੇ ਬੜੇ ਧਿਆਨ ਨਾਲ ਆਪਣੇ ਗਲ 'ਚ ਲਟਕਾ ਲਈ। ਉਸ ਇਕ ਵਾਰ ਫੇਰ ਮਾਂ ਅਤੇ ਡੈਡੀ ਨੂੰ 'ਅੱਛਾ ਨਮਸਤੇ!' ਆਖਿਆ।

ਫੇਰ ਉਹ ਪਿੱਛੇ ਤੱਕੇ ਬਿਨ੍ਹਾਂ ਦੌੜ ਗਈ। ਉਸ ਦਾ ਝੋਲਾ ਪਿੱਠ ਤੇ ਝੋਲੇ ਖਾ ਰਿਹਾ ਸੀ। ਰੌਕੀ ਵੀ ਚਾਈਂ ਚਾਈਂ ਉਸ ਦੇ ਨਾਲ ਨੱਠਾ ਜਾ ਰਿਹਾ ਸੀ।

ਸਟੇਸ਼ਨ ਤੀਕਰ ਪੈਂਡਾ ਪੁਰਾਣੇ ਸਕੂਲ ਜਿੰਨਾ ਹੀ ਸੀ, ਸੋ ਤੋਤੋ-ਚਾਨ ਉਨ੍ਹਾਂ ਕੁੱਤਿਆਂ ਬਿੱਲੀਆਂ, ਜਿਨ੍ਹਾਂ ਨੂੰ ਉਹ ਜਾਣਦੀ ਸੀ ਅਤੇ ਆਪਣੀ ਪਹਿਲੀ ਕਲਾਸ ਦੇ ਬੱਚਿਆਂ ਕੋਲੋਂ ਦੀ ਲੰਘੀ।

ਤੋਤੋ-ਚਾਨ ਸੋਚਦੀ ਰਹੀ ਸੀ ਕਿ ਕੀ ਉਹ ਉਨ੍ਹਾਂ ਨੂੰ ਪਾਸ ਵਿਖਾ ਕੇ ਜ਼ਰਾ

ਪ੍ਰਭਾਵਤ ਕਰੇ ਜਾਂ ਨਾਂਹ? ਪਰ ਉਹ ਲੇਟ ਨਹੀਂ ਸੀ ਹੋਣਾ ਚਾਹੁੰਦੀ, ਸਗੋਂ ਉਸ ਦਿਨ ਉਸ ਨੇ ਏਦਾਂ ਨਾ ਕਰਨ ਦਾ ਮਨ ਬਣਾਇਆ ਅਤੇ ਕਾਹਲੀ ਕਾਹਲੀ ਤੁਰੀ ਗਈ।

ਜਦ ਤੋਤੋ-ਚਾਨ ਹਮੇਸ਼ਾ ਵਾਂਗ ਖੱਬੇ ਮੁੜਨ ਦੀ ਥਾਂ ਸਟੇਸ਼ਨ ਵਲ ਜਾਣ ਲਈ ਸੱਜੇ ਪਾਸੇ ਮੁੜੀ, ਤਦ ਵਿਚਾਰਾ ਰੌਕੀ ਕੁਝ ਚਿਰ ਰੁਕਿਆ ਅਤੇ ਜ਼ਰਾ ਫਿਕਰ ਨਾਲ ਆਲੇ-ਦੁਆਲੇ ਵੇਖਣ ਲੱਗਾ। ਏਨੇ ਨੂੰ ਟੋਟੋ-ਚਾਨ ਟਿਕਟ ਵਾਲੇ ਦਰਵਾਜ਼ੇ ਤੇ ਪੁੱਜ ਗਈ ਸੀ, ਪਰ ਉਹ ਵਾਪਸ ਰੌਕੀ ਕੋਲ ਆਈ, ਜੋ ਕਿ ਉਥੇ ਹੱਕਾ-ਬੱਕਾ ਖੜਾ ਸੀ।

''ਮੈਂ ਹੁਣ ਉਸ ਸਕੂਲ ਨਹੀਂ ਜਾਇਆ ਕਰਨਾ, ਮੈਂ ਤਾਂ ਹੁਣ ਨਵੇਂ ਸਕੂਲ ਜਾ ਰਹੀ ਹਾਂ।''

ਤੋਤੋ-ਚਾਨ ਨੇ ਆਪਣਾ ਚਿਹਰਾ ਰੌਕੀ ਦੀ ਬੂਥੀ ਨਾਲ ਲਾਇਆ। ਰੌਕੀ ਦੇ ਕੰਨ ਹਮੇਸ਼ਾ ਵਾਂਗ ਬੋ ਮਾਰ ਰਹੇ ਸਨ, ਪਰ ਤੋਤੋ-ਚਾਨ ਲਈ ਇਹ ਇਕ ਵਧੀਆ ਬੋ ਸੀ।

''ਬਾਈ, ਬਾਈ,'' ਉਹ ਬੋਲੀ ਅਤੇ ਉਥੇ ਖੜੇ ਬੰਦੇ ਨੂੰ ਆਪਣਾ ਪਾਸ ਵਿਖਾ ਕੇ ਉਸ ਸਟੇਸ਼ਨ ਦੀਆਂ ਪੌੜੀਆਂ ਸਿੱਧੀਆਂ ਚੜ੍ਹਨੀਆਂ ਸ਼ੁਰੂ ਕੀਤੀਆਂ। ਰੌਕੀ ਨੇ ਹੌਲੀ ਜਿਹੀ ਰੂੰ-ਰੂੰ ਕੀਤੀ ਅਤੇ ਓਨੀ ਦੇਰ ਤੋਤੋ-ਚਾਨ ਨੂੰ ਤੱਕਦਾ ਰਿਹਾ, ਜਿੰਨੀ ਦੇਰ ਉਹ ਨਜ਼ਰਾਂ ਤੋਂ ਓਹਲੇ ਨਾ ਹੋ ਗਈ।

## ਰੇਲ ਵਾਲੀ ਜਮਾਤ

ਜਦ ਤੋਤੋ-ਚਾਨ ਉਸ ਰੇਲ ਦੇ ਡੱਬੇ ਦੇ ਦਰਵਾਜ਼ੇ ਕੋਲ ਪੁੱਜੀ, ਜੋ ਕਿ ਮੁੱਖ ਅਧਿਆਪਕ ਦੇ ਕਹਿਣ ਅਨੁਸਾਰ ਉਸ ਦਾ ਕਲਾਸ-ਰੂਮ ਸੀ, ਉਥੇ ਹਾਲੀ ਤੀਕਰ ਕੋਈ ਨਹੀਂ ਸੀ ਆਇਆ। ਇਹ ਇਕ ਪੁਰਾਣੀ ਕਿਸਮ ਦਾ ਡੱਬਾ ਸੀ, ਜਿਸ ਦੇ ਬਾਹਰ ਵਲ ਦਰਵਾਜੇ ਦਾ ਹੈਂਡਲ ਲੱਗਾ ਹੋਇਆ ਸੀ। ਹੈਂਡਲ ਨੂੰ ਦੋਹਾਂ ਹੱਥਾਂ 'ਚ ਫੜ ਕੇ ਦਰਵਾਜੇ ਨੂੰ ਸੱਜੇ ਹੱਥ ਸਰਕਾਉਣਾ ਪੈਂਦਾ ਸੀ। ਤੋਤੋ-ਚਾਨ ਨੇ ਜਦ ਅੰਦਰ ਝਾਕਿਆ ਉਸ ਦਾ ਦਿਲ ਉਤਸੁਕਤਾ ਨਾਲ ਜ਼ੋਰ ਜ਼ੋਰ ਦੀ ਧੜਕਣ ਲੱਗਾ।

''ਓਏ-ਹੋਏ!''

ਇਥੇ ਪੜ੍ਹਨ ਦਾ ਭਾਵ ਹਮੇਸ਼ਾ ਸਫ਼ਰ ਵਿਚ ਰਹਿਣਾ ਹੋਏਗਾ। ਬਾਰੀਆਂ ਉਪਰ ਹਾਲੀ ਵੀ ਸਾਮਾਨ ਰੱਖਣ ਲਈ ਖ਼ਾਨੇ ਬਣੇ ਹੋਏ ਸਨ। ਫ਼ਰਕ ਸਿਰਫ ਏਨਾ ਸੀ ਕਿ ਡੱਬੇ ਦੇ ਅਗਲੇ ਪਾਸੇ ਇਕ ਬਲੈਕ-ਬੋਰਡ ਸੀ ਅਤੇ ਲੰਮੇ-ਦਾਅ ਸੀਟਾਂ ਦੀ ਥਾਂ ਸਕੂਲੀ ਦਰਾਜ਼ ਤੇ ਕੁਰਸੀਆਂ ਸਨ ਜਿਨ੍ਹਾਂ ਦਾ ਮੂੰਹ ਬੋਰਡ ਵੱਲ ਸੀ। ਖੜੇ ਹੋਣ ਵਾਲਿਆਂ ਲਈ ਹੱਥ ਪਾਉਣ ਵਾਲੇ ਪਟਿਆਂ ਦੇ ਬਿਨਾਂ ਉਕਤ ਡੱਬੇ ਵਿਚਲੀਆਂ ਬਾਕੀ ਦੀਆਂ ਵਸਤਾਂ ਜਿਉਂ ਦੀਆਂ ਤਿਉਂ ਹੀ ਰੱਖੀਆਂ ਗਈਆਂ ਸਨ। ਤੋਤੋ-ਚਾਨ

ਅੰਦਰ ਵੜੀ ਅਤੇ ਕਿਸੇ ਦੇ ਦਰਾਜ਼ ਉਪਰ ਜਾ ਬੈਠੀ। ਕੁਰਸੀਆਂ ਤਾਂ ਪਹਿਲੇ ਸਕੂਲ ਵਰਗੀਆਂ ਹੀ ਸਨ, ਪਰ ਉਹ ਏਨੀਆਂ ਵਧ ਆਰਾਮਦੇਹ ਸਨ ਕਿ ਉਹ ਉਨ੍ਹਾਂ ਉਪਰ ਸਾਰਾ ਦਿਨ ਬੈਠ ਸਕਦੀ ਸੀ। ਤੋਤੋ-ਚਾਨ ਬਹੁਤ ਖ਼ੁਸ਼ ਸੀ ਅਤੇ ਸਕੂਲ ਉਸ ਨੂੰ ਏਨਾ ਪਸੰਦ ਆਇਆ ਕਿ ਉਸ ਨੇ ਰੋਜ਼ਾਨਾ ਸਕੂਲ ਆਉਣ ਅਤੇ ਕਦੇ ਵੀ ਛੁੱਟੀ ਨਾ ਲੈਣ ਦਾ ਪੱਕਾ ਇਰਾਦਾ ਬਣਾ ਲਿਆ ਸੀ।

ਤੋਤੋ-ਚਾਨ ਨੇ ਖਿੜਕੀ ਤੋਂ ਬਾਹਰ ਤੱਕਿਆ। ਉਹ ਜਾਣਦੀ ਸੀ ਕਿ ਡੱਬਾ ਅਹਿੱਲ ਖੜਾ ਸੀ, ਪਰ ਸ਼ਾਇਦ ਸਕੂਲ ਦੀਆਂ ਗਰਾਊਂਡਾਂ ਵਿਚਲੇ ਫੁੱਲ ਅਤੇ ਦਰਖ਼ਤ ਹਵਾ ਵਿਚ ਜ਼ਰਾ ਕੁ ਹਿਲ ਰਹੇ ਹੋਣ ਕਾਰਣ, ਏਦਾਂ ਜਾਪਦਾ ਸੀ ਜਿਵੇਂ ਉਹ ਹਰਕਤ ਵਿਚ ਹੋਵੇ।

''ਮੈਂ ਬਹੁਤ ਹੀ ਖ਼ੁਸ਼ ਹਾਂ!'' ਅਖ਼ੀਰ ਉਹ ਉੱਚੀ ਸਾਰੀ ਕਹਿ ਉਠੀ। ਫੇਰ ਉਸ ਬਾਰੀ ਨਾਲ ਜਾ ਢਾਸਣਾ ਲਾਇਆ ਅਤੇ ਜਦ ਵੀ ਉਹ ਖ਼ੁਸ਼ ਹੁੰਦੀ ਓਦਾਂ ਹੀ, ਹਮੇਸ਼ਾ ਵਾਂਗ ਉਸ ਨੇ ਇਕ ਗੀਤ ਬਣਾਇਆ।

ਮੈਂ ਕਿੰਨੀ ਖ਼ੁਸ਼ ਹਾਂ,  
ਕਿੰਨੀ ਖ਼ੁਸ਼ ਹਾਂ ਮੈਂ!  
ਮੈਂ ਭਲਾ ਕਿਉਂ ਖ਼ੁਸ਼ ਹਾਂ?  
ਕਿਉਂਕਿ . . .

ਏਨੇ ਨੂੰ ਕੋਈ ਜਣਾ ਅੱਗੇ ਵਧਿਆ। ਇਕ ਕੁੜੀ ਸੀ। ਉਸ ਨੇ ਆਪਣੇ ਬਸਤੇ ਵਿਚੋਂ ਆਪਣੀ ਕਾਪੀ ਅਤੇ ਪੈਨਸਿਲ-ਬਕਸ ਕੱਢੇ ਅਤੇ ਉਹ ਵਸਤਾਂ ਉਸ ਨੇ ਮੇਜ਼ ਉਪਰ ਟਿਕਾ ਦਿੱਤੀਆਂ। ਫੇਰ ਉਸ ਪੱਬਾਂ ਭਾਰ ਖਲੋ ਕੇ ਆਪਣਾ ਬਸਤਾ ਉਪਰ ਸਾਮਾਨ ਵਾਲੇ ਫੱਟੇ 'ਤੇ ਟਿਕਾ ਦਿਤਾ। ਤੋਤੋ-ਚਾਨ ਨੇ ਗਾਉਣਾ ਬੰਦ ਕਰ ਦਿਤਾ ਅਤੇ ਝਟ ਹੀ ਉਸ ਦੀ ਪੈਰਵੀ ਕੀਤੀ। ਉਸ ਪਿਛੋਂ ਇਕ ਮੁੰਡਾ ਆਇਆ। ਉਸ ਨੇ ਦਰਵਾਜ਼ੇ ਵਿਚ ਖੜੋ ਕੇ ਆਪਣਾ ਬਸਤਾ ਸਾਮਾਨ ਵਾਲੇ ਫੱਟੇ ਉਪਰ ਜ਼ੋਰ ਦੀ ਸੁੱਟਿਆ, ਜਿਵੇਂ ਕਿ ਉਹ ਬਾਸਕਟਬਾਲ ਖੇਡ ਰਿਹਾ ਹੋਵੇ। ਬਸਤਾ ਵਾਪਸ ਫ਼ਰਸ਼ ਉਪਰ ਡਿਗਿਆ। ''ਨਿਸ਼ਾਨਾ ਠੀਕ ਨਹੀਂ ਰਿਹਾ!'' ਮੁੰਡੇ ਨੇ ਪਹਿਲੀ ਥਾਂ ਖੜੋ ਕੇ ਮੁੜ ਨਿਸ਼ਾਨਾ ਲਾਉਂਦੇ ਹੋਏ ਕਿਹਾ। ਇਸ ਵਾਰ ਬਸਤਾ ਥਾਂ ਸਿਰ ਟਿਕ ਗਿਆ। ''ਨਿਸ਼ਾਨਾ ਐਤਕੀਂ ਵਧੀਆ ਰਿਹਾ!'' ਉਹ ਚੀਕਿਆ, ਇਸ ਪਿਛੋਂ ਫੇਰ 'ਵਾਜ ਆਈ ''ਨਹੀਂ, ਭੈੜਾ ਰਿਹਾ,'' ਇਹ ਗੱਲ ਉਸ ਮੇਜ਼ ਨਾਲ ਉਲਝਦੇ ਹੋਏ ਅਤੇ ਬਸਤਾ ਖੋਲ੍ਹਦੇ ਹੋਏ, ਆਪਣੀ ਕਾਪੀ ਅਤੇ ਪੈਨਸਿਲ-ਬਕਸ ਉਸ ਵਿਚੋਂ ਕੱਢਦੇ ਹੋਏ ਕਹੀ। ਪਹਿਲੀ ਵਾਰ ਇੰਜ ਨਾ ਕਰ ਸਕਣ ਨੇ ਉਸ ਨੂੰ ਇਕ ਵਾਰੀ ਨਿਸ਼ਾਨਾ ਠੀਕ ਨਾ ਲੱਗਣ ਦੀ ਗੱਲ ਕਹਿਣ ਤੇ ਮਜਬੂਰ ਕਰ ਦਿੱਤਾ ਸੀ।

ਅਖ਼ੀਰ ਡੱਬੇ ਵਿਚ ਨੌਂ ਵਿਦਿਆਰਥੀ ਹੋ ਗਏ। ਉਹ ਤੋਮੋਇ ਗਾਕੁਇਨ ਦੀ ਪਹਿਲੀ ਜਮਾਤ ਦੇ ਵਿਦਿਆਰਥੀ ਸਨ।

ਉਹ ਸਾਰੇ ਹੀ ਇਕੋ ਗੱਡੀ ਵਿਚ ਸਵਾਰ ਹੋ ਸਫ਼ਰ ਕਰਨ ਵਾਲੇ ਸਨ।

## ਤੋਮੋਇ ਵਿਖੇ ਪੜ੍ਹਾਈ

ਇਕ ਰੇਲ ਦੇ ਡੱਬੇ ਵਿਚ ਸਕੂਲ ਜਾਣਾ ਬਹੁਤ ਅਜੀਬ ਗੱਲ ਜਾਪਦੀ ਸੀ। ਜਮਾਤਾਂ ਵਿਚ ਬੈਠਣ ਦਾ ਪ੍ਰਬੰਧ ਵੀ ਕਮਾਲ ਦਾ ਸੀ। ਦੂਜੇ ਸਕੂਲ ਵਿਚ ਹਰੇਕ ਵਿਦਿਆਰਥੀ ਦੇ ਬੈਠਣ ਲਈ ਇਕ ਵਿਸ਼ੇਸ਼ ਡੈਸਕ ਸੀ। ਪਰ ਏਥੇ ਉਨ੍ਹਾਂ ਨੂੰ ਜਿਸ ਸਮੇਂ ਉਹ ਜਿਥੇ ਬੈਠਣਾ ਚਾਹੁਣ, ਉਸ ਦੀ ਆਗਿਆ ਸੀ।

ਕਾਫ਼ੀ ਚਿਰ ਵਿਚਾਰਨ ਤੋਂ ਪਿੱਛੋਂ ਅਤੇ ਆਲੇ-ਦੁਆਲੇ ਨੂੰ ਚੰਗੀ ਤਰ੍ਹਾਂ ਵੇਖ ਲੈਣ ਬਾਅਦ ਤੋਤੋ-ਚਾਨ ਨੇ ਉਸ ਕੁੜੀ ਲਾਗੇ ਬੈਠਣ ਦਾ ਮਨ ਬਣਾ ਲਿਆ, ਜੋ ਕਿ ਸਵੇਰੇ ਉਸ ਪਿੱਛੋਂ ਉਥੇ ਪੁੱਜੀ ਸੀ। ਇਸ ਦਾ ਕਾਰਣ ਇਹ ਸੀ ਕਿ ਉਸ ਕੁੜੀ ਨੇ ਇਕ ਸੁੰਦਰ ਫ਼ਰਾਕ ਪਹਿਨ ਰੱਖੀ ਸੀ, ਉਸ ਉਪਰ ਇਕ ਲੰਮੇ ਕੰਨਾਂ ਵਾਲਾ ਖ਼ਰਗੋਸ਼ ਕੱਢਿਆ ਹੋਇਆ ਸੀ।

ਇਸ ਸਕੂਲ ਬਾਰੇ ਸਭ ਤੋਂ ਵਧ ਵਿਲੱਖਣ ਗੱਲ, ਉਥੋਂ ਦੀ ਪੜ੍ਹਾਈ ਹੀ ਸੀ।

ਆਮ ਕਰਕੇ ਸਕੂਲਾਂ ਵਿਚ ਇਕ ਮਜ਼ਮੂਨ, ਉਦਾਹਰਣ ਵਜੋਂ ਜਾਪਾਨੀ, ਲਈ ਪਹਿਲਾ ਪੀਰੀਅਡ ਨੀਯਤ ਹੁੰਦਾ ਹੈ, ਜਦੋਂ ਤੁਸੀਂ ਸਿਰਫ਼ ਜਾਪਾਨੀ ਭਾਸ਼ਾ ਹੀ ਪੜ੍ਹਨੀ ਹੁੰਦੀ ਹੈ। ਏਦਾਂ ਹੀ ਹਿਸਾਬ ਦੇ ਪੀਰੀਅਡ ਦੌਰਾਨ ਦੂਜੇ ਪੀਰੀਅਡ ਵਿਚ ਸਿਰਫ਼ ਹਿਸਾਬ ਦੀ ਪੜ੍ਹਾਈ ਹੁੰਦੀ ਹੈ। ਪਰ ਇਥੇ ਸਭ ਕੁਝ ਵੱਖਰੀ ਤਰ੍ਹਾਂ ਦਾ ਸੀ। ਪਹਿਲੇ ਪੀਰੀਅਡ ਦੇ ਸ਼ੁਰੂ ਹੁੰਦੇ ਹੀ ਅਧਿਆਪਕਾ ਉਸ ਦਿਨ ਪੜ੍ਹੇ ਜਾਣ ਵਾਲੇ ਵਿਸ਼ਿਆਂ ਦੀਆਂ ਸਮੱਸਿਆਵਾਂ ਅਤੇ ਸਵਾਲਾਂ ਦੀ ਸੂਚੀ ਬਣਾਉਂਦੀ। ਫੇਰ ਉਹ ਕਹਿੰਦੀ, "ਹੁਣ ਇਨ੍ਹਾਂ ਵਿਚੋਂ ਕਿਸੇ ਇਕ ਉਪਰ ਤੁਸੀਂ ਆਪਣੀ ਮਰਜ਼ੀ ਨਾਲ ਜੁਟ ਜਾਓ।"

ਭਾਵੇਂ ਤੁਸੀਂ ਜਾਪਾਨੀ ਦੀ ਜਾਂ ਹਿਸਾਬ ਦੀ ਜਾਂ ਕਿਸੇ ਹੋਰ ਵਿਸ਼ੇ ਦੀ ਪੜ੍ਹਾਈ ਸ਼ੁਰੂ ਕਰੋ, ਇਸ ਗੱਲ ਦਾ ਕੋਈ ਮਹੱਤਵ ਨਹੀਂ ਸੀ। ਕੋਈ ਜਣਾ ਜੇ ਲੇਖ ਪਸੰਦ ਕਰਦਾ ਸੀ, ਉਹ ਕੁਝ ਲਿਖਦਾ ਹੁੰਦਾ। ਏਦਾਂ ਹੀ ਤੁਹਾਡੇ ਪਿੱਛੇ ਬੈਠੇ ਕਿਸੇ ਵਿਦਿਆਰਥੀ ਨੂੰ ਜੇ ਸਾਇੰਸ ਪਸੰਦ ਹੁੰਦੀ, ਉਹ ਇਕ ਸਿਪਿਰਟ-ਬਰਨਰ ਉਪਰ ਫ਼ਲਾਸਕ ਰੱਖ ਕੇ ਕੁਝ ਗਰਮ ਕਰਨ ਲੱਗਦਾ। ਏਦਾਂ ਕਿਸੇ ਵੀ ਕਲਾਸ-ਰੂਮ ਵਿਚ ਇਕ ਛੋਟੇ ਜਿਹੇ ਧਮਾਕੇ ਦੇ ਹੋਣ ਦੀ ਸੰਭਾਵਨਾ ਹੁੰਦੀ।

ਪੜ੍ਹਾਈ ਦੀ ਇਸ ਵਿਧੀ ਕਾਰਣ ਅਧਿਆਪਕਾਂ ਨੂੰ, ਜਿਵੇਂ ਜਿਵੇਂ ਬੱਚੇ ਉਤਲੀਆਂ ਜਮਾਤਾਂ ਚੜ੍ਹਦੇ ਜਾਂਦੇ, ਇਹ ਦੇਖਣ ਦਾ ਮੌਕਾ ਮਿਲਦਾ ਕਿ ਉਨ੍ਹਾਂ ਦੀ ਕਿਸ ਵਿਸ਼ੇ ਵਿਚ ਦਿਲਚਸਪੀ ਹੈ ਅਤੇ ਉਨ੍ਹਾਂ ਦੀ ਸੋਚਣੀ ਦਾ ਢੰਗ ਕੀ ਹੈ ਅਤੇ ਉਨ੍ਹਾਂ ਦੀ ਰਹਿਣੀ-ਬਹਿਣੀ ਕਿੱਦਾਂ ਦੀ ਹੈ। ਆਪਣੇ ਵਿਦਿਆਰਥੀਆਂ ਨੂੰ ਜਾਣਨ ਦਾ ਅਧਿਆਪਕਾਂ ਵਾਸਤੇ ਇਹ ਇਕ ਵਧੀਆ ਤੇ ਆਦਰਸ਼ ਤਰੀਕਾ ਸੀ।

ਜਿਥੋਂ ਤੱਕ ਵਿਦਿਆਰਥੀਆਂ ਦਾ ਸੰਬੰਧ ਸੀ, ਉਹ ਆਪਣੇ ਮਨ-ਪਸੰਦ ਵਿਸ਼ੇ

ਦੀ ਪੜ੍ਹਾਈ ਨਾਲ ਕਾਰਜ ਆਰੰਭਦੇ ਅਤੇ ਏਦਾਂ ਉਨ੍ਹਾਂ ਨੂੰ ਆਪਣੇ ਨਾਪਸੰਦ ਵਿਸ਼ਿਆਂ ਨਾਲ ਸਿੱਝਣ ਲਈ ਪੂਰਾ ਦਿਨ ਮਿਲ ਜਾਂਦਾ। ਇਸ ਲਈ ਉਹ ਉਨ੍ਹਾਂ ਵਿਸ਼ਿਆਂ ਨੂੰ ਆਮ ਕਰਕੇ ਚੰਗੀ ਤਰ੍ਹਾਂ ਪੜ੍ਹ ਸਕਣ ਦੇ ਯੋਗ ਹੋ ਜਾਂਦੇ। ਏਦਾਂ ਅਧਿਐਨ ਕਾਰਜ ਜ਼ਿਆਦਾਤਰ ਸੁਤੰਤਰ ਰੂਪ ਵਿਚ ਚਲਦਾ ਅਤੇ ਵਿਦਿਆਰਥੀਆਂ ਨੂੰ ਜਦ ਵੀ ਲੋੜ ਹੋਏ ਅਧਿਆਪਕਾ ਕੋਲ ਜਾ ਕੇ ਉਸ ਦੀ ਸਲਾਹ ਲੈਣ ਦੀ ਪੂਰੀ ਖੁਲ੍ਹ ਸੀ। ਜੇ ਉਹ ਚਾਹੁੰਦੇ ਤਦ ਅਧਿਆਪਕਾ ਉਨ੍ਹਾਂ ਕੋਲ ਵੀ ਚਲੀ ਜਾਂਦੀ ਅਤੇ ਉਨ੍ਹਾਂ ਦੀ ਹਰੇਕ ਸਮੱਸਿਆ ਨੂੰ ਸਮਝਾਉਂਦੀ ਅਤੇ ਸੁਲਝਾਉਂਦੀ ਰਹਿੰਦੀ, ਜਿੰਨੀ ਦੇਰ ਕਿ ਉਹ ਪੂਰੀ ਤਰ੍ਹਾਂ ਉਨ੍ਹਾਂ ਦੀ ਸਮਝ ਨਾ ਆ ਜਾਂਦੀ। ਇਸ ਪਿੱਛੋਂ ਵਿਦਿਆਰਥੀਆਂ ਨੂੰ ਅਭਿਆਸ ਲਈ 'ਕੱਲੇ ਬੈਠ ਕੇ ਕਰਨ ਲਈ ਹੋਰ ਕੰਮ ਦਿੱਤਾ ਜਾਂਦਾ। ਇਹ ਸਹੀ ਅਰਥਾਂ ਵਿਚ ਅਧਿਐਨ ਜਾਂ ਪੜ੍ਹਾਈ ਸੀ। ਅਤੇ ਏਦਾਂ ਆਮ ਵਾਂਗ ਇਕ ਵੀ ਵਿਦਿਆਰਥੀ ਐਵੇਂ ਬੇਧਿਆਨਾ ਬੈਠਾ ਨਹੀਂ ਸੀ ਲੱਭ ਸਕਦਾ ਜਦ ਕਿ ਅਧਿਆਪਕ ਕਿਸੇ ਵਿਸ਼ੇ ਬਾਰੇ ਗੱਲਬਾਤ ਕਰ ਰਿਹਾ ਹੋਵੇ ਅਤੇ ਉਸ ਦੀ ਵਿਆਖਿਆ ਕਰ ਰਿਹਾ ਹੋਵੇ।

ਭਾਵੇਂ ਪਹਿਲੀ ਜਮਾਤ ਦੇ ਬੱਚੇ ਹਾਲੀ ਸੁਤੰਤਰ ਅਧਿਐਨ ਦੀ ਪੱਧਰ ਤਕ ਨਹੀਂ ਸਨ ਪੁੱਜੇ, ਪਰ ਉਨ੍ਹਾਂ ਨੂੰ ਵੀ ਜਿਸ ਵਿਸ਼ੇ ਤੇ ਉਹ ਚਾਹੁਣ, ਉਸ ਦੀ ਪੜ੍ਹਾਈ ਸ਼ੁਰੂ ਕਰਨ ਦੀ ਆਗਿਆ ਜਾਂ ਖੁਲ੍ਹ ਸੀ।

ਕੁਝ ਬੱਚੇ ਵਰਣਮਾਲਾ ਲਿਖਦੇ, ਕੁਝ ਤਸਵੀਰਾਂ ਵਾਹੁੰਦੇ, ਕੁਝ ਪੁਸਤਕਾਂ ਪੜ੍ਹਦੇ ਅਤੇ ਕਈ ਕਸਰਤ ਕਰਦੇ। ਤੋਤੋ-ਚਾਨ ਦੇ ਨਾਲ ਦੀ ਕੁੜੀ ਨੂੰ ਪਹਿਲਾਂ ਹੀ ਪੂਰੀ ਵਰਣਮਾਲਾ ਆਉਂਦੀ ਸੀ। ਅਤੇ ਉਹ ਉਨ੍ਹਾਂ ਅੱਖਰਾਂ ਨੂੰ ਆਪਣੀ ਕਾਪੀ ਵਿਚ ਲਿਖ ਰਹੀ ਸੀ। ਤੋਤੋ-ਚਾਨ ਲਈ ਇਹ ਸਭ ਕੁਝ ਏਨਾ ਓਪਰਾ ਜਿਹਾ ਸੀ ਕਿ ਉਹ ਜ਼ਰਾ ਘਬਰਾ ਜਿਹੀ ਗਈ ਅਤੇ ਉਹ ਫ਼ੈਸਲਾ ਨਹੀਂ ਸੀ ਕਰ ਸਕਦੀ ਕਿ ਉਹ ਕੀ ਕਰੇ।

ਏਨੇ ਨੂੰ ਉਸ ਪਿੱਛੇ ਬੈਠਾ ਹੋਇਆ ਮੁੰਡਾ ਉਠਿਆ ਅਤੇ ਆਪਣੀ ਕਾਪੀ ਫੜੀ ਬਲੈਕ-ਬੋਰਡ ਵੱਲ ਗਿਆ; ਸਪਸ਼ੱਟ ਸੀ ਕਿ ਉਹ ਅਧਿਆਪਕਾ ਤੋਂ ਕੁਝ ਪੁੱਛਣ ਗਿਆ ਸੀ। ਉਹ ਬਲੈਕ-ਬੋਰਡ ਦੇ ਕੋਲ ਇਕ ਡੈਸਕ ਉਪਰ ਬੈਠੀ, ਕਿਸੇ ਦੂਜੇ ਵਿਦਿਆਰਥੀ ਨੂੰ ਕੁਝ ਸਮਝਾ ਰਹੀ ਸੀ। ਤੋਤੋ-ਚਾਨ ਨੇ ਕਮਰੇ ਵਿਚ ਚਾਰ-ਚੁਫ਼ੇਰੇ ਦੇਖਣਾ ਬੰਦ ਕਰ ਦਿੱਤਾ ਅਤੇ ਆਪਣੇ ਹੱਥਾਂ ਵਿਚ ਠੋਡੀ ਟਿਕਾ ਕੇ ਉਸ ਤੁਰੇ ਜਾਂਦੇ ਮੁੰਡੇ ਦੀ ਪਿੱਠ 'ਤੇ ਨਜ਼ਰਾਂ ਟਿਕਾ ਲਈਆਂ। ਉਹ ਮੁੰਡਾ ਆਪਣੀ ਲੱਤ ਨੂੰ ਘਸੀਟ ਰਿਹਾ ਸੀ ਅਤੇ ਉਸ ਦਾ ਸਰੀਰ ਬੁਰੀ ਤਰ੍ਹਾਂ ਡਗਮਗਾ ਰਿਹਾ ਸੀ। ਤੋਤੋ-ਚਾਨ ਨੇ ਪਹਿਲਾਂ ਤਾਂ ਸੋਚਿਆ ਕਿ ਉਹ ਜਾਣ-ਬੁਝ ਕੇ ਏਦਾਂ ਕਰ ਰਿਹਾ ਸੀ, ਪਰ ਉਹ ਛੇਤੀ ਹੀ ਇਹ ਗੱਲ ਸਮਝ ਗਈ ਕਿ ਮੁੰਡਾ ਵਿਚਾਰਾ ਮਜਬੂਰ ਸੀ।

ਮੁੰਡੇ ਦੇ ਆਪਣੀ ਮੇਜ਼ ਤਕ ਪੁੱਜਣ ਤੱਕ ਤੋਤੋ-ਚਾਨ ਉਸ ਨੂੰ ਤੱਕਦੀ ਰਹੀ। ਉਨ੍ਹਾਂ ਦੀਆਂ ਅੱਖਾਂ ਚਾਰ ਹੋਈਆਂ। ਮੁੰਡਾ ਮੁਸਕਰਾਇਆ। ਤੋਤੋ-ਚਾਨ ਵੀ ਹੱਸ

ਪਈ। ਉਸ ਨੂੰ ਡੈਸਕ ਤੇ ਬੈਠਣ ਲੱਗਿਆਂ ਬਾਕੀ ਬੱਚਿਆਂ ਨਾਲੋਂ ਕਿਤੇ ਵਧ ਸਮਾਂ ਲੱਗਾ, ਪਰ ਜਦ ਉਹ ਉਸ ਦੇ ਪਿਛਲੇ ਡੈਸਕ ਤੇ ਬਹਿ ਗਿਆ, ਤੋਤੋ-ਚਾਨ ਨੇ ਉਸ ਤੋਂ ਪੁੱਛਿਆ, ''ਤੂੰ ਭਲਾ ਏਦਾਂ ਕਿਉਂ ਤੁਰਦਾ ਏਂ?''

ਉਸ ਨੇ ਦਾਨਿਆਂ ਵਾਂਗ ਨਿਮਰਤਾ-ਭਰੇ ਲਹਿਜੇ 'ਚ ਹੌਲੀ ਜਿਹੀ ਜਵਾਬ ਦਿੱਤਾ, ''ਮੈਨੂੰ ਪੋਲੀਓ ਏ।''

''ਪੋਲੀਓ?'' ਤੋਤੋ-ਚਾਨ ਨੇ ਸ਼ਬਦ ਦੁਹਰਾਇਆ, ਉਸ ਨੇ ਇਹ ਸ਼ਬਦ ਪਹਿਲਾਂ ਕਦੀ ਨਹੀਂ ਸੀ ਸੁਣਿਆ।

''ਹਾਂ ਜੀ, ਪੋਲੀਓ'' ਉਹ ਬੁੜਬੁੜਾਇਆ। ''ਮੇਰੀ ਸਿਰਫ਼ ਲੱਤ ਹੀ ਨਹੀਂ, ਮੇਰੇ ਹੱਥ ਤੇ ਵੀ ਇਸ ਦਾ ਅਸਰ ਹੈ।'' ਉਸ ਨੇ ਆਪਣਾ ਹੱਥ ਫੈਲਾਇਆ। ਤੋਤੋ-ਚਾਨ ਨੇ ਉਸ ਦੇ ਖੱਬੇ ਹੱਥ ਵਲ ਤੱਕਿਆ। ਉਸ ਦੀਆਂ ਲੰਮੀਆਂ ਉਂਗਲਾਂ ਟੇਢੀਆਂ ਸਨ ਅਤੇ ਆਪਸ ਵਿਚ ਜੁੜੀਆਂ ਜਾਪਦੀਆਂ ਸਨ।

''ਕੀ ਇਸ ਬਾਰੇ ਉਹ ਕੁਝ ਨਹੀਂ ਕਰ ਸਕਦੇ?'' ਉਸ ਨੇ ਫ਼ਿਕਰਮੰਦ ਹੋ ਕੇ ਪੁੱਛਿਆ। ਉਸ ਕੋਈ ਜਵਾਬ ਨਾ ਦਿੱਤਾ ਅਤੇ ਤੋਤੋ-ਚਾਨ ਪਰੇਸ਼ਾਨ ਹੋ ਗਈ। ਕਾਸ਼! ਉਸ ਇਹ ਸਵਾਲ ਨਾ ਕੀਤਾ ਹੁੰਦਾ। ਪਰ ਮੁੰਡੇ ਨੇ ਟਹਿਕਦੇ ਹੋਏ ਕਿਹਾ, ''ਮੇਰਾ ਨਾਂ ਯਾਸੂਆਕੀ ਯਾਮਾਮੋਤੇ ਹੈ। ਤੇਰਾ ਭਲਾ ਕੀ ਨਾਂ ਏ?''

ਉਹ ਉਸ ਨੂੰ ਖੇੜੇ-ਭਰੀ ਆਵਾਜ਼ ਵਿਚ ਇਹ ਕੁਝ ਕਹਿੰਦੇ ਹੋਏ ਸੁਣ ਕੇ ਏਨੀ ਖ਼ੁਸ਼ ਹੋਈ ਕਿ ਉਸ ਨੇ ਉੱਚੀ ਸਾਰੀ ਜਵਾਬ ਦਿਤਾ, ''ਮੈਂ ਤੋਤੋ-ਚਾਨ ਹਾਂ।'' ਏਦਾਂ ਯਾਸੂਆਕੀ ਯਾਮਾਮੋਤੇ ਅਤੇ ਤੋਤੋ-ਚਾਨ ਮਿੱਤਰ ਬਣ ਗਏ।

ਧੁੱਪ ਕਾਰਣ ਗੱਡੀ ਅੰਦਰ ਕਾਫ਼ੀ ਗਰਮੀ ਹੋ ਗਈ। ਕਿਸੇ ਨੇ ਇਕ ਖਿੜਕੀ ਖੋਲ੍ਹ ਦਿੱਤੀ। ਬਸੰਤ ਦੀ ਤਾਜ਼ਾ ਹਵਾ ਡੱਬੇ ਵਿਚ ਰੁਮਕੀ ਅਤੇ ਉਸ ਨਾਲ ਬੱਚਿਆਂ ਦੇ ਵਾਲ ਬਿਖਰ ਬਿਖਰ ਲਹਿਰਾਉਣ ਲੱਗੇ।

ਏਦਾਂ ਸ਼ੁਰੂ ਹੋਇਆ ਤੋਮੋਇ ਵਿਖੇ ਤੋਤੋ-ਚਾਨ ਦਾ ਪਹਿਲਾ ਦਿਨ।

## ਸਮੁੰਦਰੀ ਖ਼ੁਰਾਕ ਅਤੇ ਜ਼ਮੀਨੀ ਖ਼ੁਰਾਕ

ਹੁਣ ਸਮਾਂ ਆ ਗਿਆ ਸੀ ''ਕੁਝ ਨਾ ਕੁਝ ਸਮੁੰਦਰ ਤੋਂ ਅਤੇ ਕੁਝ ਨਾ ਕੁਝ ਪਹਾੜਾਂ ਤੋਂ'' ਦਾ ਭਾਵ ਦੁਪਹਿਰ ਦੇ ਖਾਣੇ ਦਾ ਸਮਾਂ, ਜਿਸ ਦਾ ਤੋਤੋ-ਚਾਨ ਬੜੀ ਬੇਸਬਰੀ ਨਾਲ ਇੰਤਜ਼ਾਰ ਕਰ ਰਹੀ ਸੀ।

ਮੁੱਖ ਅਧਿਆਪਕ ਨੇ ਇਹ ਉਕਤੀ ਇਕ ਸੰਤੁਲਤ ਖ਼ੁਰਾਕ ਨੂੰ ਦਰਸਾਉਣ ਵਾਸਤੇ ਘੜੀ ਸੀ – ਭਾਵ ਚੌਲਾਂ ਤੋਂ ਇਲਾਵਾ ਜਿੰਦਾਂ ਦਾ ਹੋਰ ਖਾਣਾ ਉਹ ਬੱਚਿਆਂ ਤੋਂ ਲਿਆਉਣ ਦੀ ਆਸ ਰੱਖਦੇ ਸਨ, ਉਸ ਲਈ ਉਹ ਇਹ ਸ਼ਬਦ ਵਰਤਦੇ ਸਨ। ''ਆਪਣੇ ਬੱਚਿਆਂ ਨੂੰ ਸਭ ਕੁਝ ਖਾਣਾ ਸਿਖਾਓ,'' ਅਤੇ ''ਜ਼ਰਾ ਦੇਖਣਾ ਕਿ ਉਹ ਚੰਗਾ ਪੌਸ਼ਟਿਕ ਸੰਤੁਲਤ ਖਾਣਾ ਲਿਆਉਣ,'' ਵਰਗੇ ਆਮ ਫ਼ਿਕਰੇ ਵਰਤਣ

ਦੀ ਥਾਂ ਮੁੱਖ ਅਧਿਆਪਕ ਮਾਪਿਆਂ ਨੂੰ ਬੱਚਿਆਂ ਦੇ ਲੰਚ-ਬਕਸ ਵਿਚ 'ਕੁਝ ਨਾ ਕੁਝ ਸਮੁੰਦਰ ਤੋਂ ਅਤੇ ਕੁਝ ਨਾ ਕੁਝ ਪਹਾੜਾਂ ਤੋਂ, ਪਾ ਕੇ ਘੱਲਣ ਲਈ ਕਹਿੰਦੇ ਸਨ।

'ਕੁਝ ਨਾ ਕੁਝ ਸਮੁੰਦਰ ਤੋਂ ਦਾ ਭਾਵ ਸੀ ਸਮੁੰਦਰੀ ਖ਼ੁਰਾਕ – ਜਿਵੇਂ ਕਿ ਮੱਛੀਆਂ ਤਸੁਕਦਾ-ਨੀ (ਸੋਇਆ ਚੱਟਣੀ ਅਤੇ ਮਿੱਠੀ ਜਾਪਾਨੀ ਰਾਬ ਵਿਚ ਉਬਾਲੀ ਹੋਈ ਛੋਟੀ ਜਿਹੀ ਪੇਪੜੀ ਮੱਛੀ, ਆਦਿ, ਵਾਲਾ ਭੋਜਨ), ਜਦ ਕਿ 'ਕੁਝ ਨਾ ਕੁਝ ਪਹਾੜਾਂ ਤੋਂ ਦਾ ਅਰਥ ਸੀ, ਜ਼ਮੀਨ ਤੋਂ ਪ੍ਰਾਪਤ ਹੋਣ ਵਾਲੀ ਖ਼ੁਰਾਕ – ਜਿਵੇਂ ਕਿ ਸਬਜ਼ੀਆਂ, ਗੋ-ਮਾਸ, ਸੂਰ ਅਤੇ ਮੁਰਗ਼ੀਆਂ ਦਾ ਮਾਸ – ਆਦਿ।

ਮਾਂ ਇਸ ਤੋਂ ਬਹੁਤ ਪ੍ਰਭਾਵਿਤ ਹੋਈ ਅਤੇ ਸੋਚਣ ਲੱਗੀ ਕਿ ਬਹੁਤ ਘੱਟ ਮੁੱਖ ਅਧਿਆਪਕ ਅਜਿਹੇ ਹੋਣਗੇ ਜੋ ਕਿ ਏਨੀ ਮਹੱਤਵਪੂਰਣ ਗੱਲ ਨੂੰ ਏਨੇ ਸਾਦੇ ਸ਼ਬਦਾਂ ਵਿਚ ਪ੍ਰਗਟਾ ਸਕਣ ਦੇ ਯੋਗ ਹੋਣ। ਹੋਰ ਵਾਧੇ ਵਾਲੀ ਗੱਲ ਇਹ ਸੀ ਕਿ ਦੋ ਕਿਸਮਾਂ ਵਿਚੋਂ ਚੋਣ ਕਰਨੀ ਹੋਰ ਸਆਲੀ ਹੋ ਜਾਂਦੀ ਸੀ। ਅਤੇ ਇਸ ਦੇ ਨਾਲ ਹੀ



ਮੁੱਖ ਅਧਿਆਪਕ ਨੇ ਇਹ ਵੀ ਦੱਸਿਆ ਸੀ ਕਿ ਇਨ੍ਹਾਂ ਦੋਹਾਂ ਲੋੜਾਂ ਨੂੰ ਪੂਰਿਆਂ ਕਰਨ ਵਾਸਤੇ ਕੋਈ ਉਚੇਚ ਕਰਕੇ ਦਿਮਾਗ਼ ਲੜਾਉਣ ਦੀ ਕੋਈ ਲੋੜ ਨਹੀਂ ਸੀ। ਜ਼ਮੀਨੀ ਖ਼ੁਰਾਕ ਕਿਨਪੀਰਾ ਗੋਬੋ (ਮਸਾਲੇਦਾਰ ਜ਼ਿਮੀਕੰਦ) ਜਾਂ ਇਕ ਆਮਲੇਟ ਅਤੇ ਸਮੁੰਦਰੀ ਖ਼ੁਰਾਕ ਨਿਰੀ ਸੁਕਾਈ ਹੋਈ ਬੋਨੀਤੋ (ਇਕ ਤਰ੍ਹਾਂ ਦੀ ਮੱਛੀ) ਨੂੰ ਰਾੜ੍ਹ ਕੇ ਬਣਾਇਆ ਭੋਜਨ ਵੀ ਹੋ ਸਕਦਾ ਹੈ। ਜਾਂ ਹੋਰ ਇਸ ਤੋਂ ਵੀ ਸਾਦਾ ਭੋਜਨ, ਤੁਸੀਂ 'ਸਮੁੰਦਰ' ਤੋਂ ਨੋਰੀ (ਇਕ ਤਰ੍ਹਾਂ ਦੀ ਸਮੁੰਦਰੀ ਕਾਈ) ਅਤੇ 'ਪਹਾੜ' ਤੋਂ ਪਲੱਮ ਦੀ ਚਟਨੀ ਦਾ ਲੈ ਸਕਦੇ ਹੋ।

ਪਹਿਲੇ ਦਿਨ ਵਾਂਗ ਹੀ ਜਦ ਤੋਤੋ-ਚਾਨ ਸਧਰਾਈਆਂ ਨਜ਼ਰਾਂ ਨਾਲ ਇਹ ਕੁਝ ਵੇਖਦੀ ਰਹੀ ਸੀ, ਮੁੱਖ ਅਧਿਆਪਕ ਆਏ ਅਤੇ ਉਨ੍ਹਾਂ ਸਾਰਿਆਂ ਦੇ ਲੰਚ-ਬਕਸ ਦੇਖੇ।

''ਕਿਉਂ ਬਈ ਤੁਸੀਂ ਕੁਝ ਨਾ ਕੁਝ ਸਮੁੰਦਰ ਤੋਂ ਅਤੇ ਕੁਝ ਨਾ ਕੁਝ ਪਹਾੜਾਂ ਤੋਂ ਲੈ ਕੇ ਆਏ ਹੋ ਨਾ?'' ਉਨ੍ਹਾਂ ਹਰੇਕ ਦਾ ਖਾਣਾ ਪੜਤਾਲਦੇ ਹੋਏ ਪੁੱਛਿਆ। ਇਹ ਮਲੂਮ ਕਰਨਾ ਕਿ ਹਰੇਕ ਜਣਾ ਸਮੁੰਦਰ ਤੋਂ ਅਤੇ ਪਹਾੜਾਂ ਤੋਂ ਕੀ ਲਿਆਇਆ ਸੀ, ਬੜੀ ਉਤੇਜਨਾ ਵਾਲੀ ਗੱਲ ਸੀ।

ਕਈ ਵਾਰ ਇਕ ਮਾਂ ਏਨੀ ਰੁੱਝੀ ਹੁੰਦੀ ਕਿ ਉਹ ਆਪਣੇ ਬੱਚੇ ਨੂੰ ਸਿਰਫ਼ ਕੁਝ ਸਮੁੰਦਰ ਤੋਂ ਜਾਂ ਸਿਰਫ਼ ਕੁਝ ਪਹਾੜਾਂ ਤੋਂ ਹੀ ਬਣਾ ਕੇ ਘੱਲਦੀ। ਪਰ ਫ਼ਿਕਰ ਵਾਲੀ ਕੋਈ ਗੱਲ ਨਹੀਂ ਸੀ। ਜਦ ਮੁੱਖ ਅਧਿਆਪਕ ਮੁਆਇਨੇ ਲਈ ਫੇਰਾ ਮਾਰ ਰਹੇ ਹੁੰਦੇ, ਉਨ੍ਹਾਂ ਦੀ ਵਹੁਟੀ ਇਕ ਰਸੋਈਏ ਵਾਲਾ ਚਿੱਟਾ ਐਪਰਨ ਪਾਈ ਆਪਣੇ ਦੋਵਾਂ ਹੱਥਾਂ ਵਿਚ ਇਕ ਇਕ ਡੋਂਗਾ ਫੜੀ, ਉਨ੍ਹਾਂ ਦੇ ਪਿੱਛੇ ਪਿੱਛੇ ਤੁਰੀ ਜਾਂਦੀ। ਜੇਕਰ ਮੁੱਖ ਅਧਿਆਪਕ ਕਿਸੇ ਸ਼ਾਗਿਰਦ ਸਾਹਵੇਂ ਖੜੋ ਕੇ ਕਹਿੰਦੇ, ''ਸਮੁੰਦਰ'', ਉਹ ਕਾਫ਼ੀ ਉਬਾਲੇ ਹੋਏ ਚਿਕੂਵਾ (ਮੱਛੀ ਦੇ ਰੋਲ) 'ਸਮੁੰਦਰ' ਵਾਲੇ ਡੋਂਗੇ 'ਚੋਂ ਉਲੱਦ ਦਿੰਦੀ, ਅਤੇ ਜੇਕਰ ਮੁੱਖ ਅਧਿਆਪਕ ਬੋਲਦੇ, ''ਪਹਾੜ'' ਉਹ ਸੋਇਆ ਨਾਲ ਤੜਕੇ ਆਲੂ 'ਪਹਾੜ' ਵਾਲੇ ਡੋਂਗੇ ਵਿਚੋਂ ਕੜਛੀ ਨਾਲ ਉਲੱਦ ਦਿੰਦੀ।

ਕਿਸੇ ਨੇ ਵੀ ਕਦੀ ਇਹ ਕਹਿਣ ਬਾਰੇ ਸੋਚਿਆ ਤਕ ਨਹੀਂ ਸੀ, ''ਮੈਨੂੰ ਫਿਸ਼-ਰੋਲ ਚੰਗੇ ਨਹੀਂ ਲੱਗਦੇ'' ਅਤੇ ਨਾ ਹੀ ਕਦੀ ਕਿਸੇ ਇਹ ਕਹਿਣ ਦੀ ਜੁਰਅਤ ਕੀਤੀ ਸੀ ਕਿ ਫਲਾਣੇ ਦਾ ਲੰਚ ਬਹੁਤ ਵਧੀਆ ਸੀ ਅਤੇ ਫਲਾਣੇ ਦਾ ਘਟੀਆ। ਬੱਚੇ ਨੂੰ ਤਾਂ ਸਿਰਫ਼ ਇਸ ਗੱਲ ਦੀ ਚਿੰਤਾ ਹੁੰਦੀ ਸੀ ਕਿ ਉਹ ਦੋ ਲੋੜੀਂਦੀਆਂ ਵਸਤਾਂ – ਸਮੁੰਦਰ ਤੇ ਪਹਾੜਾਂ – ਦੀ ਪੂਰਤੀ ਕਰਦੇ ਸਨ ਜਾਂ ਨਹੀਂ ਅਤੇ ਜੇਕਰ ਉਹ ਸੰਤੁਸ਼ਟ ਹੁੰਦੇ ਤਾਂ ਉਨ੍ਹਾਂ ਦੀ ਖ਼ੁਸ਼ੀ ਪੂਰਨ ਹੁੰਦੀ ਅਤੇ ਉਹ ਸਾਰੇ ਖਿੜੇ ਹੁੰਦੇ।

'ਕੁਝ ਨਾ ਕੁਝ ਸਮੁੰਦਰ ਤੋਂ ਅਤੇ ਕੁਝ ਨਾ ਕੁਝ ਪਹਾੜਾਂ ਤੋਂ' ਦੇ ਭਾਵ ਦੀ ਤੋਤੋ-ਚਾਨ ਨੂੰ ਸਮਝ ਆ ਗਈ ਸੀ। ਇਸ ਕਰਕੇ ਉਸ ਦੇ ਮਨ ਵਿਚ ਸ਼ੱਕ ਪੈਦਾ ਹੋ ਗਏ ਕਿ ਮਾਂ ਦਾ ਕਾਹਲੀ ਨਾਲ ਤਿਆਰ ਕੀਤਾ ਖਾਣਾ ਸ਼ਾਇਦ ਉਸ ਦਿਨ ਪ੍ਰਵਾਨ ਨਾ ਹੋਵੇ। ਪਰ ਜਦ ਉਸ ਨੇ ਲੰਚ-ਬਕਸ ਖੋਲ੍ਹਿਆ, ਉਸ ਨੂੰ ਏਨਾ ਸ਼ਾਨਦਾਰ

ਖਾਣਾ ਨਜ਼ਰ ਆਇਆ ਕਿ ਉਹ ਇਹ ਕਹਿਣੋਂ ਆਪਣੇ ਆਪ ਨੂੰ ਰੋਕ ਨਾ ਸਕੀ, ''ਵਾਹ ਬਈ ਵਾਹ, ਵਧੀਆ ਬਈ ਵਧੀਆ!''

ਤੋਤੋ-ਚਾਨ ਦੇ ਲੰਚ ਵਿਚ ਗੂੜ੍ਹੇ ਪੀਲੇ ਰੰਗ ਦੀ ਆਂਡਿਆਂ ਦੀ ਭੁਰਜੀ, ਹਰੀਆਂ ਫਲੀਆਂ, ਭੂਰੇ ਡੇਂਬੂ ਅਤੇ ਗੁਲਾਬੀ ਕੱਡ ਮੱਛੀ ਦੇ ਪੂੰਗ ਦੀਆਂ ਪਾਪੜੀਆਂ ਸ਼ਾਮਲ ਸਨ। ਇਹ ਇੰਜ ਸੀ ਜਿਵੇਂ ਕਿ ਇਕ ਰੰਗ-ਬਰੰਗਾ ਬਗੀਚਾ ਖਿੜਿਆ ਹੋਵੇ।

''ਕਿੰਨਾ ਸੁਹਣਾ ਏ,'' ਮੁੱਖ ਅਧਿਆਪਕ ਨੇ ਕਿਹਾ।

ਤੋਤੋ-ਚਾਨ ਝੂਣੀ ਗਈ। ''ਮਾਂ ਬੜੀ ਵਧੀਆ ਬਾਵਰਚਨ ਏ,'' ਉਹ ਬੋਲੀ।

''ਸਚਮੁੱਚ ਉਹ ਹੈ, ਕਿਉਂ ਬਈ, ਹੈ ਨਾ!'' ਮੁੱਖ ਅਧਿਆਪਕ ਬੋਲੇ। ਫੇਰ ਉਨ੍ਹਾਂ ਨੇ ਡੇਂਬੂ ਵਲ ਇਸ਼ਾਰਾ ਕੀਤਾ। ''ਹੱਛਾ ਬਈ। ਭਲਾ ਇਹ ਕੀ ਏ? ਇਹ ਸਮੁੰਦਰ ਤੋਂ ਏ ਜਾਂ ਪਹਾੜਾਂ ਤੋਂ?''

ਤੋਤੋ-ਚਾਨ ਨੇ ਉਸ ਸਬਜ਼ੀ ਵਲ ਤੱਕਿਆ, ਉਹ ਹੈਰਾਨ ਸੀ ਕਿ ਕਿਹੜੀ ਗੱਲ ਸਹੀ ਸੀ। ਉਸ ਦਾ ਰੰਗ ਮਿੱਟੀ ਵਰਗਾ ਸੀ, ਇਸ ਕਰਕੇ ਹੋ ਸਕਦਾ ਸੀ ਉਹ ਪਹਾੜਾਂ ਤੋਂ ਹੋਵੇ। ਪਰ ਉਹ ਯਕੀਨੀ ਤੌਰ ਤੇ ਕੁਝ ਨਹੀਂ ਸੀ ਕਹਿ ਸਕਦੀ।

''ਮੈਨੂੰ ਨਹੀਂ ਪਤਾ,'' ਉਹ ਬੋਲੀ।

ਮੁੱਖ ਅਧਿਆਪਕ ਨੇ ਫੇਰ ਸਾਰੇ ਸਕੂਲ ਨੂੰ ਸੰਬੋਧਨ ਕੀਤਾ, ''ਡੇਂਬੂ ਕਿਥੋਂ ਆਉਂਦੇ ਹਨ, ਸਮੁੰਦਰ ਤੋਂ ਜਾਂ ਪਹਾੜਾਂ ਤੋਂ?''

ਕੁਝ ਚਿਰ ਰੁਕ ਕੇ, ਜਦ ਸਾਰੇ ਬੱਚੇ ਇਸ ਬਾਰੇ ਸੋਚ ਰਹੇ ਸਨ, ਕੁਝ ਚੀਕੇ, ''ਪਹਾੜਾਂ ਤੋਂ'', ਅਤੇ ਦੂਜਿਆਂ ਨੇ ਰੌਲਾ ਪਾਇਆ, ''ਸਮੁੰਦਰ ਤੋਂ'', ਪਰ ਜਾਪਦਾ ਸੀ ਕਿ ਕਿਸੇ ਨੂੰ ਵੀ ਪੱਕਾ ਪਤਾ ਨਹੀਂ ਸੀ।

''ਹੱਛਾ, ਮੈਂ ਤੁਹਾਨੂੰ ਦੱਸਦਾਂ ਹਾਂ,'' ਮੁੱਖ ਅਧਿਆਪਕ ਬੋਲੇ। ''ਡੇਂਬੂ ਸਮੁੰਦਰ ਤੋਂ ਆਉਂਦੇ ਹਨ।''

''ਕਿਵੇਂ ਜੀ?'' ਇਕ ਮੋਟੇ ਜਿਹੇ ਮੁੰਡੇ ਨੇ ਸਵਾਲ ਕੀਤਾ।

ਡੈਸਕਾਂ ਦੇ ਦਾਇਰੇ ਵਿਚ ਖੜੇ ਹੋ ਕੇ ਮੁੱਖ ਅਧਿਆਪਕ ਨੇ ਗੱਲ ਸਮਝਾਈ, ''ਡੇਂਬੂ ਪਕਾਈ ਗਈ ਮੱਛੀ ਦੀਆਂ ਹੱਡੀਆਂ ਤੇ ਰਹਿ ਗਏ ਮਾਸ ਨੂੰ ਖੁਰਚ ਕੇ ਬਣਾਈ ਜਾਂਦੀ ਹੈ। ਉਸ ਨੂੰ ਪਹਿਲਾਂ ਹੌਲੇ ਹੌਲੇ ਰਾੜ੍ਹਿਆ ਜਾਂਦਾ ਹੈ ਅਤੇ ਫੇਰ ਉਸ ਦਾ ਕੀਮਾ ਕੀਤਾ ਜਾਂਦਾ ਹੈ। ਉਸ ਤੋਂ ਬਾਅਦ ਉਨ੍ਹਾਂ ਟੁਕੜਿਆਂ ਨੂੰ ਸੁਕਾ ਕੇ ਵਿੱਚ ਮਸਾਲੇ ਪਾਏ ਜਾਂਦੇ ਹਨ।''

''ਹੋ!'' ਬੱਚੇ ਪ੍ਰਭਾਵਿਤ ਹੋ ਕੇ ਕਹਿ ਉਠੇ। ਏਨੇ ਨੂੰ ਕਿਸੇ ਨੇ ਪੁੱਛਿਆ ਕਿ ਕੀ ਉਹ ਤੋਤੋ-ਚਾਨ ਦੇ ਡੇਂਬੂ ਨੂੰ ਵੇਖ ਸਕਦੇ ਹਨ।

''ਹਾਂ ਜੀ, ਜ਼ਰੂਰ,'' ਮੁੱਖ ਅਧਿਆਪਕ ਨੇ ਕਿਹਾ ਅਤੇ ਸਕੂਲ ਦੇ ਸਾਰੇ ਬੱਚੇ ਤੋਤੋ-ਚਾਨ ਦੇ ਡੇਂਬੂ ਨੂੰ ਤੱਕਣ ਲਈ ਉਸ ਕੋਲ ਗਏ। ਉਹਨਾਂ ਵਿਚ ਅਜਿਹੇ ਬੱਚੇ ਵੀ ਸਨ ਜਿਨ੍ਹਾਂ ਨੂੰ ਪਤਾ ਸੀ ਕਿ ਡੇਂਬੂ ਕੀ ਹੁੰਦਾ ਹੈ, ਪਰ ਉਨ੍ਹਾਂ ਦੀ ਵੀ ਦੂਜੇ ਬੱਚਿਆਂ ਵਾਂਗ ਦਿਲਚਸਪੀ ਜਾਗੀ ਤੇ ਉਨ੍ਹਾਂ ਇਹ ਵੇਖਣਾ ਚਾਹਿਆ ਕਿ ਕੀ

ਤੋਤੋ-ਚਾਨ ਦਾ ''ਡੇਂਬੂ'' ਉਨ੍ਹਾਂ ਦੇ ਘਰ ਵਿਚ ਬਣਨ ਵਾਲੇ ਡੇਂਬੂ ਨਾਲੋਂ ਕਿਤੇ ਵੱਖਰੀ ਤਰ੍ਹਾਂ ਦਾ ਤਾਂ ਨਹੀਂ। ਏਦਾਂ ਏਨੇ ਸਾਰੇ ਬੱਚਿਆਂ ਨੇ ਤੋਤੋ-ਚਾਨ ਦੇ 'ਡੇਂਬੂ' ਨੂੰ ਸੁੰਘਿਆ ਕਿ ਤੋਤੋ-ਚਾਨ ਘਬਰਾ ਗਈ ਕਿ ਕਿਧਰੇ 'ਡੇਂਬੂ' ਦੇ ਛੋਟੇ ਛੋਟੇ ਟੁਕੜੇ ਉਡ ਹੀ ਨਾ ਜਾਣ।

ਉਸ ਪਹਿਲੇ ਦਿਨ, ਦੁਪਹਿਰ ਦੇ ਖਾਣੇ ਸਮੇਂ ਤੋਤੋ-ਚਾਨ ਜ਼ਰਾ ਕੁ ਘਬਰਾ ਜਿਹੀ ਗਈ ਸੀ, ਪਰ ਵਾਹਵਾ ਮੌਜ-ਮੇਲਾ ਰਿਹਾ। ਇਹ ਬੜੀ ਹੈਰਾਨੀਜਨਕ ਗੱਲ ਸੀ ਕਿ ਕਿਹੜੀ ਸਮੁੰਦਰੀ ਖ਼ੁਰਾਕ ਸੀ ਤੇ ਕਿਹੜੀ ਜ਼ਮੀਨੀ। ਉਸ ਨੂੰ ਪਤਾ ਲੱਗ ਗਿਆ ਸੀ 'ਡੇਂਬੂ' ਮੱਛੀ ਦਾ ਬਣਦਾ ਹੈ ਅਤੇ ਮਾਂ ਨੂੰ ਯਾਦ ਸੀ ਕਿ ਉਹ ਕੁਝ ਨਾ ਕੁਝ ਸਮੁੰਦਰ ਤੋਂ ਅਤੇ ਕੁਝ ਨਾ ਕੁਝ ਪਹਾੜਾਂ ਤੋਂ ਖਾਣੇ ਵਿਚ ਸ਼ਾਮਲ ਕਰੇ। ਮੁੱਕਦੀ ਗੱਲ ਉਸ ਨੇ ਤਸੱਲੀ ਨਾਲ ਸੋਚਿਆ ਕਿ ਸਭ ਕੁਝ ਠੀਕ-ਠਾਕ ਸੀ।

ਅਤੇ ਦੂਜੀ ਗੱਲ ਜਿਸ ਨਾਲ ਤੋਤੋ-ਚਾਨ ਪ੍ਰਸੰਨ ਹੋਈ, ਇਹ ਸੀ ਕਿ ਜਦ ਉਸ ਮਾਂ ਦਾ ਪਕਾਇਆ ਦੁਪਹਿਰ ਦਾ ਖਾਣਾ ਖਾਣਾ ਸ਼ੁਰੂ ਕੀਤਾ, ਉਹ ਬਹੁਤ ਹੀ ਸਵਾਦੀ ਨਿਕਲਿਆ।

## ਚੰਗੀ ਤਰ੍ਹਾਂ ਚਿੱਥ ਕੇ ਖਾਓ

ਆਮ ਕਰਕੇ ਖਾਣਾ ਸ਼ੁਰੂ ਕਰਨ ਤੋਂ ਪਹਿਲਾਂ ਕਹਿੰਦੇ ਹਨ, ''ਇਤਾਦਾਕੀਮਾਸੂ'' (ਸੁਹਣੀ ਤਰ੍ਹਾਂ ਛਕਾਂ ਮੈਂ), ਪਰ ਤੋਮੋਇ ਗਾਕੁਇਨ ਵਿਖੇ ਇਕ ਹੋਰ ਵੱਖਰੀ ਤਰ੍ਹਾਂ ਦੀ ਗੱਲ ਸੀ ਕਿ ਸਭ ਤੋਂ ਪਹਿਲਾਂ ਉਥੇ ਹਰੇਕ ਜਣਾ ਇਕ ਗੀਤ ਗਾਉਂਦਾ ਸੀ। ਮੁੱਖ ਅਧਿਆਪਕ ਸੰਗੀਤਕਾਰ ਸਨ ਅਤੇ ਉਨ੍ਹਾਂ ਨੇ ''ਦੁਪਹਿਰ ਦੇ ਖਾਣੇ ਤੋਂ ਪਹਿਲਾਂ ਗਾਉਣ ਲਈ'' ਇਕ ਖ਼ਾਸ ਗੀਤ ਤਿਆਰ ਕੀਤਾ ਸੀ। ਅਸਲ ਵਿਚ, ਉਨ੍ਹਾਂ ਨੇ ਉਹ ਜੋੜਿਆ ਹੀ ਸੀ ਅਤੇ ਉਸ ਨੂੰ ''ਚਲਾਓ, ਚਲਾਓ; ਚਲਾਓ ਬੇੜੀ ਆਪਣੀ'', ਦੀ ਉੱਘੀ ਤਰਜ਼ ਉੱਪਰ ਲੈਅ-ਬੱਧ ਕੀਤਾ ਸੀ। ਮੁੱਖ ਅਧਿਆਪਕ ਦੁਆਰਾ ਲਿਖੇ ਗਏ ਗੀਤ ਦੇ ਬੋਲ ਇਸ ਪ੍ਰਕਾਰ ਸਨ :

'ਚਿੱਥੋ, ਚਿੱਥੋ, ਚੰਗੀ ਤਰ੍ਹਾਂ ਚਿੱਥ ਕੇ ਖਾਓ
ਜੋ ਕੁਝ ਵੀ ਤੁਸੀਂ ਹੈ ਖਾਣਾ;
ਚਿੱਥੋ ਉਸ ਨੂੰ, ਫੇਰ ਚਿੱਥੋ ਉਸ ਨੂੰ,
ਚਿੱਥੋ, ਮੁੜ ਚਿੱਥੋ ਉਸ ਨੂੰ,
ਆਪਣੇ ਚਾਵਲ, ਮੱਛੀ, ਮੀਟ,
ਸਭ ਕੁਝ ਤੁਸੀਂ ਚਿੱਥ ਕੇ ਖਾਓ।
ਚੰਗੀ ਤਰ੍ਹਾਂ ਚਿੱਥ ਕੇ ਖਾਓ।'

ਇਸ ਗੀਤ ਦੇ ਮੁੱਕਣ ਪਿੱਛੋਂ ਹੀ ਬੱਚਿਆਂ ਨੇ ਰਲ ਕੇ 'ਇਤਾਦਾਕੀਮਾਸੂ' ਆਖਿਆ।

ਇਹ ਬੋਲ 'ਚਲਾਓ, ਚਲਾਓ, ਚਲਾਓ, ਚਲਾਓ ਬੇੜੀ ਆਪਣੀ' ਦੀ ਤਰਜ਼ ਤੇ ਏਨਾ ਸੁਰ ਹੋਏ ਕਿ ਕਈ ਵਰ੍ਹਿਆਂ ਬਾਅਦ ਵੀ ਕਈ ਵਿਦਿਆਰਥੀ ਇਸ ਗੱਲ ਤੇ ਦ੍ਰਿੜ੍ਹ ਰਹੇ ਕਿ ਖਾਣੇ ਤੋਂ ਪਹਿਲਾਂ ਇਹ ਗੀਤ ਹਮੇਸ਼ਾ ਗਾਇਆ ਜਾਣਾ ਚਾਹੀਦਾ ਹੈ।

ਮੁੱਖ ਅਧਿਆਪਕ ਨੇ ਇਹ ਗੀਤ ਸ਼ਾਇਦ ਇਸ ਲਈ ਰਚਿਆ ਹੋਏ ਕਿਉਂਜੋ ਉਨ੍ਹਾਂ ਦੇ ਕੁਝ ਦੰਦ ਨਿਕਲ ਗਏ ਸਨ, ਪਰ ਉਹ ਹਮੇਸ਼ਾ ਬੱਚਿਆਂ ਨੂੰ ਹੌਲੀ ਹੌਲੀ ਖਾਣ ਅਤੇ ਗੱਪਸ਼ਪ ਮਾਰਦੇ ਹੋਏ ਇਸ ਵਿਚ ਕਾਫ਼ੀ ਸਮਾਂ ਲਾਉਣ ਬਾਰੇ ਕਹਿੰਦੇ। ਇਸ ਕਰਕੇ ਉਨ੍ਹਾਂ ਨੇ ਇਹ ਗੀਤ ਸ਼ਾਇਦ, ਉਨ੍ਹਾਂ ਦੀ ਯਾਦ-ਦਹਾਨੀ ਲਈ ਹੀ ਰਚਿਆ ਹੋਵੇ।

ਪੂਰੀ ਉੱਚੀ ਆਵਾਜ਼ ਵਿਚ ਇਹ ਗੀਤ ਗਾਉਣ ਪਿੱਛੋਂ ਸਾਰੇ ਬੱਚਿਆਂ ਨੇ ''ਇਤਾਦਾਕੀਮਾਸੂ'' ਆਖਿਆ ਅਤੇ ''ਕੁਝ ਨਾ ਕੁਝ ਸਮੁੰਦਰ ਤੋਂ ਅਤੇ ਕੁਝ ਨਾ ਕੁਝ ਪਹਾੜਾਂ ਤੋਂ'' ਉੱਪਰ ਟੁੱਟ ਪਏ।

ਕੁਝ ਚਿਰ ਲਈ ਅਸੰਬਲੀ ਹਾਲ ਖ਼ਾਮੋਸ਼ ਸੀ।

## ਸੈਰ ਚੜ੍ਹਿਆ ਸਕੂਲ

ਦੁਪਹਿਰ ਦੇ ਖਾਣੇ ਪਿੱਛੋਂ ਕਲਾਸ ਦੇ ਕਮਰੇ ਵਿਚ, ਜਿਥੇ ਕਿ ਅਧਿਆਪਕਾ ਉਨ੍ਹਾਂ ਦੀ ਉਡੀਕ ਕਰ ਰਹੀ ਸੀ, ਵਾਪਸ ਜਾਣ ਤੋਂ ਪਹਿਲਾਂ ਤੋਤੋ-ਚਾਨ ਦੂਜੇ ਬੱਚਿਆਂ ਨਾਲ ਸਕੂਲ ਦੀ ਗਰਾਊਂਡ ਵਿਚ ਖੇਡਦੀ ਰਹੀ।

''ਤੁਸੀਂ ਅੱਜ ਸਵੇਰੇ ਬੜੀ ਲਗਨ ਤੇ ਮਿਹਨਤ ਨਾਲ ਕੰਮ ਮੁਕਾਇਆ ਏ'', ਉਹ ਬੋਲੀ, ''ਇਸ ਕਰਕੇ ਤੁਸੀਂ ਹੁਣ ਕੀ ਕਰਨਾ ਚਾਹੁੰਦੇ ਹੋ?''

ਇਸ ਤੋਂ ਪਹਿਲਾਂ ਕਿ ਤੋਤੋ-ਚਾਨ ਸੋਚ ਕੇ ਦੱਸਦੀ ਕਿ ਉਹ ਕੀ ਕਰਨਾ ਚਾਹੁੰਦੀ ਏ, ਸਾਰੇ ਹੀ ਇਕ-ਜ਼ਬਾਨ ਵਿਚ ਕਹਿ ਉਠੇ।

''ਸੈਰ!''

''ਠੀਕ ਏ,'' ਅਧਿਆਪਕਾ ਬੋਲੀ ਅਤੇ ਬੱਚੇ ਵਾਹੋਦਾਹੀ ਦਰਵਾਜ਼ਿਆਂ ਵਲ ਭੱਜਣ ਅਤੇ ਬਾਹਰ ਨੂੰ ਨੱਸਣ ਲੱਗੇ। ਤੋਤੋ-ਚਾਨ ਡੈਡੀ ਅਤੇ ਰੌਕੀ ਨਾਲ ਚਹਿਲ-ਕਦਮੀ ਲਈ ਜਾਣ ਦੀ ਆਦੀ ਸੀ, ਪਰ ਉਸ ਨੇ ਸਕੂਲ ਦੇ, ਸੈਰ ਲਈ ਜਾਣ ਬਾਰੇ ਕਦੀ ਨਹੀਂ ਸੀ ਸੁਣਿਆ। ਇਸ ਲਈ ਉਹ ਹੈਰਾਨ-ਪ੍ਰੇਸ਼ਾਨ ਹੋ ਗਈ। ਉਸ ਨੂੰ ਸੈਰ ਪਸੰਦ ਸੀ, ਇਸ ਲਈ ਉਹ ਬਹੁਤਾ ਉਡੀਕ ਨਾ ਸਕੀ।

ਜਿਵੇਂ ਕਿ ਉਸ ਨੂੰ ਪਿੱਛੋਂ ਪਤਾ ਲੱਗਾ ਕਿ ਜੇਕਰ ਉਹ ਸਵੇਰ ਵੇਲੇ ਮਿਹਨਤ ਕਰ ਕੇ ਅਧਿਆਪਕ ਦੁਆਰਾ ਬਲੈਕ-ਬੋਰਡ ਉਪਰ ਲਿਖੀ ਦਿਨ ਦੇ ਕੰਮਾਂ ਦੀ ਸੂਚੀ ਅਨੁਸਾਰ ਕੰਮ ਮੁਕਾ ਲੈਣ, ਤਦ ਹੀ ਉਨ੍ਹਾਂ ਨੂੰ ਆਮ ਕਰਕੇ ਤੀਜੇ ਪਹਿਰ ਹਵਾਖ਼ੋਰੀ ਲਈ ਜਾਣ ਦੀ ਆਗਿਆ ਸੀ। ਇਹ ਆਗਿਆ ਸਭ ਲਈ ਸਾਂਝੀ ਸੀ,

ਭਾਵੇਂ ਕੋਈ ਪਹਿਲੀ ਜਮਾਤ ਵਿਚ ਹੋਏ ਭਾਵੇਂ ਛੇਵੀਂ ਜਮਾਤ ਵਿਚ।

ਅਧਿਆਪਕਾ ਦੁਆਲੇ ਝੁਰਮਟ ਪਾਈ ਪਹਿਲੀ ਜਮਾਤ ਦੇ ਨੌਂ ਦੇ ਨੌਂ ਵਿਦਿਆਰਥੀ ਦਰਵਾਜ਼ੇ ਤੋਂ ਬਾਹਰ ਨਿਕਲੇ ਅਤੇ ਇਕ ਨਾਲੇ ਦੇ ਕੰਢੇ ਕੰਢੇ ਤੁਰ ਪਏ। ਨਾਲੇ ਦੇ ਦੋਹਾਂ ਕੰਢਿਆਂ ਤੇ ਚੈਰੀ ਦੇ ਵੱਡੇ ਵੱਡੇ ਬੂਟਿਆਂ ਦੀਆਂ ਪਾਲਾਂ ਸਨ, ਜਿਨ੍ਹਾਂ ਤੇ ਪਿੱਛੇ ਜਿਹੇ ਹੀ ਫੁੱਲ ਖਿੜੇ ਸਨ। ਜਿਥੋਂ ਤੱਕ ਨਜ਼ਰ ਜਾਂਦੀ ਉਥੋਂ ਤੱਕ ਸਰ੍ਹੋਂ ਦੇ ਪੀਲੇ ਫੁੱਲਾਂ ਦੇ ਖੇਤ ਵਿਖਾਈ ਦਿੰਦੇ ਸਨ। ਨਾਲਾ ਕਦੋਂ ਦਾ ਗ਼ਾਇਬ ਹੋ ਚੁੱਕਾ ਹੈ ਅਤੇ ਉੱਚੀਆਂ ਇਮਾਰਤਾਂ ਅਤੇ ਸਟੋਰਾਂ ਦੀ ਉਸ ਇਲਾਕੇ ਵਿਚ ਭਰਮਾਰ ਹੈ। ਪਰ ਉਨ੍ਹਾਂ ਦਿਨਾਂ ਵਿਚ ਜਿਉਗਾਉਕਾ ਵਿਚ ਬਹੁਤੇ ਖੇਤ ਹੀ ਸਨ।

''ਅਸੀਂ ਕੁਹੋਂਨਬੁਤਸੂ ਮੰਦਰ ਤੱਕ ਚਲੀਏ'', ਉਹ ਕੁੜੀ ਬੋਲੀ ਜਿਸਦੀ ਪੁਸ਼ਾਕ ਉਪਰ ਖ਼ਰਗੋਸ਼ ਬਣਿਆ ਹੋਇਆ ਸੀ। ਉਸ ਦਾ ਨਾਂ ਸੱਕੋ-ਚਾਨ ਸੀ।

''ਪਿਛਲੀ ਵਾਰ ਛੱਪੜ ਲਾਗੇ ਅਸੀਂ ਇਕ ਸੱਪ ਵੇਖਿਆ ਸੀ,'' ਸੱਕੋ-ਚਾਨ ਬੋਲੀ। ''ਮੰਦਰ ਨਾਲ ਦੇ ਮੈਦਾਨ ਵਿਚ ਇਕ ਪੁਰਾਣਾ ਖੂਹ ਹੈ ਜਿਸ ਵਿਚ ਕਹਿੰਦੇ ਹਨ ਇਕ ਤਾਰਾ ਟੁੱਟ ਕੇ ਡਿੱਗਿਆ ਸੀ।''

ਤੁਰੇ ਜਾਂਦੇ ਬੱਚੇ ਜੋ ਜੀ ਆਵੇ, ਗੱਪਸ਼ਪ ਲੜਾਉਂਦੇ ਜਾ ਰਹੇ ਸਨ। ਆਕਾਸ਼ ਨੀਲਾ ਸੀ ਅਤੇ ਹਵਾ ਵਿਚ ਤਿੱਤਲੀਆਂ ਦੇ ਪਰਾਂ ਦੀ ਫੜਫੜਾਹਟ ਸੁਣਾਈ ਦੇ ਰਹੀ ਸੀ।

ਲਗਭਗ ਦਸ ਮਿੰਟ ਤੱਕ ਤੁਰਨ ਪਿੱਛੋਂ ਅਧਿਆਪਕਾ ਰੁਕ ਗਈ। ਉਸ ਨੇ ਕੁਝ ਪੀਲੇ ਫੁੱਲਾਂ ਵਲ ਇਸ਼ਾਰਾ ਕਰਦੇ ਹੋਏ ਕਿਹਾ, ''ਸਰ੍ਹੋਂ ਦੇ ਇਨ੍ਹਾਂ ਫੁੱਲਾਂ ਵਲ ਤੱਕੋ। ਕੀ ਤੁਹਾਨੂੰ ਪਤੈ ਕਿ ਫੁੱਲ ਕਿਉਂ ਖਿੜੇ ਹਨ?''

ਉਸ ਨੇ ਅੰਡਜ-ਪੁੰਜਾਂ (ਪਿਸਤਲਾਂ)ਅਤੇ ਪੁੰਕੇਸਰਾਂ (ਸਟੇਮਨਾਂ) ਬਾਰੇ ਸਮਝਾਇਆ ਜਦ ਕਿ ਬੱਚਿਆਂ ਨੇ ਰਸਤੇ ਲਾਗੇ ਝੁਕ ਕੇ ਫੁੱਲਾਂ ਨੂੰ ਗਹੁ ਨਾਲ ਵੇਖਿਆ। ਅਧਿਆਪਕਾ ਨੇ ਉਨ੍ਹਾਂ ਨੂੰ ਦੱਸਿਆ ਕਿ ਕਿਵੇਂ ਤਿੱਤਲੀਆਂ ਫੁੱਲਾਂ ਦੇ ਖਿੜਨ ਵਿਚ ਸਹਾਈ ਹੁੰਦੀਆਂ ਹਨ। ਅਤੇ ਸਚਮੁੱਚ ਹੀ ਤਿੱਤਲੀਆਂ ਸਹਾਇਤਾ-ਕਾਰਜ ਵਿਚ ਕਾਫ਼ੀ ਰੁੱਝੀਆਂ ਜਾਪਦੀਆਂ ਸਨ।

ਏਨੇ ਨੂੰ ਅਧਿਆਪਕਾ ਅਗਾਂਹ ਤੁਰ ਪਈ। ਇਸ ਲਈ ਬੱਚਿਆਂ ਨੇ ਫੁੱਲਾਂ ਨੂੰ ਤੱਕਣਾ ਬੰਦ ਕਰ ਦਿੱਤਾ ਤੇ ਉਠ ਖੜੇ ਹੋਏ। ਕਿਸੇ ਨੇ ਵਿਚੋਂ ਕਿਹਾ, ''ਉਹ 'ਪਿਸਤਲ' ਵਰਗੇ ਤਾਂ ਨਹੀਂ ਲੱਗਦੇ, ਲੱਗਦੇ ਨੇ?''

ਤੋਤੋ-ਚਾਨ ਦਾ ਵੀ ਇਹੋ ਹੀ ਖ਼ਿਆਲ ਸੀ, ਪਰ ਦੂਜਿਆਂ ਬੱਚਿਆਂ ਵਾਂਗ ਉਸ ਨੂੰ ਇਹ ਪੱਕਾ ਯਕੀਨ ਸੀ ਕਿ 'ਪਿਸਤਲ' ਅਤੇ 'ਸਟੇਮਨ' ਬਹੁਤ ਮਹੱਤਵ ਰਖਦੇ ਹਨ।

ਹੋਰ ਦਸ ਕੁ ਮਿੰਟ ਤੁਰਨ ਪਿੱਛੋਂ ਸੰਘਣੇ ਦਰਖ਼ਤਾਂ ਵਾਲਾ ਇਕ ਬਗ਼ੀਚਾ ਉਨ੍ਹਾਂ ਦੀ ਨਜ਼ਰੀਂ ਪਿਆ। ਉਹ ਕੁਹੋਂਨਬੁਤਸੂ ਨਾਮੀ ਮੰਦਰ ਦੇ ਆਲੇ-ਦੁਆਲੇ ਫੈਲਿਆ ਹੋਇਆ ਸੀ। ਜਦ ਹੀ ਬੱਚੇ ਗਰਾਊਂਡਾਂ ਵਿਚ ਦਾਖ਼ਲ ਹੋਏ ਉਹ ਵੱਖ ਵੱਖ ਦਿਸ਼ਾਵਾਂ ਵਿਚ ਖਿੰਡ ਗਏ।

''ਕੀ ਤੂੰ ਟੁੱਟੇ-ਤਾਰੇ ਵਾਲਾ ਖੂਹ ਵੇਖਣਾ ਏ?'' ਸੱਕੋ-ਚਾਨ ਨੇ ਪੁੱਛਿਆ ਅਤੇ ਸਹਿਜ ਭਾ ਹੀ ਤੋਤੋ-ਚਾਨ ਨੇ ਇਸ ਗੱਲ ਨਾਲ ਸਹਿਮਤੀ ਪ੍ਰਗਟਾਈ ਅਤੇ ਉਸ ਪਿੱਛੇ ਦੌੜ ਪਈ।

ਉਹ ਖੂਹ ਜਾਪਦਾ ਸੀ ਜਿਵੇਂ ਪੱਥਰ ਦਾ ਬਣਿਆ ਹੋਵੇ ਅਤੇ ਉਨ੍ਹਾਂ ਦੀਆਂ ਛਾਤੀਆਂ ਤੱਕ ਉੱਚਾ ਸੀ। ਉਸ ਉਤੇ ਲੱਕੜ ਦਾ ਢੱਕਣ ਸੀ। ਉਨ੍ਹਾਂ ਢੱਕਣ ਉਤਾਂਹ ਚੁੱਕ ਕੇ ਉਸ ਅੰਦਰ ਝਾਤੀ ਮਾਰੀ। ਉਥੇ ਘੁੱਪ ਹਨੇਰਾ ਸੀ ਅਤੇ ਤੋਤੋ-ਚਾਨ ਨੂੰ ਉਥੇ ਕੰਕਰੀਟ ਜਾਂ ਪੱਥਰ ਦਾ ਇਕ ਵੱਡਾ ਸਾਰਾ ਟੁਕੜਾ ਜਿਹਾ ਦਿਖਾਈ ਦਿਤਾ। ਪਰ ਉਥੇ ਟਿਮਟਿਮਾਂਦੇ ਤਾਰ੍ਹੇ ਵਰਗੀ ਕੋਈ ਵਸਤੂ ਨਹੀਂ ਸੀ, ਜਿਵੇਂ ਕਿ ਉਸ ਨੇ ਚਿਤਵਿਆ ਸੀ। ਕਾਫ਼ੀ ਚਿਰ ਅੰਦਰ ਝਾਕਣ ਪਿੱਛੋਂ ਉਸ ਪੁੱਛਿਆ, ''ਕੀ ਤੁਹਾਨੂੰ ਤਾਰਾ ਦਿਸਿਐ?''

ਸੁੱਕੋ-ਚਾਨ ਨੇ ਸਿਰ ਮਾਰਿਆ। ''ਨਹੀਂ, ਬਿਲਕੁਲ ਨਹੀਂ।''

ਤੋਤੋ-ਚਾਨ ਹੈਰਾਨ ਸੀ ਕਿ ਉਹ ਭਲਾ ਚਮਕਦਾ ਕਿਉਂ ਨਹੀਂ। ਇਕ ਪਲ ਇਸ ਬਾਰੇ ਸੋਚਣ ਪਿੱਛੋਂ ਉਹ ਬੋਲੀ, ''ਸ਼ਾਇਦ ਉਹ ਸੁੱਤਾ ਹੋਇਆ ਹੋਵੇ।''

ਆਪਣੀਆ ਵੱਡੀਆਂ ਵੱਡੀਆਂ ਗੋਲ ਅੱਖਾਂ ਨੂੰ ਹੋਰ ਅੱਡਦੇ ਹੋਏ ਸੱਕੋ-ਚਾਨ ਨੇ ਸਵਾਲ ਕੀਤਾ, ''ਕੀ ਤਾਰੇ ਸੌਂਦੇ ਵੀ ਹਨ?''

''ਮੇਰਾ ਖ਼ਿਆਲ ਏ ਉਹ ਜ਼ਰੂਰ ਦਿਨ ਵੇਲੇ ਸੌਂਦੇ ਹਨ ਅਤੇ ਫੇਰ ਰਾਤੀਂ ਜਾਗ ਕੇ ਚਮਕਦੇ ਹਨ, ''ਤੋਤੋ-ਚਾਨ ਨੇ ਕਾਹਲੀ ਨਾਲ ਕਿਹਾ, ਕਿਉਂਜੋ ਉਸ ਨੂੰ ਸਚਮੁੱਚ ਯਕੀਨ ਨਹੀਂ ਸੀ।

ਫੇਰ ਸਾਰੇ ਬੱਚੇ ਇਕੱਠੇ ਹੋਏ ਤੇ ਉਨ੍ਹਾਂ ਨੇ ਮੰਦਰ ਦੀਆਂ ਗਰਾਊਂਡਾਂ ਦਾ ਚੱਕਰ ਲਾਇਆ। ਉਹ ਦਰਵਾਜ਼ੇ ਦੇ ਦੋਹੀਂ ਪਾਸੀਂ, ਮੰਦਰ ਦੀ ਰਾਖੀ ਲਈ ਖੜੇ ਦੋ 'ਦੇਵ ਰਾਜਿਆਂ' ਦੀਆਂ ਨੰਗੀਆਂ ਗੋਗੜਾਂ ਤਕ ਕੇ ਬਹੁਤ ਹੀ ਹੱਸੇ ਅਤੇ ਉਨ੍ਹਾਂ ਵੱਡੇ ਹਾਲ ਕਮਰੇ ਵਿਚ ਅਰਧ-ਹਨੇਰੇ ਵਿਚ 'ਬੁੱਧ' ਦੇ ਬੁੱਤ ਨੂੰ ਜ਼ਰਾ ਹੈਰਾਨੀ ਨਾਲ ਤੱਕਿਆ। ਉਨ੍ਹਾਂ ਨੇ ਆਪਣੇ ਪੈਰ ਇਕ ਪੱਥਰ ਉਪਰਲੇ ਵੱਡੇ ਸਾਰੇ ਪੈਰ-ਚਿੰਨ੍ਹਾਂ ਉਪਰ ਟਿਕਾਏ। ਉਕਤ ਪੈਰ-ਚਿੰਨ੍ਹ ਇਕ ''ਤੈਂਗੂ'' – ਇਕ ਲੰਮ-ਨੱਕੇ ਭੂਤਣੇ – ਦੇ ਦੱਸੇ ਜਾਂਦੇ ਹਨ। ਉਨ੍ਹਾਂ ਸਰੋਵਰ ਦੁਆਲੇ ਚਹਿਲ-ਕਦਮੀ ਕੀਤੀ ਅਤੇ ਕਿਸ਼ਤੀਆਂ ਵਿਚ ਬੈਠੇ ਲੋਕਾਂ ਨੂੰ ''ਹੈਲੋ!'' ਆਖੀ। ਅਤੇ ਉਨ੍ਹਾਂ ਨੇ ਕਬਰਾਂ ਦੁਆਲੇ ਪਏ ਚਮਕਦੇ ਕਾਲੇ ਗੀਟਿਆਂ ਨਾਲ ਜੀਅ ਭਰ ਕੇ ਸ਼ਟਾਪੂ ਖੇਡਿਆ। ਤੋਤੋ-ਚਾਨ ਲਈ ਹਰੇਕ ਚੀਜ਼ ਨਵੀਂ ਸੀ ਅਤੇ ਉਹ ਹਰੇਕ ਨਵੀਂ ਲਭਤ 'ਤੇ ਉਤਸੁਕਤਾ ਨਾਲ 'ਹੋ ਹੋ' ਕਰ ਕੇ ਰੌਲਾ ਪਾਉਂਦੀ।

''ਵਾਪਸ ਜਾਣ ਦਾ ਸਮਾਂ ਹੋ ਗਿਐ!'' ਸੂਰਜ ਢਲਦਾ ਵੇਖ ਅਧਿਆਪਕਾ ਬੋਲੀ ਅਤੇ ਬੱਚੇ ਸਕੂਲ ਵਾਪਸ ਜਾਣ ਵਾਸਤੇ ਸਰ੍ਹੋਂ ਦੇ ਫੁੱਲਾਂ ਅਤੇ ਚੈਰੀ ਦੇ ਬੂਟਿਆਂ ਵਿਚਕਾਰਲੀ ਸੜਕ ਉਪਰ ਤੁਰ ਪਏ।

ਓਦੋਂ ਬੱਚਿਆਂ ਨੂੰ ਇਸ ਗੱਲ ਦੀ ਸੋਝੀ ਨਹੀਂ ਸੀ ਕਿ ਇਹ ਸੈਰਾਂ – ਜੋ

ਉਨ੍ਹਾਂ ਲਈ ਆਜ਼ਾਦੀ ਨਾਲ ਖੇਡਣ-ਮਲ੍ਹਣ ਦਾ ਸਮਾਂ ਹੁੰਦੀਆਂ – ਅਸਲ ਵ੍ਹਿਚ ਸਾਇੰਸ. ਇਤਿਹਾਸ ਅਤੇ ਜੀਵ-ਵਿਗਿਆਨ (ਬਾਇਲੋਜੀ) ਦੀ ਕੀਮਤੀ ਪੜ੍ਹਾਈ ਹੀ ਸਨ।

ਤੋਤੋ-ਚਾਨ ਪਹਿਲਾਂ ਹੀ ਸਾਰੇ ਬੱਚਿਆਂ ਦੀ ਮਿੱਤਰ ਬਣ ਗਈ ਸੀ ਅਤੇ ਇੰਜ ਮਹਿਸੂਸ ਕਰ ਰਹੀ ਸੀ ਜਿਵੇਂ ਉਹ ਉਨ੍ਹਾਂ ਤੋਂ ਆਪਣੇ ਜਨਮ ਤੋਂ ਹੀ ਜਾਣੂ ਹੋਵੇ।

''ਆਪਾਂ ਕੱਲ੍ਹ ਫੇਰ ਸੈਰ ਲਈ ਆਵਾਂਗੇ!'' ਵਾਪਸੀ ਸਮੇਂ ਉਸ ਨੇ ਸਾਰੇ ਬੱਚਿਆਂ ਨੂੰ ਉੱਚੀ ਸਾਰੀ ਕਿਹਾ।

''ਹਾਂ ਜੀ. ਅਸੀਂ ਆਵਾਂਗੇ।'' ਉਨ੍ਹਾਂ ਜਵਾਬ ਵਿਚ ਨੱਚਦੇ-ਟੱਪਦੇ ਹੋਏ ਰੌਲਾ ਪਾਇਆ।

ਤਿੱਤਲੀਆਂ ਹਾਲੀ ਵੀ ਆਪਣੇ ਕੰਮ ਵਿਚ ਰੁੱਝੀਆਂ ਹੋਈਆਂ ਸਨ ਅਤੇ ਪੰਛੀਆਂ ਦੇ ਮਧੁਰ ਗੀਤ ਹਵਾ ਵਿਚ ਗੂੰਜ ਰਹੇ ਸਨ। ਤੋਤੋ-ਚਾਨ ਦਾ ਦਿਲ ਖ਼ੁਸ਼ੀ ਨਾਲ ਖੀਵਾ ਹੋ ਰਿਹਾ ਸੀ।

## ਸਕੂਲ ਦਾ ਗੀਤ

ਤੋਮੋਇ ਗਾਕੁਇਨ ਵਿਖੇ ਬੀਤਣ ਵਾਲਾ ਹਰੇਕ ਦਿਨ ਤੋਤੋ-ਚਾਨ ਲਈ ਹੈਰਾਨੀ ਭਰਿਆ ਹੁੰਦਾ। ਉਹ ਸਕੂਲ ਜਾਣ ਲਈ ਏਨੀ ਬੇਸਬਰ ਹੁੰਦੀ ਕਿ ਉਸ ਨੂੰ ਜਾਪਦਾ ਸੀ ਕਿ ਸਵੇਰ ਬੜੀ ਦੇਰ ਨਾਲ ਹੁੰਦੀ ਸੀ। ਅਤੇ ਜਦ ਉਹ ਘਰ ਪਹੁੰਚਦੀ ਉਹ ਰੌਕੀ, ਮਾਂ ਅਤੇ ਪਿਤਾ ਨਾਲ ਗੱਲਾਂ ਕਰਦੀ ਨਾ ਥੱਕਦੀ। ਉਹ ਗੱਲਾਂ ਸਕੂਲ ਵਿਚ ਉਸਨੇ ਉਸ ਦਿਨ ਕੀ ਕੀਤਾ ਸੀ ਜਾਂ ਉਸ ਨੂੰ ਉਥੇ ਕਿੰਨਾ ਮਜ਼ਾ ਆਇਆ ਸੀ, ਬਾਰੇ ਹੁੰਦੀਆਂ ਜਾਂ ਉਥੇ ਵਾਪਰੀਆਂ ਅਸਚਰਜ ਘਟਨਾਵਾਂ ਬਾਰੇ ਹੁੰਦੀਆਂ। ਅਖ਼ੀਰ ਮਾਂ ਨੂੰ ਕਹਿਣਾ ਪੈਂਦਾ, ''ਕਾਫ਼ੀ ਹੋ ਗਿਐ, ਬੱਚੜੀਏ। ਹੁਣ ਗੱਲਾਂ ਬੰਦ ਕਰ ਅਤੇ ਸ਼ਾਮ ਦਾ ਭੋਜਨ ਕਰ ਲੈ।''

ਹੁਣ ਭਾਵੇਂ ਤੋਤੋ-ਚਾਨ ਨਵੇਂ ਸਕੂਲ ਵਿਚ ਕਾਫ਼ੀ ਹਿਲ-ਮਿਲ ਗਈ ਸੀ, ਪਰ ਹਾਲੀ ਵੀ ਰੋਜ਼ਾਨਾ ਉਸ ਬਾਰੇ ਗੱਲਾਂ ਕਰਨ ਲਈ ਉਸ ਕੋਲ ਢੇਰ ਸਾਰੀਆਂ ਗੱਲਾਂ ਸਨ। ਅਤੇ ਮਾਂ ਇਸ ਗੱਲੋਂ ਬਹੁਤ ਪ੍ਰਸੰਨ ਸੀ।

ਇਕ ਦਿਨ ਰੇਲ ਗੱਡੀ ਵਿਚ ਸਕੂਲ ਜਾਂਦੇ ਹੋਏ, ਤੋਤੋ-ਚਾਨ ਨੇ ਅਚਾਨਕ ਸੋਚਿਆ ਕਿ ਕੀ ਤੋਮੋਇ ਦਾ ਕੋਈ ਗੀਤ ਹੈ। ਇਸ ਬਾਰੇ ਜਾਨਣਾ ਚਾਹੁੰਦੀ ਹੋਈ ਤੋਤੋ-ਚਾਨ ਜਲਦੀ ਤੋਂ ਜਲਦੀ ਉਥੇ ਪੁੱਜਣ ਲਈ ਬੇਤਾਬ ਹੋ ਗਈ। ਭਾਵੇਂ ਹਾਲੀ ਦੋ ਸਟੇਸ਼ਨ ਰਾਹ ਵਿਚ ਰਹਿੰਦੇ ਸਨ, ਉਹ ਦਰਵਾਜ਼ੇ ਕੋਲ ਜਾ ਖਲੋਤੀ, ਤਾਂ ਜੋ ਰੇਲ ਗੱਡੀ ਦੇ ਜਿਉਗਾਉਕਾ ਪੁੱਜਣ ਸਾਰ ਹੀ ਉਹ ਛਾਲ ਮਾਰ ਕੇ ਉਤਰ ਸਕੇ। ਇਕ ਤੀਵੀਂ ਨੇ, ਜਿਸ ਪਹਿਲੇ ਸਟੇਸ਼ਨ ਤੇ ਉਤਰਨਾ ਸੀ, ਨਿੱਕੜੀ ਕੁੜੀ ਨੂੰ ਦਰਵਾਜ਼ੇ ਕੋਲ ਖੜੋਤੀ ਦੇਖ ਕੇ ਸੋਚਿਆ ਕਿ ਸ਼ਾਇਦ ਉਸ ਉਤਰਨਾ ਹੋਵੇ। ਪਰ ਬੱਚੀ ਉਥੇ

ਅਹਿੱਲ ਖੜੀ ਰਹੀ – ਜਿਵੇਂ ਕਿ ਇਕ ਦੌੜਾਕ, ਦੌੜਨ ਲਈ ਤਿਆਰ-ਬਰ-ਤਿਆਰ ਖੜਾ ਹੋਵੇ – ਉਹ ਤੀਵੀਂ ਬੁੜਬੜਾਈ, "ਪਤਾ ਨਹੀਂ ਕੀ ਗੱਲ ਏ।"

ਜਦ ਰੇਲ ਗੱਡੀ ਸਟੇਸ਼ਨ ਤੇ ਪੁੱਜੀ, ਤੋਤੋ-ਚਾਨ ਅੱਖ ਦੇ ਫਲਕਾਰੇ ਵਿਚ ਔਹ ਗਈ, ਔਹ ਗਈ। ਹਾਲੀ ਨੌਜਵਾਨ ਕੰਡਕਟਰ "ਜਿਉਗਾਉਕਾ, ਜਿਉਗਾਉਕਾ!" ਬੋਲ ਹੀ ਰਿਹਾ ਸੀ . . . ਅਤੇ ਰੇਲ ਗੱਡੀ ਹਾਲੀ ਪੂਰੀ ਤਰ੍ਹਾਂ ਖੜੀ ਵੀ ਨਹੀਂ ਸੀ ਹੋਈ ਕਿ ਫੁਰਤੀ ਨਾਲ ਪਲੇਟਫਾਰਮ ਉਪਰ ਪੈਰ ਟਿਕਾ ਕੇ, ਤੋਤੋ-ਚਾਨ ਬਾਹਰ ਜਾਣ ਵਾਲੇ ਰਾਹ ਥਾਣੀ ਗ਼ਾਇਬ ਹੋ ਚੁੱਕੀ ਸੀ।

ਆਪਣੀ ਕਲਾਸ ਦੇ ਰੇਲ ਦੇ ਡੱਬੇ ਵਾਲੇ ਕਮਰੇ ਵਿਚ ਕਦਮ ਰੱਖਣ ਸਾਰ ਹੀ ਤੋਤੋ-ਚਾਨ ਨੇ ਉਥੇ ਪਹਿਲਾ ਹੀ ਖੜੀ ਤਾਇਜੀ ਯਾਮਾਨੋਉਚੀ ਨੂੰ ਪੁੱਛਿਆ, "ਤਾਇ-ਚਾਨ, ਕੀ ਇਸ ਸਕੂਲ ਦਾ ਆਪਣਾ ਕੋਈ ਗੀਤ ਹੈ?"

ਤਾਇ-ਚਾਨ, ਜਿਸ ਨੂੰ ਭੌਤਿਕ ਵਿਗਿਆਨ ਪਸੰਦ ਸੀ, ਕੁਝ ਚਿਰ ਸੋਚ ਕੇ ਬੋਲੀ, "ਮੇਰਾ ਨਹੀਂ ਖ਼ਿਆਲ ਕਿ ਹੈ!"

"ਓਹ", ਤੋਤੋ-ਚਾਨ ਨੇ ਫ਼ਿਕਰਮੰਦ ਲਹਿਜੇ 'ਚ ਕਿਹਾ। "ਹਾਂ ਸੱਚ, ਮੇਰੇ ਅਨੁਸਾਰ ਹੋਣਾ ਚਾਹੀਦੈ। ਮੇਰੇ ਪਹਿਲੇ ਸਕੂਲ ਵਿਚ ਤਾਂ ਹੁੰਦਾ ਸੀ।"

ਉਸ ਉੱਚੀ ਆਵਾਜ਼ 'ਚ ਗਾਉਣਾ ਸ਼ੁਰੂ ਕੀਤਾ :

'ਭਾਵੇਂ ਨਾ ਡੂੰਘੇ ਬਹੁਤੇ ਸਨਜ਼ੋਕੂ ਸਰੋਵਰ ਦੇ ਪਾਣੀ
ਪਰ ਗਿਆਨ ਅਸਾਡੇ ਦੀ ਥਾਹ ਨਾ ਕੋਈ . . .'

ਤੋਤੋ-ਚਾਨ ਭਾਵੇਂ ਉਸ ਸਕੂਲ ਵਿਚ ਥੋੜ੍ਹੀ ਦੇਰ ਹੀ ਗਈ ਸੀ ਅਤੇ ਤਰਾਨੇ ਦੇ ਬੋਲ ਵੀ ਔਖੇ ਸਨ, ਪਰ ਉਸ ਨੂੰ ਉਹ ਗੀਤ ਯਾਦ ਕਰਨ ਵਿਚ ਕੋਈ ਮੁਸ਼ਕਲ ਪੇਸ਼ ਨਹੀਂ ਸੀ ਆਈ। ਖ਼ਾਸ ਕਰਕੇ ਉਸ ਦਾ ਇਹ ਭਾਗ।

ਤਾਇ-ਚਾਨ ਪ੍ਰਭਾਵਿਤ ਹੋਈ ਜਾਪਦੀ ਸੀ। ਏਨੇ ਚਿਰ ਵਿਚ ਹੋਰ ਵਿਦਿਆਰਥੀ ਵੀ ਪੁੱਜ ਗਏ ਅਤੇ ਉਹ ਵੀ ਉਸ ਦੁਆਰਾ ਵਰਤੇ ਜਾ ਰਹੇ ਭਾਰੇ ਭਾਰੇ ਸ਼ਬਦਾਂ ਤੋਂ ਪ੍ਰਭਾਵਿਤ ਹੋਏ ਦਿਸੇ।

"ਆਓ ਆਪਾਂ ਮੁੱਖ ਅਧਿਆਪਕ ਨੂੰ ਸਕੂਲ ਦਾ ਗੀਤ ਬਣਾਉਣ ਲਈ ਕਹੀਏ।" ਤੋਤੋ-ਚਾਨ ਨੇ ਕਿਹਾ।

"ਠੀਕ ਏ, ਆਓ ਚਲੀਏ!" ਬਾਕੀਆਂ ਨੇ ਸਹਿਮਤੀ ਪ੍ਰਗਟਾਈ ਅਤੇ ਉਹ ਸਾਰੇ ਮੁੱਖ ਅਧਿਆਪਕ ਦੇ ਦਫ਼ਤਰ ਵਲ ਤੁਰ ਪਏ।

ਤੋਤੋ-ਚਾਨ ਤੋਂ ਦੂਜੇ ਸਕੂਲ ਦਾ ਗੀਤ ਸੁਣ ਕੇ ਅਤੇ ਬੱਚਿਆਂ ਦੀ ਬੇਨਤੀ ਤੇ ਵਿਚਾਰ ਕਰਨ ਪਿੱਛੋਂ ਮੁੱਖ ਅਧਿਆਪਕ ਨੇ ਕਿਹਾ, "ਠੀਕ ਏ, ਮੈਂ ਕੱਲ੍ਹ ਸਵੇਰ ਤੱਕ ਤੁਹਾਡੇ ਲਈ ਸਕੂਲ ਦਾ ਗੀਤ ਬਣਾ ਲਿਆਵਾਂਗਾ।"

"ਪੱਕੀ ਗੱਲ ਏ ਨਾ!" ਬੱਚੇ ਇਕਸੁਰ ਹੋ ਬੋਲੇ ਅਤੇ ਉਹ ਵਾਰੀ ਵਾਰੀ ਆਪਣੀ ਕਲਾਸ ਵਲ ਜਾਣ ਲਈ ਬਾਹਰ ਨਿਕਲ ਗਏ।

ਅਗਲੀ ਸਵੇਰ, ਹਰੇਕ ਜਮਾਤ ਵਿਚ ਇਕ ਨੋਟਿਸ ਪੁੱਜਾ ਜਿਸ ਵਿਚ ਹਰੇਕ ਜਣੇ ਨੂੰ ਸਕੂਲ ਦੇ ਮੈਦਾਨ ਵਿਚ ਇਕੱਤਰ ਹੋਣ ਲਈ ਕਿਹਾ ਗਿਆ ਸੀ। ਤੋਤੋ-ਚਾਨ ਵੀ ਸਾਰਿਆਂ ਨਾਲ ਚਾਈਂ-ਚਾਈਂ ਉਥੇ ਪੁੱਜੀ। ਮੈਦਾਨ ਦੇ ਵਿਚਕਾਰ ਇਕ ਬਲੈਕ-ਬੋਰਡ ਟਿਕਾ ਕੇ ਮੁੱਖ ਅਧਿਆਪਕ ਕਹਿਣ ਲੱਗੇ, "ਹੁਣ, ਅਹਿ ਜੇ ਤੁਹਾਡੇ ਸਕੂਲ ਤੋਮੋਇ ਲਈ ਇਕ ਗੀਤ।" ਉਨ੍ਹਾਂ ਨੇ ਪੰਜ ਸਮਾਨਾਂਤਰ ਲੀਕਾਂ ਬਲੈਕ-ਬੋਰਡ ਉਪਰ ਵਾਹੀਆਂ ਅਤੇ ਨਿਮਨ ਅਨੁਸਾਰ ਸੁਰ-ਚਿਨ੍ਹ ਵਾਹੇ :

ਫੇਰ ਉਹਨਾਂ ਨੇ ਇਕ ਸੰਗੀਤ-ਸੰਚਾਲਕ ਵਾਂਗ ਆਪਣੀਆਂ ਬਾਹਾਂ ਉੱਪਰ ਚੁੱਕਦੇ ਹੋਏ ਕਿਹਾ, "ਆਓ ਹੁਣ ਆਪਾਂ ਸਾਰੇ ਰਲ ਕੇ ਇਸ ਨੂੰ ਗਾਉਣ ਦਾ ਜਤਨ ਕਰੀਏ!"

ਜਦ ਮੁੱਖ ਅਧਿਆਪਕ ਤਾਲ ਦਿੰਦਾ ਹੋਇਆ ਉਸ ਗਾਣੇ ਦੀ ਅਗਵਾਈ ਕਰ




ਰਿਹਾ ਸੀ, ਸਾਰੇ ਦੇ ਸਾਰੇ ਪੰਜਾਹ ਵਿਦਿਆਰਥੀ ਵੀ ਗਾਉਣ ਵਿਚ ਸ਼ਾਮਲ ਹੋ ਗਏ।

ਤੋ-ਮੋ-ਇ, ਤੋ-ਮੋ-ਇ, ਤੋ-ਮੋ-ਇ!

"ਬਸ, ਏਨਾ ਈ ਏ," ਮੁੱਖ ਅਧਿਆਪਕ ਨੇ ਮਾਣ ਨਾਲ ਕਿਹਾ।

"ਬੋਲ ਜੇਕਰ ਜ਼ਰਾ ਚਟਕੀਲੇ ਹੁੰਦੇ ਤਾਂ ਵਧੀਆ ਗੱਲ ਹੁੰਦੀ," ਤੋਤੋ-ਚਾਨ ਨੇ ਮਾਯੂਸੀ ਭਰੇ ਲਹਿਜੇ 'ਚ ਕਿਹਾ। "ਕੁਝ 'ਭਾਵੇਂ ਨਾ ਡੂੰਘੇ ਬਹੁਤੇ ਸਨਜੋਕੂ ਦੇ ਪਾਣੀ' ਵਰਗੇ।"

"ਕੀ ਤੈਨੂੰ ਪਸੰਦ ਨਹੀਂ ਆਏ?" ਭਾਵੇਂ ਉਸ ਦਾ ਮੂੰਹ ਸੂਹਾ ਹੋ ਗਿਆ ਸੀ ਪਰ ਮੁੱਖ ਅਧਿਆਪਕ ਨੇ ਮੁਸਕਰਾਂਦੇ ਹੋਏ ਪੁੱਛਿਆ, "ਮੇਰਾ ਤੇ ਖ਼ਿਆਲ ਸੀ ਇਹ ਠੀਕ ਹੀ ਸੀ।"

ਕਿਸੇ ਨੂੰ ਵੀ ਉਹ ਗੀਤ ਪਸੰਦ ਨਾ ਆਇਆ। ਇਹ ਤਾਂ ਬਹੁਤ ਸਾਦਾ ਜਿਹਾ ਸੀ। ਜਿੱਦਾਂ ਦਾ ਸਾਦਾ ਇਹ ਗੀਤ ਸੀ, ਇਸ ਨਾਲੋਂ ਤਾਂ ਉੱਕਾ ਕੋਈ ਗੀਤ ਨਾ ਹੀ ਹੋਵੇ ਤਦ ਚੰਗਾ ਸੀ।

ਮੁੱਖ ਅਧਿਆਪਕ ਨੂੰ ਅਫ਼ਸੋਸ ਹੋਇਆ ਜਾਪਦਾ ਸੀ, ਪਰ ਉਹ ਗੁੱਸੇ ਵਿਚ

ਨਹੀਂ ਸਨ ਆਏ, ਉਹ ਬਲੈਕ-ਬੋਰਡ ਤੋਂ ਉਸ ਨੂੰ ਮਿਟਾਉਣ ਲਈ ਉਸ ਵਲ ਵਧੇ। ਤੋਤੋ-ਚਾਨ ਨੇ ਮਹਿਸੂਸ ਕੀਤਾ ਕਿ ਉਹ ਇਸ ਮਾਮਲੇ ਵਿਚ ਜ਼ਰਾ ਗੁਸਤਾਖ਼ੀ ਨਾਲ ਪੇਸ਼ ਆਈ ਸੀ, ਪਰ ਉਹ ਵਿਚਾਰੀ ਵੀ ਕੀ ਕਰਦੀ, ਉਸ ਦੇ ਮਨ ਵਿਚ ਉਸ ਤੋਂ ਵਧ ਪ੍ਰਭਾਵਕਾਰੀ ਚੀਜ਼ ਜੁ ਸਮਾਈ ਹੋਈ ਸੀ।

ਸੱਚਾਈ ਤਾਂ ਇਹ ਸੀ ਕਿ ਬੱਚਿਆਂ ਲਈ ਅਤੇ ਉਨ੍ਹਾਂ ਤੋਂ ਵਧ ਸਕੂਲ ਲਈ ਮੁੱਖ ਅਧਿਆਪਕ ਦੇ ਮਨ ਵਿਚ ਜੋ ਪ੍ਰੇਮ ਸੀ, ਉਸ ਦਾ ਪ੍ਰਗਟਾਅ ਕਿਸੇ ਚੀਜ਼ ਨਾਲ ਨਹੀਂ ਸੀ ਹੋ ਸਕਦਾ, ਪਰ ਬੱਚੇ ਹਾਲੀ ਏਨੇ ਸਿਆਣੇ ਨਹੀਂ ਸਨ ਹੋਏ ਕਿ ਉਸ ਨੂੰ ਸਮਝਣ ਦੇ ਸਮਰੱਥ ਹੋਣ। ਜਲਦੀ ਹੀ ਉਹ ਇਹ ਭੁੱਲ-ਭੁਲਾ ਗਏ ਕਿ ਉਹ ਸਕੂਲ ਦੇ ਇਕ ਤਰਾਨੇ ਦੀ ਮੰਗ ਕਰ ਰਹੇ ਸਨ ਅਤੇ ਸ਼ਾਇਦ ਮੁੱਖ ਅਧਿਆਪਕ ਨੇ ਇਸ ਗੱਲ ਨੂੰ ਜ਼ਰੂਰੀ ਨਹੀਂ ਸੀ ਸਮਝਿਆ। ਇਸ ਕਰਕੇ ਜਦ ਬਲੈਕ-ਬੋਰਡ ਤੋਂ ਸੁਰ-ਚਿੰਨ੍ਹ ਮਿਟਾ ਦਿਤੇ ਗਏ, ਇਹ ਮਾਮਲਾ ਖ਼ਤਮ ਹੋ ਗਿਆ ਅਤੇ ਤੋਮੋਇ ਗਾਕੁਇਨ ਨੂੰ ਕਦੀ ਵੀ ਸਕੂਲ ਦਾ ਗੀਤ ਹਾਸਲ ਨਾ ਹੋਇਆ।

## ''ਸਭ ਕਾਸੇ ਨੂੰ ਵਾਪਸ ਰੱਖੋ!''

ਤੋਤੋ-ਚਾਨ ਨੇ ਆਪਣੇ ਜੀਵਨ ਵਿਚ ਕਦੀ ਏਨੀ ਮਿਹਨਤ ਨਹੀਂ ਸੀ ਕੀਤੀ। ਉਹ ਵੀ ਭਲਾ ਕਿਹੋ ਜਿਹਾ ਦਿਨ ਸੀ, ਜਦ ਉਸ ਦਾ ਆਪਣਾ ਮਨਪਸੰਦ ਬਟੂਆ ਟੱਟੀ ਵਿਚ ਡਿੱਗ ਪਿਆ! ਉਸ ਵਿਚ ਪੈਸੇ ਤਾਂ ਨਹੀਂ ਸਨ, ਪਰ ਤੋਤੋ-ਚਾਨ ਨੂੰ ਬਟੂਆ ਏਨਾ ਪਿਆਰਾ ਸੀ ਕਿ ਉਹ ਉਸ ਨੂੰ ਟੱਟੀ ਵਿਚ ਆਪਣੇ ਨਾਲ ਹੀ ਲੈ ਗਈ। ਉਹ ਸਚਮੁੱਚ ਹੀ ਖ਼ੂਬਸੂਰਤ ਬਟੂਆ ਸੀ, ਜੋ ਲਾਲ, ਪੀਲੀ ਅਤੇ ਹਰੀ ਰੇਸ਼ਮੀ ਚੌਕੜੀਆਂ ਦਾ ਬਣਿਆ ਹੋਇਆ ਸੀ। ਉਹ ਇਕ ਚੌਰਸ ਅਤੇ ਚੌੜਾ ਬਟੂਆ ਸੀ, ਜਿਸ ਉਪਰ ਬੰਦ ਕਰਨ ਲਈ ਤਿਕੋਨੀ ਪੱਟੀ ਉਪਰ ਇਕ ਪਿਆਰਾ ਕੁੱਤਾ ਜਿਹਾ ਬਣਿਆ ਹੋਇਆ ਸੀ।

ਹੁਣ ਤੋਤੋ-ਚਾਨ ਦੀ ਇਕ ਅਜੀਬ ਆਦਤ ਸੀ। ਛੋਟੇ ਹੁੰਦਿਆਂ ਤੋਂ ਹੀ, ਜਦ ਵੀ ਉਹ ਟੱਟੀ ਜਾਂਦੀ, ਉਹ ਟੱਟੀ ਕਰ ਚੁੱਕਣ ਪਿੱਛੋਂ ਜ਼ਰੂਰ ਮੋਰੀ ਵੱਲ ਥੱਲੇ ਝਾਕਦੀ ਹੁੰਦੀ ਸੀ। ਇਸ ਦੇ ਸਿੱਟੇ ਵਜੋਂ ਉਹ ਮੁਢਲੇ ਸਕੂਲ ਵਿਚ ਜਾਣਾ ਸ਼ੁਰੂ ਕਰਨ ਤੋਂ ਪਹਿਲਾਂ ਹੀ ਕਈ ਟੋਪ, ਜਿਨ੍ਹਾਂ ਵਿਚ ਇਕ ਤੀਲਾਂ ਦਾ ਬਣਿਆ ਹੋਇਆ ਅਤੇ ਇਕ ਚਿੱਟਾ ਲੈਸ ਵਾਲਾ ਸ਼ਾਮਲ ਸਨ, ਗਵਾ ਚੁੱਕੀ ਸੀ। ਉਨ੍ਹਾਂ ਦਿਨਾਂ ਵਿਚ ਟੱਟੀਆਂ ਵਿਚ ਫਲੱਸ਼ ਨਹੀਂ ਸੀ ਹੁੰਦੀ। ਉਨ੍ਹਾਂ ਦੇ ਹੇਠਾਂ ਇਕ ਮੋਘਰਾ ਬਣਿਆ ਹੁੰਦਾ ਸੀ, ਏਦਾਂ ਉਹ ਟੋਪ ਆਮ ਕਰ ਕੇ ਉਥੇ ਤਰਦੇ ਰਹਿੰਦੇ। ਮਾਂ ਹਮੇਸ਼ਾ ਤੋਤੋ-ਚਾਨ ਨੂੰ ਕਹਿੰਦੀ ਰਹਿੰਦੀ ਕਿ ਹੱਥ-ਪਾਣੀ ਕਰਨ ਪਿੱਛੋਂ ਉਹ ਮੋਰੀ ਵਿਚ ਨਾ ਝਾਕਿਆ ਕਰੇ।

ਉਸ ਦਿਨ, ਜਦ ਤੋਤੋ-ਚਾਨ ਸਕੂਲ ਲੱਗਣ ਤੋਂ ਪਹਿਲਾਂ ਟੱਟੀ ਗਈ, ਉਸ ਨੂੰ

ਮਾਂ ਦੀ ਚੇਤਾਵਨੀ ਯਾਦ ਨਾ ਰਹੀ ਅਤੇ ਜਦ ਤੱਕ ਉਹ ਉਸ ਨੂੰ ਯਾਦ ਆਈ, ਉਸ ਆਪਣੇ ਆਪ ਨੂੰ ਮੋਰੀ ਵਿਚ ਝਾਕਦੀ ਤੱਕਿਆ। ਉਸ ਸਮੇਂ ਉਸ ਦੀ ਬਟੂਏ ਉਪਰ ਪਕੜ ਕੁਝ ਢਿੱਲੀ ਜਿਹੀ ਹੋ ਗਈ ਹੋਵੇਗੀ, ਸੋ ਉਹ ਉਸਦੇ ਹੱਥੋਂ ਤਿਲਕ ਕੇ ਛੜੱਪ ਕਰਦਾ ਮੋਰੀ ਵਿਚ ਜਾ ਡਿਗਿਆ। ਉਸ ਦੇ ਹੇਠਾਂ ਗ਼ਾਇਬ ਹੁੰਦੇ ਹੀ ਤੋਤੋ-ਚਾਨ ਦੇ ਮੂੰਹੋਂ ਚੀਖ਼ ਨਿਕਲ ਗਈ।

ਪਰ ਤੋਤੋ-ਚਾਨ ਨੇ ਅੱਥਰੂ ਵਹਾਉਣੋਂ ਇਨਕਾਰ ਕਰ ਦਿੱਤਾ ਅਤੇ ਬਟੂਆ ਗੁਆਚਣ ਕਾਰਣ ਨਿਰਾਸ਼ ਨਾ ਹੋਈ। ਉਹ ਚੌਕੀਦਾਰ ਦੇ ਢਾਰੇ ਵਿਚ ਗਈ ਅਤੇ ਉਥੋਂ ਬਾਗ਼ ਨੂੰ ਪਾਣੀ ਦੇਣ ਲਈ ਵਰਤੀ ਜਾਣ ਵਾਲੀ ਲੱਕੜ ਦੀ ਇਕ ਵੱਡੀ ਸਾਰੀ ਲੰਮੇ ਦਸਤੇ ਵਾਲੀ ਡੋਈ ਫੜ ਲਿਆਈ। ਉਸ ਦਾ ਹੈਂਡਲ ਉਸ ਤੋਂ ਦੂਣਾ ਲੰਮਾ ਸੀ, ਪਰ ਇਸ ਗੱਲ ਨਾਲ ਉਹ ਉਸ ਨੂੰ ਵਰਤਣ ਤੋਂ ਨਾ ਝਿਜਕੀ। ਉਹ ਇਹ ਲੈ ਕੇ ਸਕੂਲ ਦੇ ਪਿਛਵਾੜੇ ਗਈ ਅਤੇ ਉਹ ਮਘੋਰਾ ਲੱਭਣ ਲੱਗੀ, ਜਿਸ ਰਾਹੀਂ ਉਹ ਗ਼ਰਕੀ (ਗੰਦ ਵਾਲੀ ਹੌਦੀ) ਖਾਲੀ ਕੀਤੀ ਜਾਂਦੀ ਸੀ। ਉਸ ਨੇ ਸੋਚਿਆ ਕਿ ਉਹ ਜ਼ਰੂਰ ਟੱਟੀ ਦੇ ਬਾਹਰ ਵਾਲੀ ਕੰਧ 'ਚ ਹੋਏਗਾ, ਪਰ ਉਸ ਦੀ ਭਾਲ ਵਿਅਰਥ ਹੀ ਗਈ। ਅਖ਼ੀਰ ਉਸ ਨੂੰ ਇਕ ਗਜ਼ ਦੂਰ ਕੰਕਰੀਟ ਦਾ ਬਣਿਆ 'ਮੇਨ-ਹੋਲ' ਦਾ ਇਕ ਢੱਕਣ ਨਜ਼ਰ ਆਇਆ। ਬੜੀ ਮੁਸ਼ਕਲ ਨਾਲ ਉਸ ਨੂੰ ਚੁੱਕਣ ਪਿੱਛੋਂ ਉਸ ਨੂੰ ਇਕ ਮਘੋਰਾ ਲੱਭਾ, ਜੋ ਨਿਰਸੰਦੇਹ ਉਹੋ ਸੀ ਜਿਸ ਦੀ ਉਸ ਨੂੰ ਤਲਾਸ਼ ਸੀ। ਉਸ ਨੇ ਆਪਣਾ ਸਿਰ ਉਸ ਅੰਦਰ ਘਸੋੜਿਆ।

''ਇਹ ਤਾਂ ਕੁਹੇਨਬੂਤਸੂ ਦੇ ਸਰੋਵਰ ਜਿੰਨਾ ਵੱਡਾ ਏ!'' ਉਹ ਉਚੀ ਬੋਲੀ।

ਫੇਰ ਉਸ ਆਪਣਾ ਕਾਰਜ ਅਰੰਭਿਆ। ਉਸ ਨੇ ਗ਼ਰਕੀ ਵਿਚੋਂ ਡੋਈ ਭਰ ਭਰ ਕੇ ਬਾਹਰ ਉਲੱਦਣੀ ਸ਼ੁਰੂ ਕੀਤੀ। ਪਹਿਲਾਂ ਤਾਂ ਉਸ ਨੇ ਉਸ ਥਾਂ 'ਤੇ ਜਤਨ ਕੀਤੇ ਜਿਥੇ ਉਸ ਦਾ ਬਟੂਆ ਡਿਗਿਆ ਸੀ। ਪਰ ਉਹ ਹੌਦੀ ਕਾਫ਼ੀ ਡੂੰਘੀ, ਹਨੇਰੀ ਅਤੇ ਕਾਫ਼ੀ ਵੱਡੀ ਸੀ, ਕਿਉਂਜੋ ਉਹ ਤਿੰਨਾਂ ਟੱਟੀਆਂ ਲਈ ਵਰਤੋਂ ਵਿਚ ਆਉਂਦੀ ਸੀ। ਇਸ ਦੇ ਨਾਲ ਹੀ, ਜੇਕਰ ਉਹ ਆਪਣਾ ਸਿਰ ਉਸ ਵਿਚ ਹੋਰ ਹੇਠਾਂ ਕਰਦੀ, ਤਦ ਉਸ ਦੇ ਖ਼ੁਦ ਆਪ, ਉਸ ਵਿਚ ਡਿਗਣ ਦਾ ਖ਼ਤਰਾ ਸੀ। ਇਸ ਲਈ ਉਸ ਨੇ ਡੋਈ ਨਾਲ ਉਸ ਵਿਚ ਪਾਣੀ ਤੇ ਗਾਰ ਕੱਢਣ ਦਾ ਫ਼ੈਸਲਾ ਕੀਤਾ ਅਤੇ ਆਸ ਦੀ ਡੋਰੀ ਰੱਬ ਆਸਰੇ ਛੱਡੀ ਅਤੇ ਉਸ ਮੇਨ-ਹੋਲ ਲਾਗੇ ਹੀ ਡੋਈ ਨੂੰ ਭਰ ਭਰ ਕੇ ਉਲੱਦਣ ਲੱਗੀ।

ਉਹ ਹਰ ਵਾਰ ਡੋਈ ਨੂੰ ਧਿਆਨ ਨਾਲ ਵੇਖਦੀ ਕਿ ਕਿਧਰੇ ਉਸ ਵਿਚ ਬਟੂਆ ਨਾ ਆ ਗਿਆ ਹੋਵੇ। ਉਸ ਨੇ ਇਹ ਗੱਲ ਤਾਂ ਸੋਚੀ ਹੀ ਨਹੀਂ ਸੀ ਕਿ ਉਸ ਨੂੰ ਬਟੂਆ ਲੱਭਣ ਵਿਚ ਕਾਫ਼ੀ ਸਮਾਂ ਲੱਗ ਜਾਏਗਾ, ਪਰ ਬਟੂਏ ਦਾ ਕਿਧਰੇ ਨਾਂ-ਨਿਸ਼ਾਨ ਨਹੀਂ ਸੀ। ਉਹ ਭਲਾ ਕਿਥੇ ਹੋ ਸਕਦਾ ਸੀ? ਕਲਾਸ ਸ਼ੁਰੂ ਹੋਣ ਦੀ ਘੰਟੀ ਵੱਜ ਗਈ।

ਉਹ ਸੋਚ ਰਹੀ ਸੀ ਕਿ ਉਹ ਕੀ ਕਰੇ, ਪਰ ਏਨੀ ਮਿਹਨਤ ਪਿੱਛੋਂ ਉਸ ਨੇ

ਆਪਣਾ ਕੰਮ ਜਾਰੀ ਰੱਖਣ ਦਾ ਫ਼ੈਸਲਾ ਕੀਤਾ। ਫੇਰ ਉਹ ਵਧੇਰੇ ਜੋਸ਼ ਨਾਲ ਪਾਣੀ ਤੇ ਗਾਰ ਕੱਢਣ ਲੱਗੀ।

ਜਦ ਮੁੱਖ ਅਧਿਆਪਕ ਕਿਧਰੇ ਉਸ ਦੇ ਕੋਲੋਂ ਦੀ ਲੰਘੇ, ਉਥੇ ਕਾਫ਼ੀ ਵੱਡਾ ਢੇਰ ਇਕੱਠਾ ਹੋ ਗਿਆ ਸੀ।

''ਤੂੰ ਕੀ ਕਰ ਰਹੀ ਏਂ?'' ਉਨ੍ਹਾਂ ਨੇ ਤੋਤੋ-ਚਾਨ ਤੋਂ ਪੁੱਛਿਆ।

''ਮੇਰਾ ਬਟੂਆ ਡਿਗ ਪਿਆ ਏ,'' ਉਸ ਜਵਾਬ ਦਿਤਾ ਅਤੇ ਉਹ ਗਾਰ ਕੱਢਦੀ ਰਹੀ ਕਿਉਂਜੋ ਉਹ ਇਕ ਪਲ ਵੀ ਗਵਾਉਣਾ ਨਹੀਂ ਸੀ ਚਾਹੁੰਦੀ।

''ਹੱਛਾ, ਇਹ ਗੱਲ ਏ,'' ਮੁੱਖ ਅਧਿਆਪਕ ਬੋਲੇ ਅਤੇ ਪਰ੍ਹੇ ਤੁਰ ਗਏ। ਉਨ੍ਹਾਂ ਆਪਣੀ ਪਿੱਠ ਪਿੱਛੇ ਹੱਥਾਂ ਦੀ ਕੜਿੰਗੜੀ ਪਾਈ ਹੋਈ ਸੀ, ਜਿਵੇਂ ਕਿ ਉਨ੍ਹਾਂ ਨੂੰ ਚਹਿਲ-ਕਦਮੀ ਕਰਨ ਸਮੇਂ ਕਰਨ ਦੀ ਆਦਤ ਸੀ।

ਸਮਾਂ ਬੀਤਦਾ ਗਿਆ ਅਤੇ ਹਾਲੀ ਉਸ ਨੂੰ ਬਟੂਆ ਨਹੀਂ ਸੀ ਲੱਭਾ। ਬੋ ਛੱਡਦਾ ਢੇਰ ਉਚੇਰਾ ਹੁੰਦਾ ਗਿਆ, ਹੋਰ ਉਚੇਰਾ ਹੁੰਦਾ ਗਿਆ।

ਮੁੱਖ ਅਧਿਆਪਕ ਮੁੜ ਉਸ ਕੋਲ ਆਏ। ''ਲੱਭਾ ਨਹੀਂ ਅਜੇ?'' ਉਨ੍ਹਾਂ ਪੁੱਛਿਆ।

''ਨਹੀਂ, ਜੀ,'' ਉਸ ਢੇਰ ਵਿਚ ਖੜੀ, ਮੁੜ੍ਹਕੋ-ਮੁੜ੍ਹਕੀ ਹੋਈ ਤੋਤੋ-ਚਾਨ ਨੇ ਜਵਾਬ ਦਿੱਤਾ, ਉਸ ਦੀਆ ਗਲ੍ਹਾਂ ਲਾਲ ਹੋਈਆਂ ਹੋਈਆਂ ਸਨ।

ਮੁੱਖ ਅਧਿਆਪਕ ਹੋਰ ਨੇੜੇ ਹੋ ਗਏ ਅਤੇ ਸਨੇਹਪੂਰਨ ਲਹਿਜੇ 'ਚ ਕਹਿਣ ਲੱਗੇ, ''ਇਹ ਮੁਕਾ ਕੇ ਤੂੰ ਇਸ ਨੂੰ ਵਾਪਸ ਥਾਂ ਸਿਰ ਰੱਖੇਂਗੀ, ਰੱਖੇਂਗੀ ਨਾ?'' ਫੇਰ ਉਹ ਪਹਿਲਾ ਵਾਂਗ ਉਥੋਂ ਤੁਰ ਗਏ।

''ਹਾਂ ਜੀ,'' ਤੋਤੋ-ਚਾਨ ਨੇ ਆਪਣਾ ਕੰਮ ਜਾਰੀ ਰੱਖਦੇ ਹੋਏ ਖ਼ੁਸ਼ੀ-ਖ਼ੁਸ਼ੀ ਜਵਾਬ ਦਿੱਤਾ। ਅਚਾਨਕ ਉਸ ਨੂੰ ਇਕ ਵਿਚਾਰ ਸੁੱਝਿਆ। ਉਸ ਢੇਰ ਵੱਲ ਤੱਕਿਆ। ''ਜਦ ਮੈਂ ਕੰਮ ਖ਼ਤਮ ਕਰ ਲਿਆ ਮੈਂ ਠੋਸ ਸਮਗ੍ਰੀ ਭਾਵ ਗਾਰ ਤਾਂ ਵਾਪਸ ਥਾਂ ਸਿਰ ਪਾ ਦੇਵਾਂਗੀ, ਪਰ ਮੈਂ ਪਾਣੀ ਦਾ ਕੀ ਕਰਾਂਗੀ?''

ਤਰਲ ਭਾਗ ਤਾਂ ਤੇਜ਼ੀ ਨਾਲ ਜ਼ਮੀਨ ਵਿਚ ਰਚੀ ਜਾ ਰਿਹਾ ਸੀ। ਤੋਤੋ-ਚਾਨ ਨੇ ਕੰਮ ਕਰਨਾ ਬੰਦ ਕਰ ਦਿੱਤਾ ਅਤੇ ਇਹ ਜਾਣਨ ਦੀ ਕੋਸ਼ਿਸ਼ ਕੀਤੀ ਕਿ ਉਹ ਜਿਵੇਂ ਮੁੱਖ ਅਧਿਆਪਕ ਨੂੰ ਸਭ ਕੁਝ ਵਾਪਸ ਥਾਂ ਸਿਰ ਪਾਉਣ ਦਾ ਵਾਅਦਾ ਕਰ ਚੁੱਕੀ ਸੀ, ਓਦਾਂ ਇਸ ਭਾਗ ਨੂੰ ਪਾਣੀ-ਟੈਂਕ ਵਿਚ ਕਿਵੇਂ ਪਾਏਗੀ। ਅਖ਼ੀਰ ਉਸ ਮਨ 'ਚ ਫ਼ੈਸਲਾ ਕਰ ਲਿਆ ਕਿ ਉਹ ਕੁਝ ਗਿੱਲੀ ਮਿੱਟੀ ਵੀ ਉਸ ਹੌਦੀ ਵਿਚ ਪਾਏਗੀ।

ਹੁਣ ਤੱਕ ਉਹ ਢੇਰ ਸਚਮੁੱਚ ਦੀ ਇਕ ਪਹਾੜੀ ਜਿੱਡਾ ਹੋ ਗਿਆ ਸੀ ਅਤੇ ਹੌਦੀ ਲਗਪਗ ਖ਼ਾਲੀ ਹੋ ਚੁੱਕੀ ਸੀ, ਪਰ ਬਟੂਏ ਦਾ ਕਿਧਰੇ ਕੋਈ ਨਾਂ-ਨਿਸ਼ਾਨ ਨਹੀਂ ਸੀ। ਸ਼ਾਇਦ ਉਹ ਕਿਤੇ ਨੁੱਕਰੇ ਅਟਕ ਗਿਆ ਸੀ, ਜਾਂ ਕਿਤੇ ਧੁਰ ਥੱਲੇ। ਪਰ ਤੋਤੋ-ਚਾਨ ਨੂੰ ਇਸ ਦੀ ਕੋਈ ਪਰਵਾਹ ਨਹੀਂ ਸੀ। ਉਸ ਨੂੰ ਇਸ ਗੱਲ ਦੀ ਤਸੱਲੀ ਸੀ ਕਿ ਉਸ ਆਪਣੀ ਪੂਰੀ ਵਾਹ ਲਾਈ ਸੀ। ਤੋਤੋ-ਚਾਨ ਦੀ ਤਸੱਲੀ ਕੁਝ

ਇਸ ਕਾਰਣ ਵੀ ਸੀ ਕਿ ਮੁੱਖ ਅਧਿਆਪਕ ਨੇ ਉਸ ਨੂੰ ਝਿੜਕਿਆ ਤਕ ਨਹੀਂ ਸੀ, ਸਗੋਂ ਉਸ 'ਤੇ ਵਿਸ਼ਵਾਸ ਪ੍ਰਗਟ ਕਰ ਕੇ ਉਸ ਨੂੰ ਸਵੈ-ਮਾਨ ਦੀ ਭਾਵਨਾ ਪ੍ਰਦਾਨ ਕੀਤੀ ਸੀ, ਪਰ ਉਦੋਂ ਤੋਤੋ-ਚਾਨ ਲਈ ਏਦਾਂ ਸਮਝਣਾ ਕਾਫ਼ੀ ਔਖਾ ਕੰਮ ਸੀ।

ਉਸ ਤੋਂ ਉਮਰੋਂ ਵੱਡਿਆਂ ਵਿਚੋਂ ਬਹੁਤਿਆਂ ਨੇ ਤੋਤੋ-ਚਾਨ ਨੂੰ ਅਜਿਹੀ ਸਥਿਤੀ ਵਿਚ ਤੱਕ ਕੇ ਇਹ ਕਹਿ ਕੇ ਆਪਣੀ ਪ੍ਰਤਿਕ੍ਰਿਆ ਦਰਸਾਉਣੀ ਸੀ, "ਤੂੰ ਇਹ ਕੀ ਕੰਮ ਕਰਦੀ ਪਈ ਏਂ!" ਜਾਂ "ਇਸ ਨੂੰ ਬੰਦ ਕਰ, ਇਹ ਬੜਾ ਖ਼ਤਰਨਾਕ ਏ!" ਜਾਂ ਹੋ ਸਕਦਾ ਸੀ ਉਸ ਨੂੰ ਸਹਾਇਤਾ ਦੇਣ ਦੀ ਪੇਸ਼ਕਸ਼ ਵੀ ਕਰਦੇ।

ਜ਼ਰਾ ਇਸ ਗੱਲ ਵਲ ਧਿਆਨ ਦੇਣਾ, "ਇਹ ਮੁਕਾ ਕੇ ਤੂੰ ਇਸ ਨੂੰ ਵਾਪਸ ਥਾਂ ਸਿਰ ਰੱਖੇਂਗੀ, ਰੱਖੇਂਗੀ ਨਾ?" ਕਿੰਨਾ ਸ਼ਾਨਦਾਰ ਮੁੱਖ ਅਧਿਆਪਕ ਏ, ਤੋਤੋ-ਚਾਨ ਕੋਲੋਂ ਇਹ ਕਹਾਣੀ ਸੁਣ ਕੇ ਮਾਂ ਨੇ ਸੋਚਿਆ।

ਇਸ ਘਟਨਾ ਪਿੱਛੋਂ, ਤੋਤੋ-ਚਾਨ ਨੇ ਟੱਟੀ ਜਾਣ ਪਿੱਛੋਂ ਕਦੀ ਵੀ ਮੋਰੀ ਵਿਚ ਨਾ ਝਾਕਿਆ। ਉਸ ਨੂੰ ਮਹਿਸੂਸ ਹੋਇਆ ਕਿ ਉਹ ਮੁੱਖ ਅਧਿਆਪਕ ਤੇ ਪੂਰਾ ਯਕੀਨ ਕਰ ਸਕਦੀ ਸੀ ਅਤੇ ਉਹ ਪਹਿਲਾਂ ਤੋਂ ਕਿਤੇ ਵਧ ਉਨ੍ਹਾਂ ਨੂੰ ਚਾਹੁਣ ਲੱਗ ਪਈ।

ਤੋਤੋ-ਚਾਨ ਨੇ ਆਪਣਾ ਵਚਨ ਨਿਭਾਇਆ ਅਤੇ ਸਭ ਕੁਝ ਵਾਪਸ ਹੌਦੀ ਵਿਚ ਪਾਇਆ। ਉਸ ਨੂੰ ਬਾਹਰ ਕੱਢਣਾ ਤੇ ਕਾਫ਼ੀ ਔਖਾ ਕੰਮ ਸੀ, ਪਰ ਉਸ ਨੂੰ ਵਾਪਸ ਪਾਉਣਾ ਕਿਤੇ ਸੌਖਾ ਸੀ। ਉਸ ਨੇ ਕੁਝ ਗਿੱਲੀ ਮਿੱਟੀ ਵੀ ਉਸ ਵਿਚ ਪਾਈ। ਫੇਰ ਉਸ ਨੇ ਜ਼ਮੀਨ ਨੂੰ ਸਵਾਰਿਆ, ਢੱਕਣ ਨੂੰ ਠੀਕ ਤਰ੍ਹਾਂ ਟਿਕਾਇਆ ਅਤੇ ਡੋਈ ਚੌਕੀਦਾਰ ਦੇ ਢਾਰੇ ਵਿਚ ਵਾਪਸ ਲੈ ਗਈ।

ਉਸ ਰਾਤ ਸੌਣ ਤੋਂ ਪਹਿਲਾਂ ਤੋਤੋ-ਚਾਨ ਹਨੇਰੇ ਵਿਚ ਡਿਗ ਪਏ ਆਪਣੇ ਸੁੰਦਰ ਬਟੂਏ ਬਾਰੇ ਸੋਚਦੀ ਰਹੀ। ਉਸ ਨੂੰ ਉਸ ਦੇ ਗੁਆਚਣ ਦਾ ਅਫ਼ਸੋਸ ਸੀ, ਪਰ ਦਿਨ ਭਰ ਦੀ ਮਿਹਨਤ ਨਾਲ ਉਹ ਏਨੀ ਥੱਕੀ ਹੋਈ ਸੀ ਕਿ ਝੱਟ ਹੀ ਉਹ ਘੂਕ ਸੌਂ ਗਈ।

ਦੂਜੇ ਪਾਸੇ, ਉਸ ਦੀ ਮਿਹਨਤ ਵਾਲੀ ਥਾਂ ਉਪਰ ਗਿੱਲੀ ਮਿੱਟੀ ਚੰਨ ਦੀ ਚਾਨਣੀ ਵਿਚ ਕਿਸੇ ਸੁੰਦਰ ਦ੍ਰਿਸ਼ ਵਾਂਗ ਚਮਕ ਰਹੀ ਸੀ।

ਅਤੇ ਬਟੂਆ ਕਿਤੇ ਖ਼ਾਮੋਸ਼ੀ ਨਾਲ ਆਰਾਮ ਫ਼ਰਮਾ ਰਿਹਾ ਸੀ।

## ਤੋਤੋ-ਚਾਨ ਦਾ ਨਾਂ

ਤੋਤੋ-ਚਾਨ ਦਾ ਅਸਲ ਨਾ ਤੈਤਸੁਕੋ ਸੀ। ਉਸ ਦੇ ਜਨਮ ਤੋਂ ਪਹਿਲਾਂ ਮਾਂ ਅਤੇ ਪਿਉ ਦੇ ਮਿੱਤਰਾਂ ਤੇ ਰਿਸ਼ਤੇਦਾਰਾਂ ਦਾ ਕਹਿਣਾ ਸੀ ਕਿ ਪੈਦਾ ਹੋਣ ਵਾਲਾ ਬੱਚਾ ਜਰੂਰ ਮੁੰਡਾ ਹੋਏਗਾ। ਇਹ ਉਨ੍ਹਾਂ ਦਾ ਪਲੇਠੀ ਦਾ ਬੱਚਾ ਸੀ ਅਤੇ ਉਨ੍ਹਾਂ ਇਸ

ਗੱਲ ਦਾ ਯਕੀਨ ਕਰ ਲਿਆ। ਸੋ ਉਨ੍ਹਾਂ ਨੇ ਬੱਚੇ ਦਾ ਨਾਂ ਤੋਰੂ ਰੱਖਣ ਦਾ ਫ਼ੈਸਲਾ ਕਰ ਲਿਆ। ਪਰ ਜਦ ਲੜਕੀ ਪੈਦਾ ਹੋ ਗਈ, ਉਨ੍ਹਾਂ ਨੂੰ ਥੋੜ੍ਹੀ ਜਿਹੀ ਨਿਰਾਸ਼ਤਾ ਹੋਈ, ਪਰ ਉਨ੍ਹਾਂ ਦੋਹਾਂ ਨੂੰ ਤੋਰੂ ਦਾ ਚੀਨੀ ਸ਼ਬਦ 'ਤੁਰੂ' (ਜਿਸ ਦਾ ਭਾਵ ਆਵਾਜ਼ ਦਾ ਮਨ 'ਚ ਧੱਸਣਾ, ਦੂਰ ਤੱਕ ਜਾਣਾ, ਸਪੱਸ਼ਟ ਤੇ ਖਣਕਦੇ ਹੋਣਾ ਹੈ) ਪਸੰਦ ਸੀ, ਏਦਾਂ ਉਨ੍ਹਾਂ ਨੇ ਇਸ ਨੂੰ ਚੀਨੀ ਜ਼ਬਾਨ ਦੇ ਉਚਾਰਣ 'ਤੈਤਸੁ' ਦੇ ਪਿੱਛੇ ਕੁੜੀਆਂ ਦੇ ਨਾਵਾਂ ਨਾਲ ਅਕਸਰ ਵਰਤੇ ਜਾਂਦੇ ਪਛੇਤਰ 'ਕੋ' ਨੂੰ ਜੋੜ ਕੇ ਇਸ ਨੂੰ ਕੁੜੀ ਦਾ ਨਾਂ ਬਣਾ ਲਿਆ।

ਏਦਾਂ ਹਰੇਕ ਜਣਾ ਉਸ ਨੂੰ ਤੈਤਸੁਕੋ-ਚਾਨ (ਚਾਨ ਸ਼ਬਦ 'ਸਾਨ' ਵਰਗਾ ਹੀ ਰੂਪ ਹੈ ਜੋ ਇਕ ਬੰਦੇ ਦੇ ਨਾਂ ਪਿੱਛੇ ਵਰਤਿਆ ਜਾਂਦਾ ਹੈ) ਹੀ ਬੁਲਾਉਣ ਲੱਗਾ। ਪਰ ਉਸ ਨੂੰ ਤੈਤਸੁਕੋ-ਚਾਨ ਬੋਲਣਾ ਬਹੁਤ ਭਾਉਂਦਾ ਨਹੀਂ ਸੀ। ਜਦ ਵੀ ਕੋਈ ਉਸ ਤੋਂ ਉਸ ਦਾ ਨਾਂ ਪੁੱਛਦਾ ਉਹ ਕਹਿੰਦੀ, ''ਤੋਤੋ-ਚਾਨ''। ਉਹ ਤਾਂ ਇਹ ਸੋਚਦੀ ਕਿ 'ਚਾਨ' ਉਸ ਦੇ ਨਾਂ ਦਾ ਹੀ ਹਿੱਸਾ ਹੈ।

ਉਸ ਦੇ ਪਿਤਾ ਉਸ ਨੂੰ ਕਈ ਵਾਰ ਤੋਤਸਕੀ ਕਹਿ ਕੇ ਬੁਲਾਉਂਦੇ, ਜਿਵੇਂ ਕਿ ਉਹ ਇਕ ਮੁੰਡਾ ਹੋਵੇ। ਕਦੇ ਉਹ ਹਾਕ ਮਾਰਦੇ, ''ਤੋਤਸਕੀ! ਜ਼ਰਾ ਆਈਂ ਤੇ ਗੁਲਾਬਾਂ ਉਪਰੋਂ ਇਹ ਕੀੜੇ ਲਾਹੁਣ ਵਿਚ ਮੇਰੀ ਮਦਦ ਕਰੀਂ!'' ਪਰ ਪਿਤਾ ਅਤੇ ਰੌਕੀ ਤੋਂ ਬਿਨਾਂ ਬਾਕੀ ਸਾਰੇ ਉਸ ਨੂੰ ਤੋਤੋ-ਚਾਨ ਦੇ ਨਾਂ ਨਾਲ ਹੀ ਬੁਲਾਉਂਦੇ, ਅਤੇ ਭਾਵੇਂ ਸਕੂਲ ਵਿਖੇ ਉਹ ਆਪਣੀਆਂ ਕਾਪੀਆਂ ਉਪਰ ਆਪਣਾ ਨਾਂ ਤੈਤਸੁਕੋ ਹੀ ਲਿਖਦੀ ਸੀ, ਪਰ ਹਾਲੀ ਵੀ ਉਹ ਆਪਣੇ ਆਪ ਨੂੰ ਤੋਤੋ-ਚਾਨ ਹੀ ਸਮਝਦੀ।

## ਰੇਡੀਓ ਮਸਕਰੇ

ਕਲ੍ਹ ਤੋਤੋ-ਚਾਨ ਬੜੀ ਬੇਚੈਨ ਸੀ। ਮਾਂ ਨੇ ਕਿਹਾ ਸੀ, ''ਤੂੰ ਹੁਣ ਰੇਡੀਓ ਉਪਰ ਨਕਲੀਆਂ ਨੂੰ ਨਾ ਸੁਣਿਆ ਕਰ।''

ਜਦ ਤੋਤੋ-ਚਾਨ ਛੋਟੀ ਹੁੰਦੀ ਸੀ, ਰੇਡੀਓ ਵੱਡੇ ਸਾਰੇ ਅਤੇ ਲੱਕੜ ਦੇ ਬਣੇ ਹੁੰਦੇ ਸਨ। ਉਹ ਬੜੇ ਸੋਹਣੇ ਹੁੰਦੇ ਸਨ। ਉਨ੍ਹਾਂ ਵਾਲਾ ਰੇਡੀਓ ਤਾਂ ਕਾਫ਼ੀ ਸਜੀਲਾ ਸੀ। ਉਹ ਆਇਤਕਾਰ ਸ਼ਕਲ ਦਾ ਅਤੇ ਉਪਰਲੇ ਪਾਸਿਓਂ ਗੋਲਾਈਦਾਰ ਸੀ; ਅਤੇ ਉਸ ਦੇ ਸਾਹਮਣੇ ਪਾਸੇ ਸਪੀਕਰ ਸੀ, ਜਿਸ ਉਪਰਲੀ ਤਰਾਸ਼ੀ ਹੋਈ ਜਾਲੀ ਗੁਲਾਬੀ ਸਿਲਕ ਨਾਲ ਢੱਕੀ ਹੋਈ ਸੀ। ਉਸ ਨੂੰ ਚਲਾਉਣ ਲਈ ਦੋ ਬਟਨ ਸਨ।

ਇਥੋਂ ਤਕ ਕਿ ਸਕੂਲ ਜਾਣਾ ਸ਼ੁਰੂ ਕਰਨ ਤੋਂ ਪਹਿਲਾਂ ਹੀ ਤੋਤੋ-ਚਾਨ ''ਰਾਕੂਗੋ'' ਨਕਲੀਆਂ ਨੂੰ ਸੁਣਨ ਦੀ ਸ਼ੌਕੀਨ ਸੀ। ਇਸ ਕਰਕੇ ਉਹ ਆਪਣੇ ਕੰਨ ਗੁਲਾਬੀ ਸਿਲਕ ਨਾਲ ਲਾਈ ਰੱਖਦੀ। ਉਸ ਅਨੁਸਾਰ ਉਨ੍ਹਾਂ ਦੀਆਂ ਨਕਲਾਂ ਵਾਹਵਾ ਦਿਲਚਸਪ ਹੁੰਦੀਆਂ ਸਨ। ਮਾਂ ਨੇ ਵੀ ਕੱਲ੍ਹ ਤੋਂ ਪਹਿਲਾਂ ਉਸ ਦੇ ਉਨ੍ਹਾਂ ਨਕਲਾਂ ਨੂੰ ਸੁਣਨ ਤੇ ਇਤਰਾਜ਼ ਨਹੀਂ ਸੀ ਕੀਤਾ।

ਉਸ ਦੇ ਪਿਤਾ ਦੀ ਸੰਗੀਤ ਮੰਡਲੀ ਦੇ ਕੁਝ ਮਿੱਤਰ ਆਏ ਤੇ ਬੈਠਕ ਵਿਚ ਬੈਠ ਕੇ ਅਭਿਆਸ ਕਰਨ ਲੱਗੇ।

''ਸੈਲੋ ਵਜਾਉਣ ਵਾਲੇ ਤਾਚੀਬਾਨਾ ਤੇਰੇ ਲਈ ਕੁਝ ਕੇਲੇ ਲਿਆਏ ਹਨ'', ਮਾਂ ਨੇ ਕਿਹਾ।

ਤੋਤੋ-ਚਾਨ ਦਾ ਮਨ ਝੂਣਿਆ ਗਿਆ। ਉਸ ਨੇ ਮਲਕੜੇ ਜਿਹੇ ਸਿਰ ਝੁਕਾ ਕੇ ਸ੍ਰੀ ਤਾਚੀਬਾਨਾ ਨੂੰ ਸਲਾਮ ਕੀਤੀ ਅਤੇ ਧੰਨਵਾਦ ਵਜੋਂ ਆਪਣੀ ਮਾਂ ਨੂੰ ਕਹਿ ਉਠੀ, ''ਮਾਂ ਜੀ, ਇਹ ਤਾਂ ਬਹੁਤ ਹੀ ਵਧੀਆ ਹਨ!''

ਇਸ ਤੋਂ ਬਾਅਦ ਜਦੋਂ ਵੀ ਮਾਂ ਅਤੇ ਪਿਤਾ ਬਾਹਰ ਗਏ ਹੁੰਦੇ ਉਹ ਰੇਡੀਓ ਸੁਣਦੀ। ਜਦੋਂ ਨਕਲੀਏ ਮਜ਼ਾਕ ਕਰਦੇ ਤਾਂ ਉਹ ਖੁਲ੍ਹ ਕੇ ਹੱਸਦੀ। ਜੇਕਰ ਕੋਈ ਵੱਡਾ ਬੰਦਾ ਇਹ ਕੁਝ ਵੇਖਦਾ, ਤਦ ਉਹ ਜ਼ਰੂਰ ਹੈਰਾਨ ਹੁੰਦਾ ਕਿ ਭਲਾ ਏਨੀ ਨਿੱਕੀ ਜਿਹੀ ਕੁੜੀ ਨੂੰ ਏਨੀ ਮੁਸ਼ਕਲ ਟਿਚਕਰਬਾਜ਼ੀ ਕਿਵੇਂ ਸਮਝ ਆਉਂਦੀ ਹੈ। ਪਰ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਬੱਚਿਆਂ ਨੂੰ ਹਾਸਰਸ ਬਾਰੇ ਅੰਦਰੂਨੀ ਸੂਝ ਹੁੰਦੀ ਹੈ। ਉਹ ਭਾਵੇਂ ਕਿੰਨੀ ਵੀ ਛੋਟੀ ਉਮਰ ਦੇ ਹੋਣ, ਉਨ੍ਹਾਂ ਨੂੰ ਸਚਮੁੱਚ ਦੀ ਮਖੌਲੀਆ ਚੀਜ਼ ਹਮੇਸ਼ਾ ਸਮਝ ਆ ਜਾਂਦੀ ਹੈ।

## ਰੇਲ ਦਾ ਡੱਬਾ ਆਇਆ

''ਅੱਜ ਰਾਤ ਰੇਲ ਦਾ ਇਕ ਨਵਾਂ ਡੱਬਾ ਆ ਰਿਹੈ'', ਦੁਪਹਿਰ ਦੇ ਖਾਣੇ ਸਮੇਂ ਮੀਓ-ਚਾਨ ਨੇ ਦੱਸਿਆ। ਮੀਓ-ਚਾਨ ਮੁੱਖ ਅਧਿਆਪਕ ਦੀ ਤੀਜੀ ਧੀ ਸੀ ਅਤੇ ਤੋਤੋ-ਚਾਨ ਦੀ ਜਮਾਤ ਵਿਚ ਹੀ ਸੀ।

ਉਥੇ ਪਹਿਲਾਂ ਹੀ ਕਲਾਸ-ਰੂਮਾਂ ਵਜੋਂ ਛੇ ਡੱਬੇ ਖੜੇ ਸਨ, ਪਰ ਹੁਣ ਇਕ ਹੋਰ ਆ ਰਿਹਾ ਸੀ। ਮੀਓ-ਚਾਨ ਦੇ ਕਹਿਣ ਅਨੁਸਾਰ ਉਸ ਵਿਚ ਲਾਇਬ੍ਰੇਰੀ ਬਣੇਗੀ। ਉਹ ਸਾਰੇ ਬਹੁਤ ਖੁਸ਼ ਸਨ।

''ਮੈਨੂੰ ਸਮਝ ਨਹੀਂ ਆਉਂਦੀ ਬਈ ਉਹ ਕਿਹੜੇ ਰਸਤੇ ਸਕੂਲ ਪੁੱਜੇਗਾ,'' ਕੋਈ ਬੋਲਿਆ।

ਇਹ ਬੜਾ ਵੰਗਾਰ ਵਾਲਾ ਵਿਸ਼ਾ ਸੀ। ਇਕ ਪਲ ਲਈ ਚੁੱਪ ਛਾ ਗਈ।

''ਸ਼ਾਇਦ ਉਹ ਓਈਮਾਚੀ ਲਾਈਨ ਦੀਆਂ ਪਟੜੀਆਂ ਉਪਰ ਆਵੇ ਅਤੇ ਫੇਰ ਇਸ ਰਾਹ ਮੋੜ ਕੇ ਉਸ ਫਾਟਕ ਤਕ ਲਿਆਂਦਾ ਜਾਵੇ,'' ਦੂਜੇ ਨੇ ਜਵਾਬ ਦਿੱਤਾ।

''ਏਦਾਂ ਉਸ ਨੂੰ ਪਟੜੀ ਤੋਂ ਥੱਲੇ ਉਤਾਰਨਾ ਪਏਗਾ,'' ਕੋਈ ਹੋਰ ਬੋਲਿਆ।

''ਹੋ ਸਕਦੈ, ਉਹ ਉਸ ਨੂੰ ਕਿਸੇ ਗੱਡੇ ਉਪਰ ਲੈ ਆਉਣ,'' ਦੂਜੇ ਕਿਸੇ ਨੇ ਕਿਹਾ।

''ਰੇਲ ਦੇ ਇਨ੍ਹਾਂ ਡੱਬਿਆਂ ਨੂੰ ਲੱਦ ਕੇ ਲਿਆਉਣ ਵਾਲਾ ਗੱਡਾ ਜਾਂ ਰੇਹੜਾ ਕਿਥੋਂ ਲੱਭੂ,'' ਕਿਸੇ ਨੇ ਝੱਟ ਹੀ ਇਸ ਗੱਲ ਵਲ ਇਸ਼ਾਰਾ ਕੀਤਾ।

''ਉਹ ਨਹੀਂ ਲੱਭ ਸਕਦਾ. . .''

ਹੁਣ ਸਾਰੇ ਵਿਚਾਰ ਰੱਦ ਹੋ ਗਏ। ਬੱਚਿਆਂ ਦੇ ਮਨ ਵਿਚ ਇਹ ਗੱਲ ਘਰ ਕਰ ਗਈ ਕਿ ਰੇਲ ਦਾ ਡੱਬਾ ਇਕ ਰੇਹੜੇ ਜਾਂ ਟਰੱਕ ਉਪਰ ਨਹੀਂ ਟਿਕ ਸਕਦਾ।

''ਰੇਲ-ਪਟੜੀਆਂ!'' ਬਹੁਤ ਸੋਚਣ ਪਿਛੋਂ ਤੋਤੋ-ਚਾਨ ਬੋਲੀ। ''ਓ ਬਈ, ਉਹ ਸ਼ਾਇਦ ਇਥੇ ਸਕੂਲ ਤਕ ਰੇਲ ਦੀ ਪਟੜੀ ਵਿਛਾ ਦੇਣ!''

''ਪਰ ਕਿਥੋਂ? ਕਿਸੇ ਨੇ ਪੁੱਛਿਆ।

''ਕਿਥੋਂ? ਉਥੋਂ ਹੀ ਜਿਥੇ ਕਿ ਗੱਡੀ ਹੁਣ ਹੈ,'' ਇਹ ਸੋਚਦੇ ਹੋਏ ਕਿ ਉਸ ਦਾ ਵਿਚਾਰ, ਅਖ਼ੀਰ, ਏਨਾ ਵਧੀਆ ਨਹੀਂ ਸੀ, ਤੋਤੋ-ਚਾਨ ਬੋਲੀ। ਉਸ ਨੂੰ ਇਸ ਗੱਲ ਦਾ ਉੱਕਾ ਨਹੀਂ ਸੀ ਪਤਾ ਕਿ ਡੱਬਾ ਕਿਥੋਂ ਆ ਰਿਹਾ ਸੀ। ਫਿਰ ਐਨਾ ਤਾਂ ਪਤਾ ਹੀ ਸੀ ਕਿ ਉਹ ਸਕੂਲ ਤਕ ਸਿੱਧੀਆਂ ਲਾਈਨਾਂ ਵਿਛਾਉਣ ਖ਼ਾਤਰ ਰਾਹ ਵਿਚ ਆਉਂਦੇ ਮਕਾਨਾਂ ਅਤੇ ਦੁਕਾਨਾਂ ਨੂੰ ਤਾਂ ਨਹੀਂ ਢਾਉਣ ਲੱਗੇ।

ਇਸ ਸੰਬੰਧੀ ਕਿਸੇ ਸੰਭਾਵਨਾ ਬਾਰੇ ਫ਼ਜ਼ੂਲ ਜਿਹੀ ਬਹਿਸ ਪਿਛੋਂ, ਬੱਚਿਆਂ ਨੇ ਅਖ਼ੀਰ ਫ਼ੈਸਲਾ ਕਰ ਲਿਆ ਕਿ ਉਹ ਉਸ ਸ਼ਾਮ ਘਰੀਂ ਨਹੀਂ ਜਾਣਗੇ, ਸਗੋਂ ਉਥੇ ਹੀ ਰਹਿ ਕੇ ਡੱਬੇ ਦੇ ਆਉਣ ਦੀ ਉਡੀਕ ਕਰਨਗੇ। ਮੀਓ-ਚਾਨ ਨੂੰ ਕਿਹਾ ਗਿਆ ਕਿ ਉਹ ਆਪਣੇ ਪਿਤਾ ਮੁੱਖ ਅਧਿਆਪਕ ਕੋਲ ਜਾਵੇ ਅਤੇ ਉਨ੍ਹਾਂ ਨੂੰ ਪੁੱਛ ਕੇ ਆਵੇ ਕਿ ਕੀ ਉਹ ਸਾਰੇ ਜਣੇ ਉਸ ਰਾਤ ਸਕੂਲ 'ਚ ਰਹਿ ਸਕਦੇ ਸਨ। ਕੁਝ ਚਿਰ ਪਿਛੋਂ ਉਹ ਵਾਪਸ ਮੁੜੀ।

''ਡੱਬਾ ਅੱਧੀ ਰਾਤ ਨੂੰ ਪੁੱਜੇਗਾ,'' ਉਸ ਕਿਹਾ, ''ਜਦੋਂ ਕਿ ਬਾਕੀ ਗੱਡੀਆਂ ਚਲਣੀਆਂ ਬੰਦ ਹੋ ਜਾਣਗੀਆਂ। ਜੋ ਕੋਈ ਵੀ ਉਸ ਨੂੰ ਵੇਖਣਾ ਚਾਹੁੰਦਾ ਹੈ, ਉਸ ਨੂੰ ਪਹਿਲਾਂ ਘਰ ਜਾ ਕੇ ਆਗਿਆ ਲੈਣੀ ਪਵੇਗੀ। ਫੇਰ ਉਹ ਜੇ ਚਾਹੁਣ ਤਾਂ ਆਪਣਾ ਰਾਤ ਦਾ ਖਾਣਾ ਖਾ ਕੇ ਆਪਣੇ ਕੁੜਤੇ-ਪਜਾਮੇ ਅਤੇ ਇਕ ਕੰਬਲ ਲੈ ਕੇ ਵਾਪਸ ਆ ਸਕਦੇ ਹਨ।''

''ਵਾਹ ਵਾਹ!'' ਬੱਚੇ ਏਨੇ ਜੋਸ਼ ਵਿਚ ਸਨ, ਜਿੰਨੇ ਉਹ ਪਹਿਲਾਂ ਕਦੀ ਨਹੀਂ ਸਨ ਹੋਏ।

''ਉਨ੍ਹਾਂ ਸਾਨੂੰ ਕੁੜਤੇ ਪਜਾਮੇ ਲਿਆਉਣ ਲਈ ਕਿਹੈ?''

''ਅਤੇ ਕੰਬਲ ਵੀ?''

ਉਸ ਦਿਨ ਕਿਸੇ ਦਾ ਵੀ ਆਪਣੀ ਪੜ੍ਹਾਈ ਵਿਚ ਦਿਲ ਨਾ ਲੱਗਾ। ਛੁੱਟੀ ਹੋਣ ਪਿਛੋਂ ਤੋਤੋ-ਚਾਨ ਦੀ ਜਮਾਤ ਦੇ ਬੱਚੇ ਇਸ ਆਸ ਨਾਲ ਘਰਾਂ ਨੂੰ ਗਏ ਕਿ ਉਹ ਉਸ ਰਾਤ ਆਪਣੇ ਕੁੜਤੇ ਪਜਾਮਿਆਂ ਅਤੇ ਕੰਬਲਾਂ ਸਮੇਤ ਰਾਤ ਨੂੰ ਮੁੜ ਇਕ ਦੂਜੇ ਨੂੰ ਮਿਲਣਗੇ।

ਘਰ ਪੁੱਜਦੇ ਸਾਰ ਹੀ ਤੋਤੋ-ਚਾਨ ਨੇ ਮਾਂ ਨੂੰ ਕਿਹਾ, ''ਇਕ ਗੱਡੀ ਆ ਰਹੀ ਏ। ਸਾਨੂੰ ਨਹੀਂ ਪਤਾ ਉਹ ਉਥੇ ਕਿੱਦਾਂ ਪੁਜੇਗੀ। ਕੁੜਤਾ-ਪਜਾਮਾ ਅਤੇ ਇਕ ਕੰਬਲ। ਮੈਂ ਜਾਵਾਂ?''

ਏਦਾਂ ਦੇ ਸ਼ਬਦਾਂ ਤੋਂ ਮਾਂ ਨੂੰ ਗੱਲ ਦਾ ਕੋਈ ਸਿਰ-ਮੂੰਹ ਭਲਾ ਕਿਵੇਂ ਪਤਾ ਲੱਗਦਾ? ਪਰ ਆਪਣੀ ਧੀ ਦੇ ਚਿਹਰੇ ਦੇ ਗੰਭੀਰ ਭਾਵਾਂ ਨੂੰ ਤੱਕ ਕੇ, ਉਸ ਨੇ ਅਨੁਮਾਨ ਲਾਇਆ ਕਿ ਕੁਝ ਅਸਾਧਾਰਨ ਗੱਲ ਵਾਪਰਨ ਵਾਲੀ ਹੈ।

ਮਾਂ ਨੇ ਤੋਤੋ-ਚਾਨ ਨੂੰ ਕਈ ਕਿਸਮ ਦੇ ਸਵਾਲ ਕੀਤੇ। ਅਖ਼ੀਰ ਉਸ ਨੇ ਜੋ ਕੁਝ ਹੋਣ ਵਾਲਾ ਸੀ ਉਹ ਸਭ ਬੁੱਝ ਹੀ ਲਿਆ। ਉਸ ਦਾ ਵਿਚਾਰ ਸੀ ਕਿ ਤੋਤੋ-ਚਾਨ ਨੂੰ ਇਹ ਸਭ ਕੁਝ ਜ਼ਰੂਰ ਦੇਖਣਾ ਚਾਹੀਦਾ ਹੈ, ਕਿਉਂਜੋ ਅਜਿਹਾ ਮੌਕਾ ਉਸ ਨੂੰ ਮੁੜ ਕਦੀ ਨਹੀਂ ਸੀ ਮਿਲ ਸਕਦਾ। ਉਹ ਤਾਂ ਸਗੋਂ ਚਾਹੁੰਦੀ ਸੀ ਕਿ ਰੇਲ ਦੇ ਡੱਬੇ ਨੂੰ ਉਥੇ ਆਉਂਦੇ ਆਪਣੀ ਅੱਖੀਂ ਤੱਕੇ।

ਮਾਂ ਨੇ ਤੋਤੋ-ਚਾਨ ਦਾ ਕੁੜਤਾ-ਪਜਾਮਾ ਅਤੇ ਇਕ ਕੰਬਲ ਕੱਢਿਆ ਅਤੇ ਰਾਤ ਦੇ ਖਾਣੇ ਪਿਛੋਂ ਉਹ ਉਸ ਨੂੰ ਸਕੂਲ ਲੈ ਗਈ। ਉਥੇ ਦਸ ਬੱਚੇ ਸਨ। ਉਨ੍ਹਾਂ ਵਿਚ ਕੁਝ ਵੱਡੇ ਬੱਚੇ ਵੀ ਸ਼ਾਮਲ ਸਨ, ਜਿਨ੍ਹਾਂ ਨੂੰ ਇਸ ਗੱਲ ਦਾ ਪਤਾ ਲੱਗਾ ਸੀ। ਆਪਣੇ ਬੱਚਿਆਂ ਨਾਲ ਕੁਝ ਹੋਰ ਮਾਵਾਂ ਵੀ ਉਥੇ ਆਈਆਂ ਹੋਈਆਂ ਸਨ। ਏਦਾਂ ਜਾਪਦਾ ਸੀ ਜਿਵੇਂ ਉਹ ਉਥੇ ਰਹਿਣਾ ਚਾਹੁੰਦੀਆਂ ਸਨ, ਪਰ ਆਪਣੇ ਬੱਚੇ ਮੁੱਖ ਅਧਿਆਪਕ ਨੂੰ ਸੌਂਪ ਕੇ ਉਹ ਵਾਪਸ ਘਰੀਂ ਚਲੀਆਂ ਗਈਆਂ।

''ਜਦੋਂ ਗੱਡੀ ਆਈ ਮੈਂ ਤੁਹਾਨੂੰ ਜਗਾ ਲਵਾਂਗਾ,'' ਹਾਲ ਕਮਰੇ ਵਿਚ ਆਪਣੇ ਆਪਣੇ ਕੰਬਲਾਂ ਵਿਚ ਲੇਟੇ ਹੋਏ ਬੱਚਿਆਂ ਨੂੰ ਮੁੱਖ ਅਧਿਆਪਕ ਨੇ ਯਕੀਨ ਦੁਆਇਆ।

ਬੱਚਿਆਂ ਦਾ ਖ਼ਿਆਲ ਸੀ ਕਿ ਉਹ ਇਸ ਗੱਲ ਦੀ ਉਤਸੁਕਤਾ ਕਾਰਨ ਕਿ ਗੱਡੀ ਉਥੇ ਕਿੱਦਾਂ ਪੁੱਜੇਗੀ, ਸੌਂ ਨਹੀਂ ਸਕਣ ਲੱਗੇ। ਪਰ ਏਨੀ ਉਤੇਜਨਾ ਪਿਛੋਂ ਉਹ ਏਨੇ ਥੱਕ ਚੁੱਕੇ ਸਨ ਕਿ ਉਨ੍ਹਾਂ ਨੂੰ ਨੀਂਦ ਦੀ ਖ਼ੁਮਾਰੀ ਚੜ੍ਹਨ ਲੱਗੀ। ''ਮੈਨੂੰ ਉਠਾ ਜ਼ਰੂਰ ਦਿਓ,'' ਕਹਿਣ ਤੋਂ ਪਹਿਲਾਂ ਹੀ ਉਨ੍ਹਾਂ ਵਿਚੋਂ ਕਾਫ਼ੀ ਜਣੇ ਘੂਕ ਸੌਂ ਗਏ।

''ਆ ਗਈ! ਆ ਗਈ!''

ਰੌਲੇ ਕਾਰਣ ਜਾਗ ਉਠੀ ਤੋਤੋ-ਚਾਨ ਸਕੂਲ ਗਰਾਊਂਡਾਂ ਵਿਚ ਦੀ ਟੱਪਦੀ-ਨੱਸਦੀ ਗੇਟ ਵਿਚੋਂ ਦੀ ਬਾਹਰ ਨਿਕਲ ਗਈ। ਸਵੇਰ ਦੇ ਘੁਸਮੁਸੇ ਵਿਚ ਰੇਲ ਦਾ ਇਕ ਵੱਡਾ ਸਾਰਾ ਡੱਬਾ ਮੁਸ਼ਕਲ ਨਾਲ ਨਜ਼ਰ ਆਇਆ। ਲਾਈਨਾਂ ਤੋਂ ਬਿਨਾਂ, ਬਿਨਾਂ-ਆਵਾਜ਼ ਸੜਕ ਉਪਰ ਇਕ ਗੱਡੀ ਆ ਰਹੀ ਸੀ – ਇਹ ਸਭ ਇਕ ਸੁਪਨੇ ਦੀ ਨਿਆਈਂ ਸੀ। 'ਓਈਮਾਚੀ ਲਾਈਨ' ਡਿਪੂ ਦੇ ਇਕ ਟਰੈਕਟਰ ਦੁਆਰਾ ਖਿੱਚੀ ਜਾ ਰਹੀ ਇਕ ਟਰਾਲੀ ਉਪਰ ਗੱਡੀ ਲਿਆਂਦੀ ਸੀ। ਤੋਤੋ-ਚਾਨ ਅਤੇ ਉਸ ਦੇ ਸਾਥੀਆਂ ਨੂੰ ਇਕ ਨਵੀਂ ਗੱਲ ਦਾ ਪਤਾ ਲੱਗਾ ਜੋ ਉਹ ਪਹਿਲਾਂ ਨਹੀਂ ਸਨ ਜਾਣਦੇ – ਕਿ ਟਰੈਕਟਰ ਨਾਂ ਦੀ ਕੋਈ ਚੀਜ਼ ਵੀ ਹੁੰਦੀ ਹੈ ਜੋ ਇਕ ਗੱਡੇ ਜਾਂ ਰੇਹੜੇ ਨਾਲੋਂ ਕਿਤੇ ਵੱਡੀ ਇਕ ਟਰਾਲੀ ਨੂੰ ਖਿੱਚ ਸਕਦੀ ਹੈ। ਉਹ ਬਹੁਤ ਪ੍ਰਭਾਵਿਤ ਸਨ।

ਤੜਕੇ ਵੇਲੇ ਸੁੰਞੀ ਸੜਕ ਉਪਰ ਇਕ ਟਰਾਲੀ ਉਪਰ ਲੱਦਿਆ ਹੋਇਆ

ਰੇਲ-ਡੱਬਾ ਹੌਲੀ ਹੌਲੀ ਸਰਕ ਰਿਹਾ ਸੀ।

ਝੱਟ ਹੀ ਉਥੇ ਵਾਹਵਾ ਹੋ-ਹਾ ਮਚ ਗਈ। ਉਹਨੀ ਦਿਨੀਂ ਵੱਡੇ ਵੱਡੇ ਕਰੇਨ ਨਹੀਂ ਸਨ ਹੁੰਦੇ। ਇਸ ਕਰਕੇ ਟਰਾਲੀ ਤੋਂ ਡੱਬੇ ਨੂੰ ਲਾਹੁਣਾ ਅਤੇ ਉਸ ਨੂੰ ਸਕੂਲ ਦੇ ਮੈਦਾਨ ਵਿਚ ਆਪਣੀ ਥਾਂ ਪਹੁੰਚਾਉਣਾ ਇਕ ਅਜੀਬ ਤੇ ਮੁਸ਼ਕਲ ਕੰਮ ਸੀ। ਉਸ ਨੂੰ ਲਿਆਉਣ ਵਾਲੇ ਬੰਦਿਆਂ ਨੇ ਡੱਬੇ ਹੇਠ ਕਈ ਵੱਡੀਆਂ ਵੱਡੀਆਂ ਗੋਲ ਗੇਲੀਆਂ ਰੱਖੀਆਂ ਅਤੇ ਉਸ ਨੂੰ ਉਹ ਟਰਾਲੀ ਤੋਂ ਸਹਿਜੇ ਸਹਿਜੇ ਰੇੜਦੇ ਹੋਏ ਸਕੂਲ ਦੇ ਵਿਹੜੇ ਤਕ ਲੈ ਗਏ।

''ਧਿਆਨ ਨਾਲ ਵੇਖੋ,'' ਮੁੱਖ ਅਧਿਆਪਕ ਬੋਲੇ, ''ਇਨ੍ਹਾਂ ਨੂੰ ਰੇੜ੍ਹ ਕਿਹਾ ਜਾਂਦਾ ਹੈ, ਇਸ ਵੱਡੇ ਸਾਰੇ ਰੇਲ-ਡੱਬੇ ਨੂੰ ਸਰਕਾਉਣ ਵਾਸਤੇ ਰੇੜ੍ਹ-ਸ਼ਕਤੀ ਵਰਤੀ ਜਾਂਦੀ ਹੈ।''



ਬੱਚੇ ਉਤਸ਼ਾਹ ਤੇ ਗੰਭੀਰਤਾ ਨਾਲ ਉਸ ਨੂੰ ਤੱਕਦੇ ਰਹੇ।

''ਹਈ-ਸ਼ਾ, ਹਈ-ਸ਼ਾ,'' ਮਜ਼ਦੂਰ ਜ਼ੋਰ ਲਾਉਂਦੇ ਹੋਏ ਬੋਲਦੇ ਰਹੇ ਅਤੇ ਏਦਾਂ ਜਾਪਦਾ ਸੀ ਕਿ ਉਨ੍ਹਾਂ ਦੀਆਂ ਸੁਰਾਂ 'ਚ ਬੱਝੀਆਂ ਆਵਾਜ਼ਾਂ ਅਨੁਸਾਰ ਸੂਰਜ ਵੀ ਚੜ੍ਹ ਰਿਹਾ ਸੀ।

ਸਕੂਲ ਵਿਚਲੇ ਪਹਿਲੇ ਛੇ ਡੱਬਿਆਂ ਵਾਂਗ ਹੀ, ਇਸ ਡੱਬੇ ਦੇ ਪਹੀਏ ਵੀ ਲਾਹ ਦਿੱਤੇ ਗਏ ਸਨ, ਜਿਨ੍ਹਾਂ ਨੇ ਅਨਗਿਣਤ ਲੋਕਾਂ ਦਾ ਭਾਰ ਕਦੀ ਝੱਲਿਆ ਸੀ ਅਤੇ ਉਨ੍ਹਾਂ ਨੂੰ ਇਕ ਥਾਂ ਤੋਂ ਦੂਜੀ ਥਾਂ ਪੁਚਾਇਆ ਸੀ। ਉਸ ਦਾ ਫਿਰਤੂ ਜੀਵਨ ਖ਼ਤਮ ਹੋ ਗਿਆ ਸੀ। ਹੁਣ ਅਗੋਂ ਉਸ ਵਿਚ ਬੱਚਿਆਂ ਦੇ ਹਾਸਿਆਂ ਨੇ ਗੂੰਜਣਾ ਸੀ।

ਮੁੰਡੇ-ਕੁੜੀਆਂ ਆਪਣੇ ਸੌਣ ਵਾਲੇ ਕੱਪੜੇ ਪਾਈ ਸਵੇਰ ਦੀ ਧੁੱਪ ਵਿਚ ਖੜੇ ਸਨ, ਉਹ ਖ਼ੁਸ਼ੀ ਵਿਚ ਮਿਓਂਦੇ ਨਹੀਂ ਸਨ ਪਏ ਅਤੇ ਉਸ ਡੱਬੇ ਵਿਚ ਕਦੀ ਚੜ੍ਹਦੇ ਤੇ ਕਦੀ ਉਤਰਦੇ ਸਨ, ਕਦੀ ਉਹ ਮੁੱਖ ਅਧਿਆਪਕ ਦੀ ਧੌਣ ਨੂੰ ਜੱਫਾ ਪਾਉਂਦੇ ਅਤੇ ਕਦੀ ਉਨ੍ਹਾਂ ਦੀਆਂ ਬਾਹਵਾਂ ਨਾਲ ਝੂਲ ਜਾਂਦੇ ਸਨ।

ਇਸ ਹੋ-ਹੱਲੇ ਨਾਲ ਲੜਖੜਾਂਦੇ ਹੋਏ, ਮੁੱਖ ਅਧਿਆਪਕ ਆਨੰਦ ਨਾਲ ਮੁਸਕਾਨਾਂ ਵੰਡ ਰਹੇ ਸਨ। ਉਨ੍ਹਾਂ ਦੇ ਖੇੜੇ ਨੂੰ ਤੱਕ ਕੇ ਬੱਚੇ ਵੀ ਮੁਸਕਰਾ ਰਹੇ ਸਨ।

ਉਸ ਸਮੇਂ ਦੀ ਖ਼ੁਸ਼ੀ ਉਨ੍ਹਾਂ ਨੂੰ ਜ਼ਿੰਦਗੀ ਭਰ ਨਹੀਂ ਸੀ ਭੁੱਲੀ।

## ਤਰਨ-ਤਲਾਬ

ਉਹ ਦਿਨ ਤੋਤੋ-ਚਾਨ ਲਈ ਬੜਾ ਮਹੱਤਵਪੂਰਨ ਸੀ। ਉਸ ਦਿਨ ਉਹ ਪਹਿਲੀ ਵਾਰ ਕਿਸੇ ਤਲਾਬ ਵਿਚ ਤੈਰੀ ਸੀ। ਅਤੇ ਉਹ ਵੀ ਨੰਗ-ਮੁਨੰਗੀ।

ਇਹ ਗੱਲ ਸਵੇਰੇ ਵਾਪਰੀ। ਮੁੱਖ ਅਧਿਆਪਕ ਨੇ ਉਨ੍ਹਾਂ ਸਭਨਾਂ ਨੂੰ ਕਿਹਾ, ''ਅਚਾਨਕ ਹੀ ਗਰਮੀ ਹੋ ਗਈ ਹੈ, ਸੋ ਮੈਂ ਤਲਾਬ ਵਿਚ ਪਾਣੀ ਭਰਨ ਬਾਰੇ ਸੋਚਿਐ।''

''ਵਾਹ ਜੀ ਵਾਹ'' ਹਰੇਕ ਜਣਾ ਟੱਪਦਾ ਉਛਲਦਾ ਹੋਇਆ ਚਿੱਲਾਇਆ। ਤੋਤੋ-ਚਾਨ ਅਤੇ ਉਸ ਦੇ ਪਹਿਲੀ ਜਮਾਤ ਦੇ ਸਾਥੀ ਬੱਚੇ ਵੀ ਚਿੱਲਾਏ ''ਵਾਹ ਜੀ ਵਾਹ!'' ਉਹ ਵੱਡੇ ਬੱਚਿਆਂ ਨਾਲੋਂ ਕਿਤੇ ਵਧ ਕਿਲਕਾਰੀਆਂ ਮਾਰ ਰਹੇ ਸਨ। ਤੋਮੋਇ ਵਿਚਲਾ ਤਲਾਬ ਬਹੁਤੇ ਤਲਾਬਾਂ ਵਾਂਗ ਆਇਤਾਕਾਰ ਨਹੀਂ ਸੀ, ਕਿਉਂਜੋ ਉਸ ਦੀ ਇਕ ਬਾਹੀ ਦੂਜੀ ਤੋਂ ਜ਼ਰਾ ਸੌੜੀ ਸੀ। ਉਹ ਇਕ ਬੇੜੀ ਵਰਗੀ ਸ਼ਕਲ ਦਾ ਸੀ। ਸ਼ਾਇਦ ਉਥੇ ਦੀ ਜ਼ਮੀਨ ਦੇ ਨਕਸ਼ੇ ਕਾਰਨ ਹੀ ਉਹ ਇੰਜ ਦੀ ਸ਼ਕਲ ਦਾ ਬਣਾਇਆ ਗਿਆ ਸੀ। ਪਰ ਫੇਰ ਵੀ, ਤਲਾਬ ਕਾਫ਼ੀ ਵੱਡਾ ਅਤੇ ਸ਼ਾਨਦਾਰ ਸੀ। ਉਹ ਕਲਾਸ-ਰੂਮਾਂ ਅਤੇ ਹਾਲ ਕਮਰੇ ਦੇ ਵਿਚਕਾਰ ਬਣਿਆ ਹੋਇਆ ਸੀ।

ਆਪਣੀ ਪੜ੍ਹਾਈ ਦੇ ਸਮੇਂ ਦੌਰਾਨ, ਤੋਤੋ-ਚਾਨ ਅਤੇ ਉਸ ਦੇ ਨਾਲ ਦੇ ਬੱਚੇ

ਬਾਰੀਆਂ ਵਿਚੋਂ ਚੋਰ-ਅੱਖੀਂ ਤਲਾਬ ਵਲ ਝਾਤ ਮਾਰਦੇ ਰਹੇ। ਜਦੋਂ ਉਹ ਖ਼ਾਲੀ ਸੀ ਉਸ ਵਿਚ ਖੇਡ-ਮੈਦਾਨਾਂ ਵਾਂਗ ਪੱਤੇ ਖਿਲਰੇ ਪਏ ਹੁੰਦੇ ਸਨ। ਪਰ ਹੁਣ ਜਦੋਂ ਉਹ ਸਾਫ਼ ਕੀਤਾ ਗਿਆ ਸੀ ਤੇ ਉਸ ਵਿਚ ਪਾਣੀ ਭਰਿਆ ਜਾ ਰਿਹਾ ਸੀ, ਉਹ ਸਚਮੁੱਚ ਦਾ ਤਰਨ-ਤਲਾਬ ਜਾਪਣ ਲੱਗ ਪਿਆ ਸੀ।

ਅਖ਼ੀਰ ਦੁਪਹਿਰ ਦੇ ਖਾਣੇ ਦਾ ਸਮਾਂ ਹੋ ਗਿਆ ਅਤੇ ਜਦ ਬੱਚੇ ਤਰਨ-ਤਲਾਬ ਦੇ ਆਲੇ-ਦੁਆਲੇ ਆ ਇਕੱਠੇ ਹੋਏ, ਮੁੱਖ ਅਧਿਆਪਕ ਬੋਲੇ, ''ਅਸੀਂ ਪਹਿਲਾਂ ਕੁਝ ਕਸਰਤ ਕਰਾਂਗੇ ਅਤੇ ਫੇਰ ਤਾਰੀ ਲਾਵਾਂਗੇ।''

''ਤੈਰਨ ਲਈ ਕੀ ਮੈਨੂੰ ਇਕ ਤੈਰਨ ਦੀ ਪੁਸ਼ਾਕ ਦੀ ਲੋੜ ਨਹੀਂ ਹੋਏਗੀ।'' ਤੋਤੋ-ਚਾਨ ਨੇ ਸੋਚਿਆ। ਜਦੋਂ ਉਹ ਮਾਂ ਅਤੇ ਡੈਡੀ ਨਾਲ ਕਾਮਾਕੁਰਾ ਸੀ, ਉਹ ਇਕ ਤੈਰਨ ਦੀ ਪੁਸ਼ਾਕ, ਇਕ ਰਬੜ ਦੀ ਟਿਊਬ ਅਤੇ ਕਈ ਚੀਜ਼ਾਂ ਲੈ ਕੇ ਗਈ ਸੀ। ਉਸ ਨੇ ਇਹ ਯਾਦ ਕਰਨ ਦਾ ਜਤਨ ਕੀਤਾ ਕਿ ਕਿਧਰੇ ਅਧਿਆਪਕਾ ਨੇ ਉਨ੍ਹਾਂ ਨੂੰ ਤੈਰਨ ਦੀ ਪੁਸ਼ਾਕ ਲਿਆਉਣ ਲਈ ਤਾਂ ਨਹੀਂ ਸੀ ਕਿਹਾ।

ਫੇਰ, ਜਿਵੇਂ ਕਿ ਮੁੱਖ ਅਧਿਆਪਕ ਉਸ ਦੇ ਮਨ ਦੀ ਗੱਲ ਜਾਣ ਗਏ ਹੋਣ, ਉਹ ਬੋਲੇ, ''ਤੈਰਨ ਦੀ ਪੁਸ਼ਾਕ ਬਾਰੇ ਚਿੰਤਾ ਦੀ ਲੋੜ ਨਹੀਂ। ਹਾਲ ਕਮਰੇ ਵਿਚ ਜਾ ਕੇ ਵੇਖੋ।''

ਜਦ ਤੋਤੋ-ਚਾਨ ਅਤੇ ਪਹਿਲੀ ਜਮਾਤ ਦੇ ਦੂਜੇ ਬੱਚੇ ਹਾਲ ਕਮਰੇ ਵਿੱਚ ਪੁੱਜੇ ਵੱਡੇ ਬੱਚੇ ਕਿਲਕਾਰੀਆਂ ਮਾਰਦੇ ਆਪਣੇ ਕੱਪੜੇ ਉਤਾਰ ਰਹੇ ਸਨ ਜਿਵੇਂ ਕਿ ਉਹ ਨਹਾਉਣ ਚਲੇ ਹੋਣ। ਉਹ ਸਕੂਲ ਗਰਾਊਂਡਾਂ ਵਿਚ, ਅਲਫ-ਨੰਗੇ, ਇਕ ਦੂਜੇ ਮਗਰ ਨੱਸੇ। ਤੋਤੋ-ਚਾਨ ਤੇ ਉਸ ਦੇ ਮਿੱਤਰ ਵੀ ਕਾਹਲੀ ਕਾਹਲੀ ਉਨ੍ਹਾਂ ਮਗਰ ਗਏ। ਜ਼ਰਾ ਕੁ ਗਰਮ ਵਗਦੀ ਹਵਾ ਵਿਚ ਕੱਪੜੇ ਲਾਹ ਕੇ ਜ਼ਰਾ ਚੈਨ ਮਹਿਸੂਸ ਹੋਇਆ। ਜਦ ਉਹ ਹਾਲ ਕਮਰੇ ਦੇ ਬਾਹਰਲੇ ਵਿਹੜੇ ਵਿਚ ਪੌੜਾਂ ਦੇ ਉਪਰ ਪੁੱਜੇ, ਉਨ੍ਹਾਂ ਨੂੰ ਬਾਕੀ ਦੇ ਬੱਚੇ ਪਹਿਲਾਂ ਹੀ ਸਰੀਰ ਗਰਮਾਉਣ ਲਈ ਕਸਰਤਾਂ ਕਰਦੇ ਨਜ਼ਰ ਪਏ। ਤੋਤੋ-ਚਾਨ ਅਤੇ ਉਸ ਦੇ ਹਮ-ਜਮਾਤ ਨੰਗੇ ਪੈਰੀਂ ਹੀ ਪੌੜਾਂ ਤੋਂ ਦੀ ਤੇਜ਼ੀ ਨਾਲ ਹੇਠਾਂ ਉਤਰ ਗਏ।

ਤਰਨਾ ਸਿਖਾਉਣ ਵਾਲਾ ਉਸਤਾਦ, ਮੀਓ-ਚਾਨ ਦਾ ਵੱਡਾ ਭਰਾ – ਮੁੱਖ ਅਧਿਆਪਕ ਦਾ ਪੁੱਤਰ ਸੀ, ਜੋ ਕਿ ਜਮਨਾਸਟਿਕਸ (ਕਸਰਤੀ-ਖੇਡਾਂ) ਦਾ ਮਾਹਿਰ ਸੀ। ਉਹ ਤੋਮੋਇ ਵਿਖੇ ਇਕ ਅਧਿਆਪਕ ਨਹੀਂ ਸੀ ਲੱਗਾ ਹੋਇਆ ਸਗੋਂ ਉਹ ਇਕ ਯੂਨੀਵਰਸਿਟੀ ਦੀ ਤੈਰਾਕੀ ਟੋਲੀ ਦਾ ਮੈਂਬਰ ਸੀ। ਉਸ ਦਾ ਨਾਂ ਵੀ ਸਕੂਲ ਵਾਲਾ – 'ਤੋਮੋਇ' ਹੀ ਸੀ। ਤੋਮੋਇ-ਸਾਨ ਨੇ ਤੈਰਨ ਦੀ ਪੁਸ਼ਾਕ ਪਹਿਨੀ ਹੋਈ ਸੀ।

ਕਸਰਤ ਪਿਛੋਂ, ਜਦ ਬੱਚਿਆਂ ਉਪਰ ਠੰਡਾ ਪਾਣੀ ਪਾਇਆ ਗਿਆ, ਉਨ੍ਹਾਂ ਨੇ ਚੀਕਾਂ ਮਾਰੀਆਂ, ਅਤੇ ਫੇਰ ਉਨ੍ਹਾਂ ਤਰਨ-ਤਲਾਬ ਵਿਚ ਜਾ ਛਾਲਾਂ ਮਾਰੀਆਂ। ਤੋਤੋ-ਚਾਨ ਓਨੀ ਦੇਰ ਉਸ ਅੰਦਰ ਨਾ ਵੜੀ ਜਿੰਨੀ ਦੇਰ ਉਸ ਨੇ ਦੂਜਿਆਂ ਨੂੰ

ਵੇਖ ਕੇ ਇਹ ਤਸੱਲੀ ਨਾ ਕਰ ਲਈ ਕਿ ਉਨ੍ਹਾਂ ਦੇ ਪੈਰ ਥੱਲੇ ਲੱਗ ਜਾਂਦੇ ਸਨ। ਇਕ ਗੁਸਲਖ਼ਾਨੇ ਦੇ ਟੱਬ ਵਾਂਗ ਉਹ ਗਰਮ ਨਹੀਂ ਸੀ, ਸਗੋਂ ਉਹ ਵੱਡਾ ਅਤੇ ਮਨਮੋਹਣਾ ਸੀ; ਅਤੇ ਜਿਥੇ ਤਕ ਵੀ ਤੁਸੀਂ ਬਾਹਵਾਂ ਫੈਲਾ ਸਕਦੇ ਉਥੋਂ ਤਕ ਪਾਣੀ ਹੀ ਪਾਣੀ ਸੀ।

ਪਤਲੇ-ਮੋਟੇ, ਮੁੰਡੇ, ਕੁੜੀਆਂ – ਉਹ ਸਾਰੇ ਆਪਣੇ ਜਨਮ ਦਿਨ ਵਾਲੇ ਸੂਟਾ (ਭਾਵ, ਨੰਗ ਮੁਨੰਗੇ) ਤੇ ਪਾਣੀ ਦੇ ਛਿੱਟੇ ਪਾਉਂਦੇ, ਕਹਿਕਹੇ ਲਾਉਂਦੇ, ਸ਼ੋਰ ਮਚਾ ਰਹੇ ਸਨ।

ਕਿੰਨਾ ਮਜ਼ਾ ਆਇਆ, ਤੋਤੋ-ਚਾਨ ਨੇ ਸੋਚਿਆ ਅਤੇ ਕਿੰਨਾ ਪਿਆਰਾ ਇਹਸਾਸ! ਉਸ ਨੂੰ ਅਫ਼ਸੋਸ ਸੀ ਕਿ ਰੌਕੀ ਸਕੂਲ ਨਹੀਂ ਸੀ ਆ ਸਕਦਾ। ਤੋਤੋ-ਚਾਨ ਨੂੰ ਇਸ ਗੱਲ ਦਾ ਯਕੀਨ ਸੀ ਕਿ ਜੇ ਉਸ ਨੂੰ ਪਤਾ ਹੁੰਦਾ ਕਿ ਤੈਰਨ ਦੀ ਪੁਸ਼ਾਕ ਤੋਂ ਬਿਨਾਂ ਵੀ ਉਹ ਉਥੇ ਜਾ ਸਕਦਾ ਸੀ ਤਦ ਉਸ ਨੇ ਵੀ ਜ਼ਰੂਰ ਤਲਾਬ ਵਿਚ ਹੋਣਾ ਸੀ।

ਤੁਸੀਂ ਹੈਰਾਨ ਹੋਵੋਗੇ ਕਿ ਮੁੱਖ ਅਧਿਆਪਕ ਨੇ ਬੱਚਿਆਂ ਨੂੰ ਨੰਗੇ ਤਰਨ ਦੀ ਆਗਿਆ ਕਿਉਂ ਦਿੱਤੀ। ਇਸ ਬਾਰੇ ਕੋਈ ਨੇਮ ਨਹੀਂ ਸਨ। ਜੇ ਤੁਸੀਂ ਆਪਣਾ ਸੂਟ ਲਿਆਏ ਹੋਵੋ ਤੇ ਉਸ ਨੂੰ ਪਾਉਣਾ ਚਾਹੋ, ਤਦ ਵੀ ਠੀਕ ਹੀ ਸੀ। ਦੂਜੇ ਪਾਸੇ, ਅਜ ਵਾਂਗ ਜੇ ਤੁਸੀਂ ਅਚਾਨਕ ਹੀ ਤਲਾਬ ਵਿਚ ਤਾਰੀ ਲਾਉਣੀ ਚਾਹੋ ਅਤੇ ਤੁਹਾਡੇ ਕੋਲ ਸੂਟ ਨਾ ਹੋਵੇ, ਤਦ ਵੀ ਠੀਕ ਹੀ ਸੀ। ਅਤੇ ਉਨ੍ਹਾਂ ਨੇ ਭਲਾ ਉਨ੍ਹਾਂ ਨੂੰ ਨੰਗੇ ਕਿਉਂ ਤੈਰਨ ਦਿਤਾ। ਕਿਉਂਜੋ ਉਨ੍ਹਾਂ ਦੇ ਵਿਚਾਰ ਵਿਚ ਮੁੰਡਿਆਂ ਤੇ ਕੁੜੀਆਂ ਵਿਚ ਆਪਣੇ ਸਰੀਰਾਂ ਵਿਚਲੀਆਂ ਭਿੰਨਤਾਵਾਂ ਬਾਰੇ ਬਿਮਾਰਾਂ ਵਾਲੀ ਉਤਸੁਕਤਾ ਉਪਜਣੀ ਸਹੀ ਗੱਲ ਨਹੀਂ ਸੀ। ਉਨ੍ਹਾਂ ਦੇ ਵਿਚਾਰ ਅਨੁਸਾਰ ਇਕ ਦੂਜੇ ਤੋਂ ਆਪਣੇ ਸਰੀਰਾਂ ਨੂੰ ਲੁਕਾਉਣ ਲਈ ਏਨਾ ਤਰੱਦਦ ਕਰਨਾ ਲੋਕਾਂ ਵਾਸਤੇ ਗ਼ੈਰ-ਕੁਦਰਤੀ ਗੱਲ ਸੀ।

ਉਹ ਬੱਚਿਆਂ ਨੂੰ ਇਹ ਦ੍ਰਿੜ੍ਹ ਕਰਵਾਉਣਾ ਚਾਹੁੰਦੇ ਸਨ ਕਿ ਸਾਰੇ ਬੰਦੇ ਖ਼ੂਬਸੂਰਤ ਹੁੰਦੇ ਹਨ। ਤੋਮੋਇ ਵਿਖੇ ਵਿਦਿਆਰਥੀਆਂ ਵਿਚ ਕੁਝ ਯਾਸੁਆਕੀ-ਚਾਨ ਵਰਗੇ ਪੋਲੀਓ ਦੇ ਰੋਗੀ, ਜਾਂ ਬਹੁਤ ਛੋਟੇ, ਜਾਂ ਕਿਸੇ ਕਾਰਨ ਜਿਸਮਾਨੀ ਤੌਰ ਤੇ ਅਪੰਗ ਬੱਚੇ ਸ਼ਾਮਲ ਸਨ; ਅਤੇ ਉਨ੍ਹਾਂ ਦਾ ਵਿਚਾਰ ਸੀ ਕਿ ਜੇਕਰ ਉਹ ਨੰਗੇ ਪਿੰਡੇ ਦੂਜੇ ਬੱਚਿਆਂ ਨਾਲ ਰਲ ਕੇ ਖੇਡਣਗੇ ਤਾਂ ਉਨ੍ਹਾਂ ਦੀ ਸੰਗ ਜਾਂਦੀ ਰਹੇਗੀ ਅਤੇ ਏਦਾਂ ਉਨ੍ਹਾਂ ਵਿਚ ਘਟੀਆਪਨ ਦੇ ਇਹਸਾਸ ਨੂੰ ਪੈਦਾ ਹੋਣੋਂ ਰੋਕਿਆ ਜਾ ਸਕਦਾ ਹੈ। ਗੱਲ ਏਦਾਂ ਹੀ ਹੋਈ, ਜਦ ਕਿ ਜਿਸਮਾਨੀ ਕਮਜ਼ੋਰੀ ਦਾ ਸ਼ਿਕਾਰ, ਉਹ ਅਪੰਗ ਬੱਚੇ ਪਹਿਲਾਂ ਤਾਂ ਜ਼ਰਾ ਝਿਜਕੇ ਤੇ ਸ਼ਰਮਾਏ, ਪਰ ਜਲਦੀ ਹੀ ਉਨ੍ਹਾਂ ਨੇ ਮੌਜ ਮਾਨਣੀ ਸ਼ੁਰੂ ਕਰ ਦਿੱਤੀ ਅਤੇ ਅਖ਼ੀਰ ਉਨ੍ਹਾਂ ਨੇ ਸ਼ਰਮਾਕਲਪਨ ਉਪਰ ਪੂਰਾ ਕਾਬੂ ਪਾ ਲਿਆ।

ਕੁਝ ਮਾਪੇ ਇਸ ਵਿਚਾਰ ਨਾਲ ਸਹਿਮਤ ਨਹੀਂ ਸਨ ਅਤੇ ਉਨ੍ਹਾਂ ਨੇ ਆਪਣੇ

ਬੱਚਿਆਂ ਨੂੰ ਤੈਰਨ ਦੀ ਪੁਸ਼ਾਕ ਲੈ ਕੇ ਦਿੱਤੀ, ਜਿਨ੍ਹਾਂ ਨੂੰ ਹਮੇਸ਼ਾ ਪਹਿਨਣ 'ਤੇ ਉਨ੍ਹਾਂ ਜ਼ੋਰ ਦਿੱਤਾ। ਉਨ੍ਹਾਂ ਨੂੰ ਇਸ ਬਾਰੇ ਪਤਾ ਨਹੀਂ ਸੀ ਕਿ ਉਹ ਸੂਟ ਘੱਟ-ਵੱਧ ਹੀ ਵਰਤੇ ਜਾਂਦੇ ਰਹੇ। ਤੋਤੋ-ਚਾਨ ਵਰਗੇ ਬੱਚਿਆਂ, ਜਿਨ੍ਹਾਂ ਨੇ ਕਿ ਸ਼ੁਰੂ ਤੋਂ ਹੀ ਮਨ 'ਚ ਫ਼ੈਸਲਾ ਕਰ ਲਿਆ ਹੋਇਆ ਸੀ ਕਿ ਨੰਗੇ ਨਹਾਉਣਾ ਹੀ ਸਭ ਤੋਂ ਵਧੀਆ ਰਹਿੰਦਾ ਹੈ ਅਤੇ ਉਨਾਂ ਬੱਚਿਆਂ ਨੂੰ ਵੇਖ ਕੇ ਜੋ ਕਿ ਕਹਿੰਦੇ ਸਨ ਕਿ ਉਹ ਆਪਣੇ ਸੂਟ ਲਿਆਉਣੇ ਭੁੱਲ ਗਏ ਹਨ ਪਰ ਉਹ ਤਰਨ ਜ਼ਰੂਰ ਜਾਂਦੇ ਸਨ, ਉਥੇ ਬਹੁਤਿਆਂ ਦੇ ਮਨ ਵਿਚ ਇਹ ਗੱਲ ਵਸ ਗਈ ਕਿ ਨੰਗੇ ਤੈਰਨ ਵਿਚ ਵਧੇਰੇ ਆਨੰਦ ਮਿਲਦਾ ਹੈ। ਉਹ ਬੱਚੇ ਜਿਨ੍ਹਾਂ ਨੂੰ ਉਨ੍ਹਾਂ ਦੇ ਮਾਪੇ ਜਬਰੀ ਸੂਟ ਦੇ ਕੇ ਘੱਲਦੇ ਸਨ, ਉਹ ਘਰੀਂ ਸਿਰਫ਼ ਭਿੱਜੀ ਹੋਈ ਤੈਰਨ ਦੀ ਪੁਸ਼ਾਕ ਹੀ ਵਾਪਸ ਲਿਜਾਂਦੇ। ਇਸ ਦੇ ਸਿੱਟੇ ਵਜੋਂ ਤੋਮੋਇ ਵਿਖੇ ਸਾਰੇ ਬੱਚਿਆਂ ਦੀ ਚਮੜੀ ਸਾਂਵਲੀ ਹੋ ਗਈ ਅਤੇ ਮੁਸ਼ਕਲ ਨਾਲ ਹੀ ਕਿਸੇ ਦੇ ਪਿੰਡੇ ਉਤੇ ਤੈਰਨ ਦੀ ਪੁਸ਼ਾਕ ਦੇ ਚਿੱਟੇ ਨਿਸ਼ਾਨ ਲੱਭਦੇ।

## ਪ੍ਰਗਤੀ ਪੱਤਰ

ਨਾ ਸੱਜੇ ਨਾ ਖੱਬੇ ਵੇਖਦੀ, ਆਪਣਾ ਬਸਤਾ ਪਿੱਠ 'ਤੇ ਲਟਕਾਈ, ਤੋਤੋ-ਚਾਨ ਸਟੇਸ਼ਨ ਤੋਂ ਘਰ ਤਕ ਭੱਜਦੀ ਹੋਈ ਗਈ। ਜੇਕਰ ਕੋਈ ਉਸ ਨੂੰ ਵੇਖਦਾ ਤਾਂ ਸੋਚਦਾ ਕਿ ਕੋਈ ਦੁਰਘਟਨਾ ਵਾਪਰ ਗਈ ਸੀ। ਸਕੂਲ ਦੇ ਫਾਟਕ ਤੋਂ ਬਾਹਰ ਨਿਕਲਦੇ ਹੀ ਉਸ ਦੌੜਨਾ ਸ਼ੁਰੂ ਕਰ ਦਿੱਤਾ ਸੀ।

ਘਰ ਪੁੱਜਦੇ ਸਾਰ ਹੀ ਉਸ ਨੇ ਬਾਹਰਲਾ ਦਰਵਾਜਾ ਖੋਲ੍ਹਿਆ ਅਤੇ 'ਵਾਜ ਦਿੱਤੀ ''ਮੈਂ ਆ ਗਈ ਹਾਂ!'' ਅਤੇ ਪਰ੍ਹੇ ਰੌਕੀ ਨੂੰ ਵੇਖਣ ਚਲੀ ਗਈ। ਉਹ ਵਰਾਂਡੇ 'ਤੇ ਠੰਡੀ ਥਾਂ, ਫ਼ਰਸ਼ 'ਤੇ ਲੇਟਿਆ ਹੋਇਆ ਸੀ। ਤੋਤੋ-ਚਾਨ ਮੂੰਹੋਂ ਇਕ ਸ਼ਬਦ ਵੀ ਨਾ ਬੋਲੀ। ਉਹ ਰੌਕੀ ਸਾਹਮਣੇ ਬਹਿ ਗਈ, ਉਸ ਬਸਤਾ ਪਿੱਠ ਤੋਂ ਲਾਹਿਆ ਅਤੇ ਇਕ ਪ੍ਰਗਤੀ ਪੱਤਰ ਉਸ 'ਚੋਂ ਕੱਢਿਆ। ਇਹ ਉਸ ਦਾ ਪਹਿਲਾ ਪ੍ਰਗਤੀ ਪੱਤਰ ਸੀ। ਉਸ ਨੇ ਉਹ ਖੋਲ੍ਹਿਆ ਤਾਂ ਜੋ ਰੌਕੀ ਉਸ ਦੇ ਨੰਬਰਾਂ ਨੂੰ ਚੰਗੀ ਤਰ੍ਹਾਂ ਤਕ ਸਕੇ।

''ਵੇਖ!'' ਉਹ ਮਾਣ ਨਾਲ ਬੋਲੀ। ਉਸ ਉਪਰ 'ਏ' ਅਤੇ 'ਬੀ' ਨਾਲ ਕੁਝ ਦੂਜੇ ਚਿੰਨ ਵੀ ਅੰਕਿਤ ਸਨ। ਕੁਦਰਤੀ, ਤੋਤੋ-ਚਾਨ ਨੂੰ ਹਾਲੀ ਇਹ ਪਤਾ ਨਹੀਂ ਸੀ ਕਿ 'ਏ' 'ਬੀ' ਨਾਲੋਂ ਵਧੀਆ ਹੁੰਦਾ ਹੈ ਜਾਂ 'ਬੀ' 'ਏ' ਤੋਂ। ਏਦਾਂ ਰੌਕੀ ਲਈ ਇਹ ਜਾਣ ਸਕਣਾ ਤਾਂ 'ਹੋਰ ਔਖੀ ਗੱਲ ਸੀ। ਪਰ ਤੋਤੋ-ਚਾਨ ਆਪਣਾ ਪਹਿਲਾ ਪ੍ਰਗਤੀ ਪੱਤਰ ਬਾਕੀ ਸਭ ਤੋਂ ਪਹਿਲਾਂ ਰੌਕੀ ਨੂੰ ਵਿਖਾਉਣਾ ਚਾਹੁੰਦੀ ਸੀ ਅਤੇ ਉਸ ਨੂੰ ਯਕੀਨ ਸੀ ਕਿ ਰੌਕੀ ਇਹ ਵੇਖ ਕੇ ਖ਼ੁਸ਼ ਹੋਏਗਾ।

ਜਦ ਰੌਕੀ ਨੇ ਆਪਣੀ ਬੂਥੀ ਅੱਗੇ ਕਾਗਜ਼ ਤੱਕਿਆ, ਤਦ ਉਸ ਨੇ ਪਹਿਲਾਂ ਤਾਂ ਉਸ ਨੂੰ ਸੁੰਘਿਆ, ਤੇ ਫੇਰ ਉਹ ਤੋਤੋ-ਚਾਨ ਵਲ ਝਾਕਣ ਲੱਗਾ।

"ਕਿਉਂ ਬਈ, ਬਣੀ ਨਾ ਗੱਲ, ਤੇਰੇ ਤੇ ਕੋਈ ਪ੍ਰਭਾਵ ਪਿਆ, ਪਿਆ ਕਿ ਨਹੀਂ?" ਤੋਤੋ-ਚਾਨ ਬੋਲੀ। "ਪਰ ਇਸ ਵਿਚ ਤਾਂ ਮੁਸ਼ਕਲ ਲਫ਼ਜ਼ਾਂ ਦੀ ਭਰਮਾਰ ਹੈ, ਤੂੰ ਸ਼ਾਇਦ ਸਾਰੇ ਨਾ ਪੜ੍ਹ ਸਕੇਂ।"

ਰੋਕੀ ਨੇ ਆਪਣਾ ਸਿਰ ਜ਼ਰਾ ਟੇਢਾ ਕੀਤਾ ਜਿਵੇਂ ਕਿ ਉਹ ਪੱਤਰ ਨੂੰ ਮੁੜ ਚੰਗੀ ਤਰ੍ਹਾਂ ਵੇਖ ਰਿਹਾ ਹੋਵੇ। ਫੇਰ ਉਹ ਤੋਤੋ-ਚਾਨ ਦਾ ਹੱਥ ਚੱਟਣ ਲੱਗਾ।

"ਵਧੀਆ", ਉਸ ਤਸੱਲੀ ਨਾਲ ਉਠਦੇ ਹੋਏ ਕਿਹਾ। "ਹੁਣ ਮੈਂ ਜਾਵਾਂ ਤੇ ਜ਼ਰਾ ਮਾਂ ਨੂੰ ਦਿਖਾਵਾਂ।"

ਤੋਤੋ-ਚਾਨ ਦੇ ਜਾਣ ਪਿਛੋਂ, ਰੋਕੀ ਉਠ ਖਲੋਤਾ ਅਤੇ ਇਕ ਠੰਡੀ ਥਾਂ ਲੱਭ ਕੇ ਉਥੇ ਜਾ ਪੁੱਜਾ। ਫੇਰ ਉਹ ਉਥੇ ਹੌਲੀ ਹੌਲੀ ਬਹਿ ਗਿਆ ਅਤੇ ਆਪਣੀਆਂ ਅੱਖਾਂ ਬੰਦ ਕਰ ਲਈਆਂ। ਉਸ ਨੂੰ ਵੇਖ ਕੇ ਸਿਰਫ਼ ਤੋਤੋ-ਚਾਨ ਨੇ ਹੀ ਇਹ ਗੱਲ ਨਹੀਂ ਸੀ ਆਖਣੀ ਕਿ ਜਿਸ ਢੰਗ ਨਾਲ ਉਸ ਦੀਆਂ ਅੱਖਾਂ ਬੰਦ ਸਨ, ਸਚਮੁੱਚ ਏਦਾਂ ਜਾਪਦਾ ਸੀ ਜਿਵੇਂ ਉਹ ਵੀ ਪ੍ਰਗਤੀ ਪੱਤਰ ਬਾਰੇ ਹੀ ਸੋਚ ਰਿਹਾ ਸੀ।

## ਗਰਮੀਆਂ ਦੀਆਂ ਛੁੱਟੀਆਂ ਸ਼ੁਰੂ

"ਅਸੀਂ ਕੱਲ੍ਹ ਕੈਂਪ 'ਤੇ ਜਾ ਰਹੇ ਹਾਂ। ਮਿਹਰਬਾਨੀ ਕਰ ਕੇ ਸ਼ਾਮ ਨੂੰ ਕੰਬਲ ਅਤੇ ਸੌਣ ਵਾਲੇ ਕੱਪੜੇ ਲੈ ਕੇ ਸਕੂਲ ਪਹੁੰਚ ਜਾਣਾ।" ਮੁੱਖ ਅਧਿਆਪਕ ਦੇ ਨੋਟ ਵਿਚ ਲਿਖਿਆ ਹੋਇਆ ਸੀ, ਜੋ ਤੋਤੋ-ਚਾਨ ਨੇ ਘਰ ਲਿਆ ਕੇ ਮਾਂ ਨੂੰ ਵਿਖਾਇਆ। ਅਗਲੇ ਦਿਨ ਗਰਮੀਆਂ ਦੀਆਂ ਛੁੱਟੀਆਂ ਸ਼ੁਰੂ ਹੋ ਗਈਆਂ।

"ਕੈਂਪ ਤੋਂ ਕੀ ਭਾਵ ਏ?" ਤੋਤੋ-ਚਾਨ ਨੇ ਪੁੱਛਿਆ।

ਮਾਂ ਵੀ ਹੈਰਾਨ ਸੀ, ਪਰ ਉਸ ਜਵਾਬ ਦਿੰਦੇ ਕਿਹਾ, "ਇਸ ਦਾ ਭਾਵ ਕਿਧਰੇ ਇਹ ਤਾਂ ਨਹੀਂ ਕਿ ਤੁਸੀਂ ਬਾਹਰ ਕਿਧਰੇ ਤੰਬੂ ਵਗੈਰਾ, ਖੜੇ ਕਰ ਕੇ ਉਨ੍ਹਾਂ ਵਿਚ ਸੌਂਵੋਗੇ? ਤੰਬੂ ਵਿਚ ਸੌਣ ਨਾਲ ਤੁਸੀਂ ਚੰਦ ਤੇ ਤਾਰਿਆਂ ਨੂੰ ਵੇਖ ਸਕੋਗੇ। ਪਰ ਉਹ ਤੰਬੂ ਭਲਾ ਕਿਥੇ ਗੱਡਣਗੇ। ਉਨ੍ਹਾਂ ਕਿਰਾਏ ਆਦਿ, ਦਾ ਕੋਈ ਜ਼ਿਕਰ ਨਹੀਂ ਕੀਤਾ, ਇਸ ਲਈ ਸ਼ਾਇਦ ਕਿਤੇ ਸਕੂਲ ਦੇ ਨੇੜੇ ਹੀ ਕੈਂਪ ਲੱਗੇਗਾ।"

ਉਸ ਰਾਤ, ਤੋਤੋ-ਚਾਨ ਬਿਸਤਰੇ ਵਿਚ ਪੈਣ ਪਿਛੋਂ ਦੇਰ ਤਕ ਸੌਂ ਨਾ ਸਕੀ। ਕੈਂਪ ਜਾਣ ਦੇ ਵਿਚਾਰ ਤੋਂ ਉਹ ਜ਼ਰਾ ਭੈਅ-ਭੀਤ ਜਿਹੀ ਸੀ – ਇਕ ਸ਼ਾਨਦਾਰ ਮੁਹਿੰਮ – ਅਤੇ ਉਸ ਦਾ ਦਿਲ ਜ਼ੋਰ ਜ਼ੋਰ ਦੀ ਧੜਕ ਰਿਹਾ ਸੀ।

ਅਗਲੀ ਸਵੇਰ ਉਸ ਨੇ ਜਾਗਣ-ਸਾਰ ਹੀ ਬੰਨ੍ਹ-ਬੰਨ੍ਹਾਈ ਸ਼ੁਰੂ ਕਰ ਦਿੱਤੀ। ਪਰ ਉਸ ਸ਼ਾਮ, ਜਦ ਉਸ ਦੇ ਕੁੜਤੇ-ਪਜਾਮੇ ਵਾਲੇ ਝੋਲੇ ਉਪਰ ਕੰਬਲ ਟਿਕਾ ਦਿੱਤਾ ਗਿਆ ਤਾਂ ਉਹ 'ਰੱਖ ਸਾਈਂ ਦੀ' ਆਖ ਕੇ ਤੁਰ ਪਈ। ਉਹਨੇ ਆਪਣੇ ਆਪ ਨੂੰ ਨਿਗੂਣੀ ਜਿਹੀ ਮਹਿਸੂਸ ਕੀਤਾ ਅਤੇ ਉਹ ਹੈਰਾਨ-ਪ੍ਰੇਸ਼ਾਨ ਜਿਹੀ ਸੀ।

ਸਕੂਲੇ ਜਦ ਬੱਚੇ ਇਕੱਠੇ ਹੋ ਗਏ, ਮੁੱਖ ਅਧਿਆਪਕ ਬੋਲੇ, "ਹੁਣ, ਤੁਸੀਂ

ਸਾਰੇ ਜਣੇ ਹਾਲ ਕਮਰੇ ਵਲ ਆਓ।'' ਜਦ ਉਹ ਉਥੇ ਪੁੱਜ ਗਏ ਤਾਂ ਮੁੱਖ ਅਧਿਆਪਕ ਇਕ ਛੋਟੀ ਸਟੇਜ ਉਪਰ ਚੜ੍ਹ ਗਏ. ਉਨ੍ਹਾਂ ਨੇ ਹੱਥ ਵਿਚ ਮਾਇਆ ਲੱਗੀ ਆਕੜੀ ਹੋਈ ਕੋਈ ਚੀਜ਼ ਫੜੀ ਹੋਈ ਸੀ। ਇਹ ਇਕ ਹਰੇ ਰੰਗ ਦਾ ਤੰਬੂ ਸੀ।

''ਮੈਂ ਤੁਹਾਨੂੰ ਦੱਸਣ ਲੱਗਾ ਹਾਂ ਕਿ ਇਕ ਤੰਬੂ ਕਿਵੇਂ ਖੜਾ ਕਰੀਦਾ ਏ,'' ਉਨ੍ਹਾਂ ਨੇ ਉਸ ਨੂੰ ਫੈਲਾਉਂਦੇ ਹੋਏ ਕਿਹਾ। ''ਜ਼ਰਾ ਧਿਆਨ ਨਾਲ ਵੇਖੋ।''

ਸਾਹੋ-ਸਾਹੀ ਹੋਏ, ਇਕੱਲੇ ਹੀ ਉਨ੍ਹਾਂ ਨੇ ਇਕ ਪਾਸੇ ਰੱਸੇ ਖਿੱਚੇ ਅਤੇ ਦੂਜੇ ਪਾਸੇ ਬਾਂਸ ਖੜ੍ਹੇ ਕੀਤੇ, ਅਤੇ ਦੇਖਦੇ ਹੀ ਦੇਖਦੇ ਉਥੇ ਇਕ ਖ਼ੂਬਸੂਰਤ ਤੰਬੂ ਖੜਾ ਹੋ ਗਿਆ।

''ਹੱਛਾ ਬਈ, ਆਓ,'' - ਉਹ ਬੋਲੇ। ''ਹੁਣ ਤੁਸੀਂ ਹਾਲ ਕਮਰੇ ਵਿਚ ਸਾਰੀ ਥਾਈਂ ਤੰਬੂ ਖੜੇ ਕਰੋਗੇ ਅਤੇ ਕੈਂਪ ਲਾਉਣਾ ਸ਼ੁਰੂ ਕਰੋਗੇ।''

ਬਾਕੀ ਸਭਨਾਂ ਵਾਂਗ ਮਾਂ ਦਾ ਵੀ ਖ਼ਿਆਲ ਸੀ ਕਿ ਉਹ ਬਾਹਰ ਕਿਧਰੇ ਤੰਬੂ ਲਾਉਣਗੇ। ਪਰ ਮੁੱਖ ਅਧਿਆਪਕ ਦੀ ਸੋਚਣੀ ਹੋਰ ਤਰ੍ਹਾਂ ਦੀ ਸੀ। ਉਨ੍ਹਾਂ ਅਨੁਸਾਰ ਹਾਲ ਕਮਰੇ ਵਿਚ ਬੱਚਿਆਂ ਦਾ ਰਹਿਣਾ ਠੀਕ ਸੀ ਕਿਉਂਜੋ ਉਥੇ ਰਾਤ ਨੂੰ ਮੀਂਹ ਤੇ ਠੰਡ ਤੋਂ ਬਚਾਅ ਰਹਿਣਾ ਸੀ।

''ਅਸੀਂ ਕੈਂਪ ਲਾ ਰਹੇ ਹਾਂ, ਅਸੀਂ ਕੈਂਪ ਲਾ ਰਹੇ ਹਾਂ'' ਦਾ ਸ਼ੋਰ ਮਚਾਉਂਦੇ ਬੱਚੇ ਟੋਲੀਆਂ ਵਿਚ ਵੰਡੇ ਗਏ ਅਤੇ ਅਧਿਆਪਕਾਂ ਦੀ ਮਦਦ ਨਾਲ ਅਖ਼ੀਰ ਉਨ੍ਹਾਂ ਲੋੜੀਂਦੀ ਗਿਣਤੀ ਦੇ ਤੰਬੂ ਖੜੇ ਕਰ ਲਏ। ਇਕ ਤੰਬੂ ਵਿਚ ਤਿੰਨ ਬੱਚੇ ਸੌਂ ਸਕਦੇ ਸਨ। ਤੋਤੋ-ਚਾਨ ਨੇ ਜਲਦੀ ਨਾਲ ਕੁੜਤਾ-ਪਜਾਮਾ ਪਹਿਨ ਲਿਆ ਅਤੇ ਝੱਟ ਹੀ ਪਿਛੋਂ ਬੱਚੇ ਘਿਸਰਦੇ ਹੋਏ ਕਦੀ ਇਕ ਟੈਂਟ ਵਿਚੋਂ ਨਿਕਲਦੇ ਤੇ ਦੂਜੇ ਵਿਚ ਜਾ ਵੜਦੇ। ਏਦਾਂ ਦਾ ਏਧਰ ਓਧਰ ਦਾ ਮਨਮਰਜ਼ੀ ਨਾਲ ਫੇਰਾ-ਤੋਰਾ ਕਾਫ਼ੀ ਜ਼ਿਆਦਾ ਹੋ ਗਿਆ।

ਜਦ ਸਾਰਿਆਂ ਨੇ ਰਾਤ ਵਾਲੇ ਕੱਪੜੇ ਪਹਿਨ ਲਏ, ਮੁੱਖ ਅਧਿਆਪਕ ਵਿਚਕਾਰ ਬਹਿ ਗਏ ਜਿਥੋਂ ਉਹ ਸਭ ਨੂੰ ਨਜ਼ਰ ਆਉਂਦੇ ਸਨ ਅਤੇ ਆਪਣੇ ਬਾਹਰਲੇ ਦੇਸ਼ਾਂ ਦੇ ਸਫਰ ਬਾਰੇ ਗੱਲਾਂ ਕਰਨ ਲੱਗ ਪਏ।

ਕੁਝ ਬੱਚੇ ਆਪਣੇ ਸਿਰ ਬਾਹਰ ਕੱਢੀ ਤੰਬੂਆਂ ਵਿਚ ਹੀ ਲੇਟੇ ਹੋਏ ਸਨ, ਜਦ ਕਿ ਕੁਝ ਸਿੱਧੀ ਤਰ੍ਹਾਂ ਬੈਠੇ ਹੋਏ ਸਨ ਅਤੇ ਕੁਝ ਵੱਡੇ ਬੱਚਿਆਂ ਦੀ ਗੋਦ ਵਿਚ ਸਿਰ ਟਿਕਾਈ ਲੇਟੇ ਹੋਏ ਸਨ। ਸਾਰੇ ਬਾਹਰਲੇ ਦੇਸ਼ਾਂ ਬਾਰੇ ਉਨ੍ਹਾਂ ਦੀ ਗੱਲ ਨੂੰ ਧਿਆਨ ਨਾਲ ਸੁਣ ਰਹੇ ਸਨ। ਦੇਸ ਜੋ ਉਨ੍ਹਾਂ ਨੇ ਕਦੀ ਤੱਕੇ ਨਹੀਂ ਸਨ, ਜਾਂ ਜਿਹਨਾਂ ਬਾਰੇ ਕਦੀ ਸੁਣਿਆ ਵੀ ਨਹੀਂ ਸੀ। ਮੁੱਖ ਅਧਿਆਪਕ ਦੀਆਂ ਕਹਾਣੀਆਂ ਦਿਲਚਸਪ ਸਨ ਅਤੇ ਕਈ ਵਾਰ ਇੰਜ ਮਹਿਸੂਸ ਹੁੰਦਾ ਸੀ, ਜਿਵੇਂ ਸਮੁੰਦਰ-ਪਾਰਲੇ ਮੁਲਕਾਂ ਵਿਚਲੇ ਜਿਨ੍ਹਾਂ ਬੱਚਿਆਂ ਬਾਰੇ ਦੱਸਿਆ ਜਾ ਰਿਹਾ ਹੈ, ਉਹ ਸਾਡੇ ਮਿੱਤਰ ਤੇ ਜਾਣੂ ਹਨ।

ਅਤੇ ਏਦਾਂ ਹਾਲ ਕਮਰੇ ਵਿਚ ਤੰਬੂਆਂ ਵਿਚ ਸੌਣ ਦੀ ਇਹ ਮਾਮੂਲੀ ਘਟਨਾ ਬੱਚਿਆਂ ਵਾਸਤੇ ਇਕ ਅਭੁੱਲ, ਖ਼ੁਸ਼ੀ-ਭਰਪੂਰ ਅਤੇ ਕੀਮਤੀ ਅਨੁਭਵ ਹੋ ਨਿੱਬੜੀ। ਮੁੱਖ ਅਧਿਆਪਕ ਸਚਮੁੱਚ ਜਾਣਦੇ ਸਨ ਕਿ ਬੱਚਿਆਂ ਨੂੰ ਕਿਵੇਂ ਖ਼ੁਸ਼ ਕਰਨਾ ਹੈ।

ਜਦ ਮੁੱਖ ਅਧਿਆਪਕ ਨੇ ਬੋਲਣਾ ਬੰਦ ਕੀਤਾ ਅਤੇ ਹਾਲ ਕਮਰੇ ਦੀ ਬੱਤੀ ਬੰਦ ਕਰ ਦਿੱਤੀ ਗਈ, ਸਾਰੇ ਬੱਚੇ ਆਪੋ-ਆਪਣੇ ਤੰਬੂਆਂ ਵਿਚ ਚਲੇ ਗਏ। ਕੁਝ 'ਚੋਂ ਹਾਸੇ ਛਣਕਦੇ ਸੁਣਾਈ ਦੇ ਰਹੇ ਸਨ, ਕੁਝ ਵਿਚ ਬੱਚੇ ਆਪਸ ਵਿਚ ਗੱਲਾਂ ਕਰ ਰਹੇ ਸਨ, ਜਦ ਕਿ ਪਾਰਲੇ ਸਿਰੇ ਤੇ ਇਕ ਤੰਬੂ 'ਚੋਂ ਹੱਥੋਪਾਈ ਹੋਣ ਦੀ 'ਵਾਜ ਵੀ ਸੁਣਾਈ ਦਿੱਤੀ। ਹੌਲੀ ਹੌਲੀ ਉਥੇ ਚੁੱਪ ਛਾ ਗਈ।

ਇਹ ਕੈਂਪ ਚੰਦ ਤੇ ਤਾਰਿਆਂ ਦੀ ਛਾਂ ਹੇਠ ਨਹੀਂ ਸੀ ਲੱਗਾ, ਫੇਰ ਵੀ ਬੱਚਿਆਂ ਨੇ ਇਸ ਨੂੰ ਖ਼ੂਬ ਮਾਣਿਆ। ਉਨ੍ਹਾਂ ਨੂੰ ਉਹ ਛੋਟਾ ਜਿਹਾ ਹਾਲ ਕਮਰਾ ਇਕ ਸਚਮੁੱਚ ਦਾ ਕੈਂਪ ਦਾ ਮੈਦਾਨ ਹੀ ਜਾਪਿਆ ਅਤੇ ਚੰਨ ਦੀਆਂ ਕਿਰਨਾਂ ਅਤੇ ਤਾਰਿਆਂ ਦੀ ਲੋਅ ਵਿਚ ਲਿਪਟੀਆਂ ਉਸ ਰਾਤ ਦੀਆਂ ਯਾਦਾਂ ਸਦਾ ਲਈ ਉਨ੍ਹਾਂ ਦੇ ਮਨਾਂ ਵਿਚ ਵਸ ਗਈਆਂ।

## ਮਹਾਨ ਸਾਹਸੀ ਕਾਰਜ

ਹਾਲ ਕਮਰੇ ਵਿਚ ਕੈਂਪ ਲਾਉਣ ਦੇ ਦੋ ਦਿਨਾਂ ਬਾਅਦ ਤੋਤੋ-ਚਾਨ ਲਈ ਇੱਕ ਮਹਾਨ ਮੁਹਿੰਮ ਦਾ ਦਿਨ ਆਇਆ। ਇਸ ਦਿਨ ਉਸ ਨੇ ਯਾਸੁਆਕੀ-ਚਾਨ ਨੂੰ ਮਿਲਣ ਦਾ ਸੱਦਾ ਦਿਤਾ ਸੀ। ਅਤੇ ਇਹ ਇਕ ਅਜਿਹਾ ਰਾਜ਼ ਸੀ ਜਿਸ ਬਾਰੇ ਨਾ ਮਾਂ, ਨਾ ਪਿਤਾ ਤੇ ਨਾ ਹੀ ਯਾਸੁਆਕੀ-ਚਾਨ ਦੇ ਮਾਪਿਆਂ ਨੂੰ ਪਤਾ ਸੀ। ਉਸ ਨੇ ਯਾਸੁਆਕੀ-ਚਾਨ ਨੂੰ ਆਪਣੇ ਦਰਖ਼ਤ 'ਤੇ ਚੜ੍ਹਨ ਦਾ ਸੱਦਾ ਦਿੱਤਾ ਸੀ।

ਤੋਮੋਇ ਵਿਖੇ ਵਿਦਿਆਰਥੀਆਂ ਦਾ ਸਕੂਲ ਦੀਆਂ ਗਰਾਊਂਡਾਂ ਵਿਚ ਆਪੋ-ਆਪਣਾ ਦਰਖ਼ਤ ਸੀ ਜਿਸ ਨੂੰ ਉਹ ਆਪਣਾ ਚੜ੍ਹਨ ਵਾਲਾ ਦਰਖ਼ਤ ਗਿਣਦੇ ਸਨ। ਤੋਤੋ-ਚਾਨ ਦਾ ਦਰਖ਼ਤ ਕੁਹੋਨਬੁਤਸੂ ਵੱਲੀ ਜਾਂਦੀ ਗਲੀ ਨਾਲ ਲੱਗਦੀ ਵਾੜ ਦੇ ਲਾਗੇ ਗਰਾਊਂਡਾਂ ਦੇ ਕੰਢੇ ਉਪਰ ਸੀ। ਉਹ ਇਕ ਵੱਡਾ ਸਾਰਾ ਬਿਰਛ ਸੀ ਅਤੇ ਉਸ ਦੀ ਚੜ੍ਹਾਈ ਤਿਲਕਵੀਂ ਸੀ, ਪਰ ਜੇ ਤੁਸੀਂ ਚੁਸਤੀ ਨਾਲ ਉਸ ਤੇ ਚੜ੍ਹ ਜਾਓ ਤਦ ਤੁਸੀਂ ਜ਼ਮੀਨ ਤੋਂ ਛੇ ਕੁ ਫ਼ੁੱਟ ਦੀ ਉਚਾਈ ਤੇ ਇਕ ਦੁਸਾਂਘੇ ਜਿਹੇ ਕੋਲ ਪੁੱਜ ਜਾਂਦੇ ਸਾਓ। ਉਹ ਦੁਸਾਂਘਾ ਇਕ ਝੂਲਣ-ਖਟੋਲੇ (ਹੈਮੋਕ) ਜਿੰਨਾ ਆਰਾਮ-ਦੇਹ ਸੀ। ਤੋਤੋ-ਚਾਨ ਅੱਧੀ ਛੁੱਟੀ ਸਮੇਂ ਅਤੇ ਪੂਰੀ ਛੁੱਟੀ ਸਮੇਂ ਉਥੇ ਜਾ ਕੇ ਬੈਠਣ ਦੀ ਆਦੀ ਸੀ; ਉਥੋਂ ਉਹ ਦੂਰ ਤਕ ਜਾਂ ਅਸਮਾਨ ਵਲ ਵੇਖਦੀ ਰਹਿੰਦੀ ਜਾਂ ਥੱਲਿਉਂ ਲੰਘਦੇ ਲੋਕਾਂ ਨੂੰ ਤੱਕਦੀ ਰਹਿੰਦੀ।

ਬੱਚੇ 'ਆਪਣੇ' ਦਰਖ਼ਤਾਂ ਨੂੰ ਆਪਣੀ ਨਿੱਜੀ ਜਾਇਦਾਦ ਸਮਝਦੇ ਸਨ, ਏਦਾਂ ਜੇ ਤੁਸੀਂ ਕਿਸੇ ਹੋਰ ਦੇ ਦਰਖ਼ਤ ਉਪਰ ਚੜ੍ਹਨਾ ਚਾਹੁੰਦੇ ਹੋਵੋ, ਤਦ ਤੁਹਾਨੂੰ ਬੜੇ

ਨਿਮਰ ਸ਼ਬਦਾਂ ਵਿਚ ਇਹ ਕਹਿ ਕੇ ''ਮੁਆਫ਼ ਕਰਨਾ, ਕੀ ਮੈਂ ਅੰਦਰ ਆ ਜਾਵਾਂ?'' ਉਨ੍ਹਾਂ ਦੀ ਆਗਿਆ ਲੈਣੀ ਪੈਂਦੀ ਸੀ।

ਯਾਸੁਆਕੀ-ਚਾਨ ਨੂੰ ਕਿਉਂਜੋ ਪੋਲੀਓ ਹੋਇਆ ਹੋਇਆ ਸੀ, ਇਸ ਲਈ ਉਹ ਕਦੀ ਕਿਸੇ ਦਰਖ਼ਤ ਉਪਰ ਨਹੀਂ ਸੀ ਚੜ੍ਹਿਆ ਅਤੇ ਨਾ ਹੀ ਉਸ ਨੇ ਕਿਸੇ ਰੁੱਖ ਉਪਰ ਆਪਣਾ ਹੱਕ ਜਤਾਇਆ ਸੀ। ਇਸ ਕਾਰਣ, ਤੋਤੋ-ਚਾਨ ਨੇ ਉਸ ਨੂੰ ਆਪਣੇ ਦਰਖ਼ਤ ਤੇ ਆਉਣ ਦੀ ਦਾਅਵਤ ਦੇਣ ਦਾ ਫ਼ੈਸਲਾ ਕੀਤਾ ਸੀ। ਉਨ੍ਹਾਂ ਨੇ ਇਸ ਨੂੰ ਰਾਜ਼ ਹੀ ਰੱਖਿਆ ਸੀ ਕਿਉਂਜੋ ਉਨ੍ਹਾਂ ਦੇ ਵਿਚਾਰ ਵਿਚ ਜੇਕਰ ਲੋਕ ਇਸ ਬਾਰੇ ਜਾਣ ਗਏ ਤਦ ਉਹ ਐਵੇਂ ਬੁੜ-ਬੁੜ ਕਰਨਗੇ।

ਘਰੋਂ ਨਿਕਲਣ ਲੱਗਿਆਂ, ਤੋਤੋ-ਚਾਨ ਨੇ ਆਪਣੀ ਮਾਂ ਨੂੰ ਦੱਸਿਆ ਸੀ ਕਿ ਉਹ ਯਾਸੁਆਕੀ-ਚਾਨ ਨੂੰ ਡੈਨਿਨਚੋਫੂ ਵਿਖੇ ਉਸ ਦੇ ਘਰ ਮਿਲਣ ਜਾ ਰਹੀ ਸੀ। ਉਹ ਝੂਠ ਬੋਲ ਰਹੀ ਸੀ, ਸੋ ਉਸ ਨੇ ਮਾਂ ਨਾਲ ਅੱਖਾਂ ਨਾ ਮਿਲਾਈਆਂ ਅਤੇ ਆਪਣੇ ਬੂਟਾਂ ਵਲ ਹੀ ਵੇਖਦੀ ਰਹੀ ਪਰ ਰੌਕੀ ਸਟੇਸ਼ਨ ਤਕ ਉਸ ਦੇ ਪਿੱਛੇ ਪਿੱਛੇ ਗਿਆ। ਜਦ ਉਹ ਵਿਛੜਨ ਲੱਗੇ, ਉਸ ਨੇ ਉਸ ਨੂੰ ਸੱਚ ਦੱਸ ਦਿਤਾ।

''ਮੈਂ ਯਾਸੁਆਕੀ-ਚਾਨ ਨੂੰ ਆਪਣੇ ਦਰਖ਼ਤ ਉਪਰ ਚੜ੍ਹਨ ਦੇਵਾਂਗੀ!'' ਉਹ ਬੋਲੀ।

ਜਦ ਤੋਤੋ-ਚਾਨ ਆਪਣਾ ਰੇਲ-ਪਾਸ ਗਲ 'ਚ ਲਟਕਾਈ ਸਕੂਲ ਪੁੱਜੀ, ਤਾਂ ਉਸ ਨੂੰ ਗਰਮੀਆਂ ਦੀਆਂ ਛੁੱਟੀਆਂ ਕਾਰਨ ਸੁੰਞੀਆਂ ਪਈਆਂ ਗਰਾਊਂਡਾਂ ਵਿਚਲੀਆਂ ਫੁੱਲਾਂ ਦੀਆਂ ਕਿਆਰੀਆਂ ਕੋਲ ਯਾਸੁਆਕੀ-ਚਾਨ ਖੜਾ, ਉਸ ਦੀ ਉਡੀਕ ਕਰ ਰਿਹਾ ਨਜ਼ਰ ਆਇਆ। ਉਹ ਤੋਤੋ-ਚਾਨ ਤੋਂ ਸਿਰਫ਼ ਇਕ ਸਾਲ ਵੱਡਾ ਸੀ, ਪਰ ਜਦ ਵੀ ਉਹ ਗੱਲਾਂ ਕਰਦਾ, ਉਹ ਕਾਫ਼ੀ ਵੱਡਾ ਜਾਪਦਾ।

ਤੋਤੋ-ਚਾਨ ਨੂੰ ਵੇਖਦੇ ਸਾਰ ਹੀ ਯਾਸੁਆਕੀ-ਚਾਨ ਲੱਤ ਨੂੰ ਧਰੂਹਦਾ, ਆਪਣਾ ਸਮਤੋਲ ਕਾਇਮ ਰੱਖਣ ਲਈ ਬਾਹਾਂ ਨੂੰ ਅੱਗੇ ਵਲ ਫੈਲਾਈ ਉਸ ਵਲ ਵਧਿਆ। ਤੋਤੋ-ਚਾਨ ਇਹ ਸੋਚ ਕੇ ਕਿ ਉਹ ਕੋਈ ਭੇਤ-ਭਰਿਆ ਕੰਮ ਕਰਨ ਵਾਲੇ ਸਨ, ਝੂਣੀ ਗਈ ਅਤੇ ਮਨ ਹੀ ਮਨ 'ਚ ਮੁਸਕਰਾਈ। ਯਾਸੁਆਕੀ-ਚਾਨ ਵੀ ਮਨ ਵਿਚ ਮੁਸਕਰਾਇਆ।

ਤੋਤੋ-ਚਾਨ, ਯਾਸੁਆਕੀ-ਚਾਨ ਨੂੰ ਆਪਣੇ ਦਰਖ਼ਤ ਤਕ ਲੈ ਗਈ ਅਤੇ ਫੇਰ, ਜਿਵੇਂ ਕਿ ਪਿਛਲੀ ਰਾਤ ਉਸ ਨੇ ਸੋਚਿਆ ਹੋਇਆ ਸੀ, ਉਹ ਸਫ਼ਾਈ-ਚੌਕੀਦਾਰ ਦੇ ਸ਼ੈੱਡ ਵਿਚ ਜਾ ਕੇ ਇਕ ਪੌੜੀ ਲੈ ਆਈ। ਉਹ ਪੌੜੀ ਨੂੰ ਧੂੰਹਦੀ ਹੋਈ ਉਸ ਦਰਖ਼ਤ ਕੋਲ ਲੈ ਗਈ ਅਤੇ ਤਣੇ ਨਾਲ ਜਾ ਟਿਕਾਈ ਤਾਂ ਜੋ ਉਹ ਦੁਸਾਂਘ ਤਕ ਪੁੱਜ ਸਕੇ। ਉਹ ਛੇਤੀ ਨਾਲ ਦਰਖ਼ਤ ਉਪਰ ਚੜ੍ਹ ਗਈ ਅਤੇ ਪੌੜੀ ਨੂੰ ਉਪਰੋਂ ਫੜ ਕੇ, ਥੱਲੇ 'ਵਾਜ ਮਾਰੀ, ''ਸਭ ਠੀਕ ਏ, ਉਪਰ ਚੜ੍ਹਨ ਦੀ ਕੋਸ਼ਿਸ਼ ਕਰ!''

ਯਾਸੁਆਕੀ-ਚਾਨ ਦੀਆਂ ਬਾਹਾਂ ਤੇ ਲੱਤਾਂ ਏਨੀਆਂ ਕਮਜ਼ੋਰ ਸਨ ਕਿ ਇੰਜ ਜਾਪਦਾ ਸੀ ਜਿਵੇਂ ਉਹ ਬਿਨਾਂ ਸਹਾਰੇ ਦੇ ਪਹਿਲੇ ਡੰਡੇ ਉਪਰ ਵੀ ਨਹੀਂ ਚੜ੍ਹ

ਸਕਣ ਲੱਗਾ। ਇਸ ਕਰਕੇ ਤੋਤੋ-ਚਾਨ ਕਾਹਲੀ ਨਾਲ ਵਾਪਸ ਪੌੜੀ ਤੋਂ ਉਤਰੀ ਅਤੇ ਯਾਸੂਆਕੀ-ਚਾਨ ਨੂੰ ਪਿਛੋਂ ਧੱਕ ਕੇ ਉਪਰ ਚੜ੍ਹਾਉਣ ਦਾ ਜਤਨ ਕਰਨ ਲੱਗੀ। ਪਰ ਤੋਤੋ-ਚਾਨ ਏਨੀ ਛੋਟੀ ਤੇ ਪਤਲੀ ਪਤੰਗ ਸੀ ਕਿ ਉਹ ਯਾਸੂਆਕੀ-ਚਾਨ ਨੂੰ ਸਿਰਫ਼ ਥੰਮ੍ਹ ਕੇ ਹੀ ਰਖ ਸਕਦੀ ਸੀ, ਪੌੜੀ ਨੂੰ ਸਾਂਭਣਾ ਤਾਂ ਦੂਰ ਦੀ ਗੱਲ ਸੀ। ਯਾਸੂਆਕੀ-ਚਾਨ ਨੇ ਆਪਣਾ ਪੈਰ ਹੇਠਲੇ ਡੰਡੇ ਤੋਂ ਚੁੱਕਿਆ ਅਤੇ ਪੌੜੀ ਦੇ ਨਾਲ ਖੜਾ ਹੋ ਗਿਆ। ਉਸ ਦਾ ਸਿਰ ਝੁਕਿਆ ਹੋਇਆ ਸੀ। ਤੋਤੋ-ਚਾਨ ਨੂੰ ਪਹਿਲੀ ਵਾਰ ਇਹ ਇਹਸਾਸ ਹੋਇਆ ਕਿ ਕੰਮ ਉਸ ਦੀ ਸੋਚ ਤੋਂ ਕਿਤੇ ਮੁਸ਼ਕਲ ਸੀ। ਉਹ ਭਲਾ ਹੁਣ ਕੀ ਕਰੇ?

ਉਸ ਦੀ ਬੜੀ ਰੀਝ ਸੀ ਕਿ ਯਾਸੂਆਕੀ-ਚਾਨ ਉਸ ਦੇ ਦਰਖ਼ਤ ਉਪਰ ਚੜ੍ਹੇ· ਅਤੇ ਉਹ ਵੀ ਇਸ ਗੱਲ ਦੀ ਤਾਂਘ ਰੱਖਦਾ ਸੀ। ਉਹ ਮੁੜ ਕੇ ਉਸ ਦੇ ਸਾਹਮਣੇ ਖੜੀ ਹੋ ਗਈ। ਉਹ ਜ਼ਰਾ ਅਫ਼ਸੋਸਿਆ ਜਿਹਾ ਦਿੱਸ ਰਿਹਾ ਸੀ। ਉਸ ਨੂੰ ਖ਼ੁਸ਼ ਕਰਨ ਲਈ ਉਸ ਨੇ ਆਪਣੀਆਂ ਗਲ੍ਹਾਂ ਫੁਲਾ ਕੇ ਅਜੀਬੋ-ਗਰੀਬ ਢੰਗ ਨਾਲ ਮੂੰਹ ਬਣਾਇਆ।





''ਜ਼ਰਾ ਠਹਿਰਨਾ! ਮੈਨੂੰ ਇਕ ਗੱਲ ਸੁੱਝੀ ਏ!''

ਉਹ ਮੁੜ ਸਫ਼ਾਈ-ਚੌਕੀਦਾਰ ਦੇ ਸ਼ੈੱਡ ਵਿਚ ਗਈ ਅਤੇ ਫਰੋਲਾ-ਫਰਾਲੀ ਕਰ ਕੇ ਕੋਈ ਅਜਿਹੀ ਵਸਤ ਲੱਭਣ ਲੱਗੀ ਜੋ ਉਨ੍ਹਾਂ ਦੇ ਕੰਮ ਵਿਚ ਸਹਾਈ ਹੋ ਸਕੇ। ਅਖ਼ੀਰ ਉਸ ਨੂੰ ਇਕ ਮਜ਼ਬੂਤ ਟਿਕਵੇਂ ਡੰਡਿਆਂ ਵਾਲੀ ਪੌੜੀ ਲੱਭ ਗਈ। ਉਹ ਖ਼ੂਬ ਟਿਕੀ ਰਹਿਣ ਵਾਲੀ ਪੌੜੀ ਸੀ। ਉਸ ਨੂੰ ਫੜ ਕੇ ਰੱਖਣ ਦੀ ਲੋੜ ਵੀ ਨਹੀਂ ਸੀ ਪੈਣੀ।

ਉਹ ਉਸ ਟਿਕਵੀਂ ਪੌੜੀ ਨੂੰ ਧੂੰਹਦੀ ਹੋਈ ਲੈ ਗਈ। ਉਹ ਆਪਣੀ ਤਾਕਤ ਉਪਰ ਆਪ ਹੈਰਾਨ ਸੀ। ਉਸ ਨੂੰ ਇਸ ਗੱਲ ਦੀ ਬਹੁਤ ਖ਼ੁਸ਼ੀ ਹੋਈ ਕਿ ਉਹ ਪੌੜੀ ਦੁਸਾਂਘ ਤਕ ਲੱਗਭਗ ਅੱਪੜਦੀ ਸੀ।

''ਹੁਣ, ਡਰ ਵਾਲੀ ਕੋਈ ਗੱਲ ਨਹੀਂ,'' ਉਸ ਨੇ ਵੱਡੀ ਭੈਣ ਦੇ ਲਹਿਜੇ 'ਚ ਕਿਹਾ। ''ਇਹ ਥਿੜਕਣ ਜਾਂ ਡੋਲਣ ਨਹੀਂ ਲੱਗੀ।''

ਯਾਸੁਆਕੀ-ਚਾਨ ਨੇ ਜ਼ਰਾ ਬੇਚੈਨੀ ਜਿਹੀ ਨਾਲ ਪੌੜੀ ਨੂੰ ਤੱਕਿਆ। ਫੇਰ ਉਸਨੇ ਤੋਤੋ-ਚਾਨ ਵਲ ਤੱਕਿਆ, ਜੋ ਮੁੜ੍ਹਕੋ-ਮੁੜ੍ਹਕੀ ਹੋਈ ਹੋਈ ਸੀ। ਯਾਸੁਆਕੀ-ਚਾਨ ਵੀ ਮੁੜ੍ਹਕੋ-ਮੁੜ੍ਹਕੀ ਹੋਇਆ ਹੋਇਆ ਸੀ। ਫੇਰ, ਹਠ ਕਰ ਕੇ, ਉਸ ਨੇ ਪਹਿਲੇ ਡੰਡੇ ਉਪਰ ਆਪਣਾ ਪੈਰ ਧਰਿਆ।

ਯਾਸੁਆਕੀ-ਚਾਨ ਨੂੰ ਚੌੜੇ-ਡੰਡਿਆਂ ਵਾਲੀ ਪੌੜੀ ਦੇ ਧੁਰ ਉਪਰ ਪੁੱਜਣ ਲਈ ਕਿੰਨਾ ਸਮਾਂ ਲੱਗਾ, ਇਸ ਬਾਰੇ ਦੋਹਾਂ 'ਚੋਂ ਕੋਈ ਵੀ ਸੁਚੇਤ ਨਹੀਂ ਸੀ। ਧੁੱਪ ਬੁਰਾ ਹਾਲ ਕਰ ਰਹੀ ਸੀ, ਪਰ ਉਨ੍ਹਾਂ ਦੇ ਸਿਰ ਤੇ ਤਾਂ ਇਕੋ ਗੱਲ ਦਾ ਭੂਤ ਸਵਾਰ ਸੀ ਕਿ ਯਾਸੁਆਕੀ-ਚਾਨ ਨੇ ਚੌੜੇ-ਡੰਡਿਆਂ ਵਾਲੀ ਪੌੜੀ ਦੇ ਸਿਖਰ ਤੇ ਕਿਵੇਂ ਪੁੱਜਣਾ ਹੈ। ਤੋਤੋ-ਚਾਨ ਥੱਲਿਓਂ ਉਸ ਦੇ ਪੈਰ ਨੂੰ ਚੁੱਕਦੀ ਹੋਈ ਉਸ ਨੂੰ ਸਿਰ ਨਾਲ ਠੁੰਮ੍ਹਣਾ ਦੇ ਰਹੀ ਸੀ। ਯਾਸੁਆਕੀ-ਚਾਨ ਆਪਣੀ ਪੂਰੀ ਵਾਹ ਲਾ ਰਿਹਾ ਸੀ ਅਤੇ ਅਖ਼ੀਰ ਉਹ ਸਿਖਰ ਤੇ ਪੁੱਜ ਹੀ ਗਿਆ।

''ਸ਼ਾਬਾ! ਸ਼ਾਬਾ!''

ਪਰ ਅਚਾਨਕ ਸਾਰੀ ਦੀ ਸਾਰੀ ਮਿਹਨਤ ਬੇਕਾਰ ਗਈ। ਤੋਤੋ-ਚਾਨ ਟੱਪ ਕੇ ਦੁਸਾਂਘ ਤੇ ਜਾ ਬੈਠੀ, ਪਰ ਆਪਣੀ ਪੂਰੀ ਵਾਹ ਲਾ ਕੇ ਵੀ ਉਹ ਯਾਸੁਆਕੀ-ਚਾਨ ਨੂੰ ਪੌੜੀ ਤੋਂ ਦਰਖ਼ਤ ਉਪਰ ਨਾ ਲਿਜਾ ਸਕੀ। ਪੌੜੀ ਫੜੀ ਯਾਸੁਆਕੀ-ਚਾਨ ਨੇ ਤੋਤੋ-ਚਾਨ ਵੱਲ ਤੱਕਿਆ। ਉਹ ਰੋਣ-ਹਾਕੀ ਹੋ ਗਈ। ਉਸ ਦੀ ਇੱਛਾ ਸੀ ਕਿ ਉਹ ਯਾਸੁਆਕੀ-ਚਾਨ ਨੂੰ ਆਪਣੇ ਦਰਖ਼ਤ 'ਤੇ ਚੜ੍ਹਨ ਦਾ ਸੱਦਾ ਦੇਵੇ ਅਤੇ ਉਸ ਨੂੰ ਕਈ ਚੀਜ਼ਾਂ ਵਿਖਾਵੇ।

ਪਰ ਉਹ ਰੋਈ ਨਾ। ਉਸ ਨੂੰ ਡਰ ਸੀ ਕਿ ਜੇਕਰ ਉਹ ਰੋ ਪਈ, ਤਦ ਯਾਸੁਆਕੀ-ਚਾਨ ਵੀ ਸ਼ਾਇਦ ਰੋ ਪਵੇ।

ਇਸ ਦੀ ਬਜਾਇ ਉਸ ਨੇ ਉਸ ਦਾ ਹੱਥ ਫੜ ਲਿਆ, ਜਿਸ ਦੀਆਂ ਉਂਗਲਾਂ ਪੋਲੀਓ ਕਾਰਣ ਆਪਸ ਵਿਚ ਜੁੜੀਆਂ ਹੋਈਆਂ ਸਨ। ਉਹ ਉਸ ਦੇ ਹੱਥਾਂ ਤੋਂ

ਕਿਤੇ ਵੱਡਾ ਸੀ ਅਤੇ ਉਸ ਦੀਆਂ ਉਂਗਲਾਂ ਵੀ ਆਕੜੀਆਂ ਹੋਈਆਂ ਸਨ। ਉਸ ਨੇ ਉਸ ਦਾ ਹੱਥ ਕਾਫ਼ੀ ਦੇਰ ਫੜੀ ਰੱਖਿਆ। ਫੇਰ ਉਹ ਬੋਲੀ, ''ਲੰਮਾ ਪੈ ਜਾ ਅਤੇ ਮੈਂ ਕੋਸ਼ਿਸ਼ ਕਰ ਕੇ ਤੈਨੂੰ ਉਪਰ ਖਿੱਚ ਲਵਾਂਗੀ।''

ਜੇ ਕੋਈ ਉਸ ਨਾਲੋਂ ਉਮਰੋਂ ਵੱਡਾ ਉਸ ਨੂੰ ਪੌੜੀ ਉਪਰ ਢਿੱਡ-ਪਰਨੇ ਪਏ ਯਾਸੁਆਕੀ-ਚਾਨ ਨੂੰ ਦੁਸਾਂਘ ਉਤੇ ਖੜੇ ਕੇ ਦਰਖ਼ਤ ਉਪਰ ਖਿੱਚਦਿਆਂ ਤੱਕ ਲੈਂਦਾ ਤਦ ਉਸ ਦੀ ਜ਼ਰੂਰ ਚੀਕ ਨਿਕਲ ਜਾਂਦੀ। ਉਸ ਦਾ ਹਾਲ ਬਹੁਤ ਬੁਰਾ ਜਾਪਦਾ ਸੀ।

ਪਰ ਯਾਸੁਆਕੀ-ਚਾਨ ਨੂੰ ਤੋਤੋ-ਚਾਨ 'ਤੇ ਪੂਰਾ ਭਰੋਸਾ ਸੀ ਅਤੇ ਤੋਤੋ-ਚਾਨ ਉਸ ਵਾਸਤੇ ਆਪਣੀ ਜਾਨ ਖ਼ਤਰੇ 'ਚ ਪਾ ਰਹੀ ਸੀ। ਉਸਦੇ ਹੱਥਾਂ ਨੂੰ ਆਪਣੇ ਛੋਟੇ-ਛੋਟੇ ਹੱਥਾਂ ਵਿਚ ਫੜੀ, ਉਹ ਉਸ ਨੂੰ ਆਪਣੀ ਪੂਰੀ ਸ਼ਕਤੀ ਨਾਲ ਉਤਾਂਹ ਖਿੱਚ ਰਹੀ ਸੀ। ਕਿਸੇ ਕਿਸੇ ਵੇਲੇ ਬੱਦਲ ਦਾ ਇਕ ਵੱਡਾ ਸਾਰਾ ਟੁਕੜਾ ਤਰਸ ਖਾ, ਉਨ੍ਹਾਂ ਨੂੰ ਲੂੰਹਦੀ ਧੁਪ ਤੋਂ ਬਚਾਉਂਦਾ ਦਿਸਦਾ।

ਅਖ਼ੀਰ, ਉਹ ਦੋਵੇਂ ਦਰਖ਼ਤ ਉਪਰ ਆਹਮਣੇ-ਸਾਹਮਣੇ ਖੜੇ ਸਨ। ਆਪਣੇ ਸਿਲ੍ਹੇ ਵਾਲਾਂ ਨੂੰ ਪਿਛਾਂਹ ਵਲ ਕਰਦੀ ਹੋਈ ਤੋਤੋ-ਚਾਨ ਨੇ ਜ਼ਰਾ ਝੁਕ ਕੇ ਹਲੀਮੀ ਨਾਲ ਕਿਹਾ, ''ਮੇਰੇ ਦਰਖ਼ਤ 'ਤੇ ਤੁਹਾਡਾ ਸਵਾਗਤ ਹੈ।''

ਯਾਸੁਆਕੀ-ਚਾਨ ਨੇ ਜ਼ਰਾ ਸ਼ਰਮਾ ਕੇ ਮੁਸਕਰਾਉਂਦੇ ਹੋਏ ਦਰਖ਼ਤ ਦੇ ਤਣੇ ਨਾਲ ਢੋਅ ਲਾਈ। ਉਹ ਬੋਲਿਆ, ''ਮੈਨੂੰ ਅੰਦਰ ਆਉਣ ਦੀ ਆਗਿਆ ਹੈ?''

ਯਾਸੁਆਕੀ-ਚਾਨ ਨੂੰ ਦੂਰ ਤਕ ਉਹ ਦ੍ਰਿਸ਼ ਵੇਖਣ ਨੂੰ ਮਿਲੇ ਜੋ ਉਹਨੇ ਉਸ ਤੋਂ ਪਹਿਲਾਂ ਕਦੀ ਨਹੀਂ ਸਨ ਤੱਕੇ। ''ਇਹ ਹੈ ਦਰਖ਼ਤ 'ਤੇ ਚੜ੍ਹਨ ਦਾ ਸੁਆਦ,'' ਉਹ ਪ੍ਰਸੰਨ ਹੋ ਕੇ ਬੋਲਿਆ।

''ਮੇਰੀ ਅਮਰੀਕਾ ਵਿਚਲੀ ਭੈਣ ਕਹਿੰਦੀ ਏ ਕਿ ਉਥੇ ਉਨ੍ਹਾਂ ਕੋਲ ਟੈਲੀਵੀਜ਼ਨ ਨਾਂ ਦੀ ਇਕ ਵਸਤ ਹੈ, ''ਯਾਸੁਆਕੀ-ਚਾਨ ਨੇ ਉਤਸ਼ਾਹ-ਭਰਪੂਰ ਲਹਿਜੇ 'ਚ ਕਿਹਾ। ''ਉਹ ਕਹਿੰਦੀ ਏ ਕਿ ਜਦ ਉਹ ਚੀਜ਼ ਜਾਪਾਨ ਆ ਗਈ ਅਸੀਂ ਘਰ ਬੈਠੇ-ਬੈਠੇ ਹੀ ਸੂਮੋ ਕੁਸ਼ਤੀ (ਜਾਪਾਨੀ ਕੁਸ਼ਤੀਆਂ) ਵੇਖ ਸਕਾਂਗੇ। ਉਹ ਕਹਿੰਦੀ ਏ ਕਿ ਉਹ ਇਕ ਬਕਸੇ ਵਾਂਗ ਏ।''

ਤੋਤੋ-ਚਾਨ ਨੂੰ ਹਾਲੀ ਇਸ ਗੱਲ ਦੀ ਸੋਝੀ ਨਹੀਂ ਸੀ ਕਿ ਯਾਸੁਆਕੀ-ਚਾਨ ਲਈ ਉਸ ਵਸਤ ਦਾ ਕਿੰਨਾ ਮਹੱਤਵ ਸੀ, ਜੋ ਬਾਹਰ ਦੂਰ ਤਕ ਨਹੀਂ ਸੀ ਜਾ ਸਕਦਾ। ਅਤੇ ਉਸ ਚੀਜ਼ ਨਾਲ ਘਰ ਬੈਠੇ-ਬੈਠੇ ਹੀ ਉਸ ਨੇ ਕਈ ਚੀਜ਼ਾਂ ਵੇਖਣ ਦੇ ਯੋਗ ਹੋ ਜਾਣਾ ਸੀ।

ਉਹ ਤਾਂ ਹੈਰਾਨ ਸੀ ਕਿ ਸੂਮੋ ਪਹਿਲਵਾਨ ਕਿਵੇਂ, ਤੁਹਾਡੇ ਘਰ ਵਿਚਲੇ ਇਕ ਬਕਸੇ ਵਿਚ ਸਮਾ ਸਕਦੇ ਹਨ। ਉਹ ਤਾਂ ਬਹੁਤ ਵੱਡੇ ਹੁੰਦੇ ਹਨ। ਪਰ ਫੇਰ ਵੀ ਇਹ ਬੜੀ ਅਜੀਬ ਤੇ ਜਾਦੂ-ਭਰੀ ਗੱਲ ਸੀ। ਉਨ੍ਹਾਂ ਦਿਨਾਂ ਵਿਚ ਕਿਸੇ ਨੂੰ ਵੀ ਟੈਲੀਵੀਜ਼ਨ ਬਾਰੇ ਕੁਝ ਪਤਾ ਨਹੀਂ ਸੀ। ਤੋਤੋ-ਚਾਨ ਨੂੰ ਇਸ ਬਾਰੇ ਦੱਸਣ ਵਾਲਾ ਪਹਿਲਾ ਬੰਦਾ ਯਾਸੁਆਕੀ-ਚਾਨ ਸੀ।

ਰੁੱਖਾਂ ਦੀਆਂ ਟਾਹਣੀਆਂ ਵਿਚ ਹਵਾ ਸੰਗੀਤ ਪੈਦਾ ਕਰ ਰਹੀ ਸੀ। ਉਹ ਦੋਵੇਂ ਬੇਹੱਦ ਖ਼ੁਸ਼ ਸਨ। ਯਾਸੁਆਕੀ-ਚਾਨ ਲਈ ਦਰਖ਼ਤ ਤੇ ਚੜ੍ਹਨ ਦਾ ਇਹ ਪਹਿਲਾ ਤੇ ਆਖ਼ਰੀ ਮੌਕਾ ਸੀ।

## ਬਹਾਦਰੀ ਦਾ ਇਮਤਿਹਾਨ

''ਉਹ ਡਰਾਉਣੀ ਸ਼ੈਅ ਕਿਹੜੀ, ਜੋ ਬੋ ਮਾਰੇ ਤੇ ਸਵਾਦੀ ਹੋਵੇ?''

ਉਨ੍ਹਾਂ ਨੂੰ ਇਹ ਬੁਝਾਰਤ ਏਨੀ ਪਸੰਦ ਸੀ ਕਿ ਭਾਵੇਂ ਉਨ੍ਹਾਂ ਨੂੰ ਇਸ ਦਾ ਜਵਾਬ ਵੀ ਪਤਾ ਸੀ, ਪਰ ਤੋਤੋ-ਚਾਨ ਅਤੇ ਉਸ ਦੇ ਮਿੱਤਰ ਇਕ ਦੂਜੇ ਨੂੰ ਕਦੀ ਵੀ ਇਹ ਕਹਿੰਦੇ ਨਾ ਥੱਕਦੇ, ''ਮੈਨੂੰ ਉਹ ਬੁਝਾਰਤ ਪਾ, ਜੋ ਡਰਾਉਣੀ ਅਤੇ ਬੋ ਮਾਰਨ ਵਾਲੀ ਸ਼ੈਅ ਬਾਰੇ ਹੈ!''

ਜਵਾਬ ਇਹ ਸੀ, ''ਇਕ ਦਿਓ, ਟੱਟੀ ਵਿਚ ਬੈਠਾ, ਫਲੀਆਂ ਤੇ ਜੈਮ ਵਾਲਾ ਇਕ ਬੰਦ ਖਾਂਦਾ ਹੋਇਆ!''

ਜਿੰਦਾਂ 'ਤੋਮੋਇ ਸਕੂਲ ਵਿਚ ਬੱਚਿਆਂ ਦੀ ਬਹਾਦਰੀ ਤੇ ਦਲੇਰੀ ਦੀ ਪ੍ਰੀਖਿਆ ਹੋਈ, ਉਸ ਤੋਂ ਵੀ ਇਕ ਵਧੀਆ ਬੁਝਾਰਤ ਬਣ ਸਕਦੀ ਸੀ, ''ਉਹ ਡਰਾਉਣੀ ਸ਼ੈਅ ਕਿਹੜੀ ਜੋ ਕੁਤਕਤਾੜੀਆਂ ਕਰੇ ਤੇ ਤੁਹਾਨੂੰ ਹਸਾਵੇ?''

ਜਿਸ ਰਾਤ ਉਨ੍ਹਾਂ ਹਾਲ ਕਮਰੇ ਵਿਚ ਤੰਬੂ ਖੜੇ ਕੀਤੇ ਅਤੇ ਕੈਂਪ ਲਾਇਆ, ਮੁੱਖ ਅਧਿਆਪਕ ਨੇ ਐਲਾਨ ਕੀਤਾ, ''ਅਸੀਂ ਇਕ ਰਾਤ ਕੁਹੋਨਬੁਤਸੁ ਮੰਦਰ ਵਿਖੇ ਇਕ 'ਬਹਾਦਰੀ ਦੀ ਪ੍ਰੀਖਿਆ' ਕਰਵਾ ਰਹੇ ਹਾਂ। ਤੁਹਾਡੇ 'ਚੋਂ ਜੋ ਭੂਤ ਬਣਨਾ ਚਾਹੁੰਦੇ ਹਨ, ਹੱਥ ਖੜੇ ਕਰੋ!''

ਲੱਗਭਗ ਸੱਤ ਮੁੰਡੇ ਮੈਦਾਨ ਵਿਚ ਨਿੱਤਰੇ। ਜਦ ਸ਼ਾਮ ਨੂੰ ਬੱਚੇ ਸਕੂਲ ਵਿੱਖੇ ਇਕੱਠੇ ਹੋਏ, ਉਹ ਮੁੰਡੇ ਜਿਨ੍ਹਾਂ ਭੂਤ ਬਣਨਾ ਸੀ, ਆਪਣੇ ਹੱਥੀਂ ਬਣਾਈਆਂ ਪੁਸ਼ਾਕਾਂ ਲਿਆਏ ਅਤੇ ਮੰਦਰ ਦੇ ਮੈਦਾਨਾਂ ਵਿਚ ਲੁਕਣ ਲਈ ਤੁਰ ਗਏ।

''ਅਸੀਂ ਤੁਹਾਨੂੰ ਡਰਾ ਡਰਾ ਕੇ ਮਾਰ ਹੀ ਦੇਣਾ ਹੈ!'' ਉਨ੍ਹਾਂ ਜਾਣ ਲੱਗੇ ਕਿਹਾ।

ਬਾਕੀ ਰਹਿੰਦੇ ਲੱਗਭਗ ਤੀਹ ਕੁ ਬੱਚਿਆਂ ਨੇ ਆਪਣੇ ਆਪ ਨੂੰ ਪੰਜ-ਪੰਜ ਦੇ ਛੋਟੇ ਛੋਟੇ ਟੋਲਿਆਂ ਵਿੱਚ ਵੰਡ ਲਿਆ ਅਤੇ ਵੱਖ ਵੱਖ ਵਕਫ਼ੇ ਪਿਛੋਂ ਕੁਹੋਨਬੁਤਸੁ ਵੱਲ ਤੁਰ ਪਏ। ਉਨ੍ਹਾਂ ਨੂੰ ਕਿਹਾ ਗਿਆ ਸੀ ਕਿ ਉਹ ਮੰਦਰ ਦੀਆਂ ਗਰਾਊਂਡਾਂ ਅਤੇ ਨਾਲ ਲੱਗਦੇ ਕਬਰਸਤਾਨ ਦਾ ਚੱਕਰ ਲਾ ਕੇ ਵਾਪਸ ਸਕੂਲ ਪਰਤਣ।

ਮੁੱਖ ਅਧਿਆਪਕ ਨੇ ਇਹ ਗੱਲ ਵੀ ਸਮਝਾ ਦਿੱਤੀ ਸੀ ਕਿ ਭਾਵੇਂ ਇਹ ਪ੍ਰੀਖਿਆ ਸਿਰਫ਼ ਇਹ ਵੇਖਣ ਲਈ ਸੀ ਕਿ ਉਹ ਕਿੰਨੇ ਬਹਾਦਰ ਹਨ, ਪਰ ਜੇਕਰ ਕੋਈ ਬੱਚਾ ਇਹ ਚੱਕਰ ਪੂਰਾ ਕਰਨ ਤੋਂ ਬਿਨਾਂ ਵਾਪਸ ਆਉਣਾ ਚਾਹਵੇ ਤਾਂ ਉਸ ਨੂੰ ਏਦਾਂ ਕਰਨ ਦੀ ਪੂਰੀ ਖੁਲ੍ਹ ਸੀ।

ਤੋਤੋ-ਚਾਨ ਘਰੋਂ ਮਾਂ ਕੋਲੋਂ ਮੰਗ ਕੇ ਇਕ ਬੈਟਰੀ ਨਾਲ ਲਿਆਈ ਸੀ।

''ਇਹ ਕਿਤੇ ਗਵਾ ਨਾ ਲਈਂ,'' ਮਾਂ ਨੇ ਕਿਹਾ ਸੀ।

ਕੁਝ ਮੁੰਡਿਆਂ ਨੇ ਕਿਹਾ ਕਿ ਉਹ ਭੂਤਾਂ ਨੂੰ ਫੜ ਲਿਆਉਣਗੇ ਅਤੇ ਉਨ੍ਹਾਂ ਨੇ ਤਿਤਲੀਆਂ ਫੜਨ ਵਾਲੀਆਂ ਜਾਲੀਆਂ ਲਿਆਂਦੀਆਂ ਹੋਈਆਂ ਸਨ ਅਤੇ ਕੁਝ ਹੋਰ ਭੂਤਾਂ ਨੂੰ ਬੰਨ੍ਹ ਲਿਆਉਣ ਲਈ ਰੱਸੀਆਂ ਲੈ ਕੇ ਆਏ ਸਨ।

ਮੁੱਖ ਅਧਿਆਪਕ ਦੇ ਇਹ ਦੱਸਣ ਤਕ ਕਿ ਉਨ੍ਹਾਂ ਨੇ ਕੀ ਕਰਨਾ ਸੀ, ਤ੍ਰਕਾਲਾਂ ਪੈ ਗਈਆਂ ਸਨ ਅਤੇ ਵੱਖ ਵੱਖ ਹਾਣੀਆਂ ਦੀਆਂ ਟੋਲੀਆਂ ਬਣ ਗਈਆਂ ਸਨ। ਜੋਸ਼ ਵਿਚ ਕਿਲਕਾਰੀਆਂ ਮਾਰਦੀ ਹੋਈ ਪਹਿਲੀ ਟੋਲੀ ਸਕੂਲ ਦੇ ਗੇਟੋਂ ਬਾਹਰ ਨਿਕਲੀ। ਅਖ਼ੀਰ ਤੋਤੋ-ਚਾਨ ਦੀ ਟੋਲੀ ਦੇ ਜਾਣ ਦੀ ਵਾਰੀ ਵੀ ਆ ਗਈ।

ਮੁੱਖ ਅਧਿਆਪਕ ਨੇ ਕਿਹਾ ਸੀ ਕਿ ਜਿੰਨੀ ਦੇਰ ਉਹ ਕੁਹੋਨਬੁਤਸੂ ਮੰਦਰ ਨਹੀਂ ਪੁੱਜ ਜਾਂਦੇ ਓਨੀ ਦੇਰ ਕੋਈ ਭੂਤ ਸਾਹਮਣੇ ਨਹੀਂ ਆਏਗਾ, ਪਰ ਬੱਚਿਆਂ ਨੂੰ ਇਸ ਗੱਲ ਤੇ ਪੂਰਾ ਯਕੀਨ ਨਹੀਂ ਸੀ। ਅਤੇ ਉਹ ਜ਼ਰਾ ਡਰਦੇ ਤੇ ਸਹਿਮੇ ਹੋਏ ਅੱਗੇ ਵਧੇ ਅਤੇ ਮੰਦਰ ਦੀ ਡਿਓਢੀ ਤਕ ਪੁੱਜੇ, ਜਿਥੋਂ ਉਨ੍ਹਾਂ ਨੂੰ ਰਾਖੇ 'ਦੇਵ ਮਹਾਰਾਜੇ' ਨਜ਼ਰ ਆਉਂਦੇ ਸਨ। ਭਾਵੇਂ ਚੰਦ ਨਿਕਲ ਆਇਆ ਸੀ, ਮੰਦਰ ਦੇ ਮੈਦਾਨਾਂ ਵਿਚ ਘੁੱਪ ਹਨੇਰਾ ਜਾਪਦਾ ਸੀ। ਦਿਨ ਵੇਲੇ ਤਾਂ ਉਹ ਕਾਫ਼ੀ ਖੁੱਲੀ ਤੇ ਸ਼ਾਨਦਾਰ ਥਾਂ ਜਾਪਦੀ ਸੀ, ਪਰ ਹੁਣ, ਇਹ ਨਾ ਜਾਣਦੇ ਹੋਏ ਕਿ ਕਦੋਂ ਕਿਸੇ ਭੂਤ ਨੇ ਟੱਕਰ ਪੈਣਾ ਸੀ, ਬੱਚੇ ਏਨੇ ਸਹਿਮੇ ਹੋਏ ਸਨ ਕਿ ਉਹ ਡਰ ਨੂੰ ਬਰਦਾਸ਼ਤ ਨਹੀਂ ਸਨ ਕਰ ਰਹੇ। ਰੁਮਕਦੀ ਹਵਾ ਨਾਲ ਜਦ ਕੋਈ ਦਰਖ਼ਤ ਸਰ ਸਰ ਕਰਦਾ ਤਦ ਕਿਸੇ ਦੀ ਚੀਕ ਨਿਕਲ ਜਾਂਦੀ; ਜਾਂ ਜੇ ਕਿਸੇ ਦੀ ਲੱਤ ਨਾਲ ਕੁਝ ਵੀ ਮੁਲਾਇਮ ਮੁਲਾਇਮ ਚੀਜ਼ ਛੁਹ ਜਾਂਦੀ ਉਹ ਚੀਕ ਉੱਠਦਾ, ''ਔਹ ਭੂਤ ਆ ਗਿਆ!'' ਅਖ਼ੀਰ 'ਚ ਤਾਂ ਏਦਾਂ ਮਹਿਸੂਸ ਹੋਣ ਲੱਗਾ ਜਿਵੇਂ ਕਿ ਉਹ ਸਾਥੀ ਵੀ ਇਕ ਭੂਤ ਹੀ ਹੋਵੇ ਜਿਸ ਦਾ ਕਿ ਕਿਸੇ ਨੇ ਹੱਥ ਫੜਿਆ ਹੁੰਦਾ। ਤੋਤੋ-ਚਾਨ ਨੇ ਮਨ ਬਣਾ ਲਿਆ ਕਿ ਉਹ ਕਬਰਸਤਾਨ ਤਕ ਨਹੀਂ ਜਾਏਗੀ। ਉਹ ਥਾਂ ਸੀ ਜਿਥੇ ਕਿ ਭੂਤ ਜ਼ਰੂਰ ਉਡੀਕਦੇ ਹੋਣਗੇ। ਉਸ ਨੇ ਏਦਾਂ ਮਹਿਸੂਸ ਕੀਤਾ ਕਿ ਉਸ ਨੂੰ ਬਹਾਦਰੀ ਟੈਸਟਾਂ ਬਾਰੇ ਕੁਝ ਨਹੀਂ ਸੀ ਪਤਾ ਅਤੇ ਉਸ ਨੂੰ ਵਾਪਸ ਜਾਣਾ ਚਾਹੀਦਾ ਹੈ। ਉਸ ਦੀ ਟੋਲੀ ਦੇ ਬਾਕੀ ਸਾਥੀਆਂ ਨੇ ਵੀ ਉਸੇ ਸਮੇਂ ਇਹੋ ਕੁਝ ਕਰਨ ਦਾ ਮਨ ਬਣਾਇਆ – ਉਨ੍ਹਾਂ ਨੂੰ ਇਸ ਗੱਲ ਦਾ ਧਰਵਾਸ ਸੀ ਕਿ ਉਹ ਇਹ ਫ਼ੈਸਲਾ ਕਰਨ ਵਾਲੇ ਇਕੱਲੇ ਨਹੀਂ ਸਨ – ਇਸ ਕਰਕੇ ਉਹ ਸਾਰੇ ਜਿੰਨੀ ਤੇਜ਼ ਦੌੜ ਸਕਦੇ ਸਨ, ਦੌੜਦੇ ਹੋਏ ਵਾਪਸ ਆ ਗਏ।

ਜਦ ਉਹ ਸਕੂਲ ਪੁੱਜੇ ਉਨ੍ਹਾਂ ਨੇ ਦੇਖਿਆ ਕਿ ਉਨ੍ਹਾਂ ਤੋਂ ਪਹਿਲਾਂ ਜਾਣ ਵਾਲੀ ਟੋਲੀ ਉਥੇ ਪਹਿਲਾਂ ਹੀ ਪੁੱਜ ਚੁੱਕੀ ਸੀ। ਏਦਾਂ ਜਾਪਦਾ ਸੀ ਕਿ ਲੱਗਭਗ ਹਰੇਕ ਜਣਾ ਏਨਾ ਸਹਿਮਿਆ ਹੋਇਆ ਸੀ ਕਿ ਉਹ ਕਬਰਸਤਾਨ ਤਕ ਜਾਣ ਦਾ ਹੀਆ ਹੀ ਨਹੀਂ ਸੀ ਕਰ ਸਕਿਆ।

ਏਨੇ ਨੂੰ ਆਪਣੇ ਸਿਰ ਉਪਰ ਇਕ ਚਿੱਟਾ ਕੱਪੜਾ ਵਲ੍ਹੇਟੀ ਇਕ ਮੁੰਡਾ ਰੋਂਦਾ

ਹੋਇਆ ਗੇਟ 'ਚੋਂ ਅੰਦਰ ਦਾਖ਼ਲ ਹੋਇਆ। ਉਸ ਦੇ ਨਾਲ ਇਕ ਅਧਿਆਪਕ ਵੀ ਸੀ। ਉਹ ਭੂਤਾਂ ਵਿਚੋਂ ਇਕ ਜਣਾ ਸੀ ਜੋ ਕਿ ਸਾਰਾ ਸਮਾਂ ਕਬਰਸਤਾਨ ਵਿਚ ਛਹਿ ਕੇ ਬੈਠਾ ਰਿਹਾ ਸੀ, ਪਰ ਉਥੇ ਕੋਈ ਨਹੀਂ ਸੀ ਪੁੱਜਾ ਅਤੇ ਏਦਾਂ ਉਹ ਆਪ ਵਧੇਰੇ ਸਹਿਮ ਤੇ ਡਰ ਗਿਆ ਅਤੇ ਅਖ਼ੀਰ ਉਹ ਬਾਹਰ ਆ ਗਿਆ। ਏਦਾਂ ਉਹ ਬਾਹਰ ਸੜਕ ਉਪਰ ਗਸ਼ਤ ਕਰ ਰਹੇ ਅਧਿਆਪਕ ਨੂੰ ਰੋਂਦਾ ਹੋਇਆ ਮਿਲਿਆ, ਜੋ ਉਸ ਨੂੰ ਵਾਪਸ ਲੈ ਆਇਆ। ਜਦ ਉਹ ਸਾਰੇ ਉਸ ਮੁੰਡੇ ਨੂੰ ਧਰਵਾਸ ਦੇਣ ਦਾ ਜਤਨ ਕਰ ਰਹੇ ਸਨ, ਇਕ ਹੋਰ ਭੂਤ ਰੋਂਦਾ ਹੋਇਆ ਵਾਪਸ ਆਇਆ, ਉਸ ਨਾਲ ਇਕ ਹੋਰ ਰੋਂਦਾ ਹੋਇਆ ਮੁੰਡਾ ਵੀ ਸੀ। ਉਹ ਭੂਤ ਵੀ ਕਬਰਸਤਾਨ ਵਿਚ ਲੁਕਿਆ ਹੋਇਆ ਸੀ ਅਤੇ ਜਦ ਉਸ ਨੇ ਆਪਣੇ ਵਲ ਦੌੜੇ ਆਉਂਦੇ ਕਿਸੇ ਬੰਦੇ ਦੇ ਪੈਰਾਂ ਦੀ ਚਾਪ ਸੁਣੀ, ਉਹ ਉਸ ਨੂੰ ਡਰਾਉਣ ਵਾਸਤੇ ਛਾਲ ਮਾਰ ਕੇ ਅੱਗੇ ਆਇਆ, ਏਦਾਂ ਉਨ੍ਹਾਂ ਦੋਹਾਂ ਦੇ ਸਿਰ ਆਪਸ ਵਿਚ ਟਕਰਾ ਗਏ। ਸੱਟ ਵੱਜਣ ਕਾਰਨ ਅਤੇ ਡਰ ਨਾਲ ਮਰਨ-ਹਾਕੇ ਹੋਏ ਉਹ ਦੋਵੇਂ ਜਣੇ ਇਕੱਠੇ ਹੀ ਵਾਪਸ ਨੱਸੇ ਆਏ ਸਨ। ਏਨੇ ਸਹਿਮ ਤੇ ਡਰ ਪਿਛੋਂ ਮਿਲੀ ਰਾਹਤ ਕਾਰਣ ਬੱਚੇ ਹੱਸ ਹੱਸ ਕੇ ਦੂਹਰੇ ਹੋ ਗਏ। ਇਹ ਕਿੰਨੀ ਮੌਜ ਵਾਲੀ ਗੱਲ ਸੀ। ਭੂਤ ਇਕੋ ਸਮੇਂ ਹੱਸ ਵੀ ਰਹੇ ਸਨ ਤੇ ਰੋ ਵੀ ਰਹੇ ਸਨ। ਛੇਤੀ ਹੀ ਤੋਤੋ-ਚਾਨ ਦਾ ਇਕ ਹਮ-ਜਮਾਤ, ਜਿਸ ਦੀ ਜਾਤ ਮਿਜੀਤਾ ਸੀ, ਵਾਪਸ ਪਰਤ ਆਇਆ। ਉਹਨੇ ਅਖ਼ਬਾਰ ਦੀ ਬਣੀ ਭੂਤਾਂ ਵਾਲੀ ਟੋਪੀ ਪਹਿਨੀ ਹੋਈ ਸੀ। ਉਹ ਇਸ ਗੱਲੇ ਲੋਹਾ ਲਾਖਾ ਹੋ ਰਿਹਾ ਸੀ ਕਿ ਕੋਈ ਵੀ ਕਬਰਸਤਾਨ ਵਿਚ ਨਹੀਂ ਸੀ ਪੁੱਜਾ।

''ਮੈਂ ਸਾਰਾ ਸਮਾਂ ਉਥੇ ਉਡੀਕਦਾ ਰਿਹਾ,'' ਆਪਣੀਆਂ ਬਾਹਾਂ ਅਤੇ ਲੱਤਾਂ ਉਪਰ ਮੱਛਰ ਲੜਨ ਕਾਰਨ ਖੁਰਕਦੇ ਹੋਏ, ਉਸ ਸ਼ਿਕਾਇਤ ਕੀਤੀ।

''ਲਓ ਬਈ, ਭੂਤ ਨੂੰ ਮੱਛਰਾਂ ਨੇ ਕੱਟਿਆ ਏ,'' ਕੋਈ ਬੋਲਿਆ ਅਤੇ ਮੁੜ ਸਾਰੇ ਜਣੇ ਹੱਸਣ ਲੱਗ ਪਏ।

''ਹੱਛਾ ਬਈ, ਮੈਂ ਜਾ ਕੇ ਜ਼ਰਾ ਬਾਕੀ ਦੇ ਭੂਤਾਂ ਨੂੰ ਵਾਪਸ ਲੈ ਆਵਾਂ,'' ਪੰਜਵੀਂ ਜਮਾਤ ਵਾਲੇ ਅਧਿਆਪਕ, ਸ੍ਰੀ ਮਾਰੂਯਾਮਾ ਨੇ ਜਾਂਦੇ ਹੋਏ ਕਿਹਾ। ਉਸ ਨੇ ਬਾਹਰ ਸੜਕ ਦੀਆਂ ਬੱਤੀਆਂ ਹੇਠ ਬੌਂਦਲੇ ਖੜੋਤੇ ਅਤੇ ਡਰ ਕੇ ਘਰੀਂ ਜਾ ਵੜੇ ਭੂਤਾਂ ਨੂੰ ਇਕੱਠਿਆਂ ਕੀਤਾ। ਅਤੇ ਉਨ੍ਹਾਂ ਸਾਰਿਆਂ ਨੂੰ ਵਾਪਸ ਸਕੂਲ ਲੈ ਆਂਦਾ।

ਉਸ ਰਾਤ ਪਿਛੋਂ ਤੋਮੋਇ ਸਕੂਲ ਦੇ ਵਿਦਿਆਰਥੀਆਂ ਨੂੰ ਕਦੀ ਵੀ ਭੂਤਾਂ ਤੋਂ ਡਰ ਨਹੀਂ ਸੀ ਲੱਗਾ। ਕਿਉਂਜੋ ਭੂਤ ਆਪ ਵੀ ਤਾਂ ਡਰ ਜਾਂਦੇ ਹਨ, ਡਰਦੇ ਨੇ ਨਾ?

## ਅਭਿਆਸ ਸਥਾਨ

ਤੋਤੋ-ਚਾਨ ਬੜੇ ਗੰਭੀਰ ਅੰਦਾਜ਼ ਵਿਚ ਚਲ ਰਹੀ ਸੀ। ਰੌਕੀ ਵੀ ਗੰਭੀਰ ਹੋ ਕੇ

ਤੁਰ ਰਿਹਾ ਸੀ, ਅਤੇ ਕਦੀ ਕਦੀ ਤੋਤੋ-ਚਾਨ ਵਲ ਨਜ਼ਰ ਉਤਾਂਹ ਚੁੱਕ ਕੇ ਵੇਖ ਲੈਂਦਾ ਸੀ। ਉਨ੍ਹਾਂ ਦਾ ਇਕੋ ਹੀ ਉਦੇਸ਼ ਸੀ। ਉਹ ਪਿਤਾ ਦੇ ਸੰਗੀਤ ਵਾਲੇ ਕਮਰੇ ਤੇ ਨਜ਼ਰ ਮਾਰਨ ਜਾ ਰਹੇ ਸਨ। ਆਮ ਕਰਕੇ, ਤੋਤੋ-ਚਾਨ ਜਿੰਨੀ ਤੇਜ਼ ਹੋ ਸਕੇ ਓਨੀ ਤੇਜ਼ੀ ਨਾਲ ਨੱਠੀ ਜਾਂਦੀ ਜਾਂ ਆਪਣੀ ਕੋਈ ਡਿਗੀ ਵਸਤ ਕਦੀ ਏਧਰ ਤੇ ਕਦੀ ਓਧਰ ਲੱਭਦੀ ਤੁਰਦੀ, ਜਾਂ ਦੂਜੇ ਲੋਕਾਂ ਦੇ ਬਗ਼ੀਚਿਆਂ ਵਿਚ ਵਾਰੀ ਵਾਰੀ ਵਾੜਾਂ ਦੇ ਹੇਠੋਂ ਦੀ ਘਿਸਰਦੀ ਹੋਈ ਵੜਦੀ।

ਡੈਡੀ ਦੇ ਸੰਗੀਤ ਕਮਰੇ ਤਕ ਉਨ੍ਹਾਂ ਦੇ ਘਰ ਤੋਂ ਪੰਜ ਮਿੰਟ ਦਾ ਰਾਹ ਸੀ। ਉਹ ਇਕ ਆਰਕੈਸਟਰਾ (ਸਾਜ਼ਿੰਦਿਆਂ ਦੇ ਜਥੇ) ਦਾ ਕਨਸਰਟ-ਮਾਸਟਰ (ਮੁਖੀ ਸਾਜ਼ਿੰਦਾ) ਸੀ ਅਤੇ ਉਸਤਾਦ ਸਾਜ਼ਿੰਦੇ ਹੋਣ ਦਾ ਅਰਥ ਸੀ ਕਿ ਉਹ ਵਾਇਲਨ ਵਜਾਉਂਦਾ ਸੀ। ਇਕ ਵਾਰ ਜਦ ਤੋਤੋ-ਚਾਨ ਨੂੰ ਇਕ ਕਨਸਰਟ (ਸੰਗੀਤ-ਸਮਾਰੋਹ) ਵਿਖੇ ਲਿਜਾਇਆ ਗਿਆ, ਉਸ ਨੂੰ ਇਹ ਗੱਲ ਦਿਲਚਸਪੀ ਵਾਲੀ ਜਾਪੀ ਕਿ ਜਦੋਂ ਲੋਕ ਤਾਲੀਆਂ ਮਾਰ ਹਟੇ, ਮੁੜ੍ਹਕੋ-ਮੁੜ੍ਹਕੀ ਹੋਇਆ ਸੰਗੀਤ-ਨਿਰਦੇਸ਼ਕ ਸਰੋਤਿਆਂ ਵੱਲ ਹੋਇਆ। ਉਹ ਆਪਣੇ ਚਬੂਤਰੇ ਤੋਂ ਹੇਠ ਉਤਰਿਆ ਅਤੇ ਉਸ ਨੇ ਡੈਡੀ ਨਾਲ ਆ ਹੱਥ ਮਿਲਾਇਆ, ਜਿਨ੍ਹਾਂ ਨੇ ਵਾਇਲਿਨ ਵਜਾਇਆ ਸੀ। ਫੇਰ ਡੈਡੀ ਉਠ ਖਲੋਤੇ ਅਤੇ ਆਰਕੈਸਟਰਾ ਦੇ ਬਾਕੀ ਲੋਕ ਵੀ ਉਠ ਖੜੇ ਹੋਏ।

''ਉਨ੍ਹਾਂ ਨੇ ਹੱਥ ਕਿਉਂ ਮਿਲਾਏ?'' ਤੋਤੋ-ਚਾਨ ਨੇ ਹੌਲੀ ਜਿਹੇ ਮਾਂ ਦੇ ਕੰਨ 'ਚ ਕਿਹਾ।

''ਸੰਗੀਤ ਦੇ ਨਿਰਦੇਸ਼ਕ ਏਨਾ ਵਧੀਆ ਸਾਜ਼ ਵਜਾਉਣ 'ਤੇ ਆਰਕੈਸਟਰਾ ਦਾ ਧੰਨਵਾਦ ਕਰਨਾ ਚਾਹੁੰਦਾ ਸੀ, ਇਸ ਲਈ ਉਸ ਨੇ ਡੈਡੀ ਨਾਲ ਆਰਕੈਸਟਰਾ ਦੇ ਪ੍ਰਤੀਨਿਧ ਵਜੋਂ ਹੱਥ ਮਿਲਾਇਆ ਅਤੇ ਇਸ ਢੰਗ ਨਾਲ ਉਹਨੇ ਸਾਰੇ ਸਾਜ਼ਿੰਦਿਆਂ ਦਾ ਸ਼ੁਕਰੀਆ ਅਦਾ ਕੀਤਾ,'' ਮਾਂ ਨੇ ਗੱਲ ਸਮਝਾਈ।

ਤੋਤੋ-ਚਾਨ ਦੇ ਅਭਿਆਸ ਸਥਾਨ ਜਾਣਾ ਪਸੰਦ ਕਰਨ ਦਾ ਕਾਰਣ ਇਹ ਸੀ ਕਿ ਸਕੂਲ ਦੇ ਉਲਟ, ਜਿਥੇ ਕਿ ਸਾਰੇ ਬੱਚੇ ਹੀ ਹੁੰਦੇ ਸਨ, ਏਥੇ ਸਾਰੇ ਵੱਡੇ ਸਨ ਅਤੇ ਉਹ ਹਰ ਕਿਸਮ ਦੇ ਸਾਜ਼ ਵਜਾਉਂਦੇ ਸਨ। ਇਸ ਤੋਂ ਇਲਾਵਾ, ਸੰਗੀਤ ਦੇ ਨਿਰਦੇਸ਼ਕ, ਸ੍ਰੀ ਰੋਜ਼ਨਸਟੌਕ ਬੜੀ ਅਜੀਬ ਜਾਪਾਨੀ ਬੋਲਦੇ ਸਨ।

''ਉਨ੍ਹਾਂ ਨੇ ਹੱਥ ਕਿਉਂ ਮਿਲਾਏ?'' ਤੋਤੋ-ਚਾਨ ਨੇ ਸਰਗੋਸ਼ੀ ਕਰਦੇ ਹੋਏ ਪੁੱਛਿਆ।

ਜੋਜ਼ਫ ਰੋਜ਼ਨਸਟੌਕ, ਡੈਡੀ ਨੇ ਉਸ ਨੂੰ ਦੱਸਿਆ ਸੀ, ਯੂਰਪ ਦੇ ਬਹੁਤ ਉੱਘੇ ਵਾਇਲਨ-ਨਿਰਦੇਸ਼ਕ ਸਨ, ਪਰ ਹਿਟਲਰ ਨਾਂ ਦਾ ਇਕ ਆਦਮੀ ਉਥੇ ਕਈ ਅਜੀਬ ਤੇ ਖ਼ਤਰਨਾਕ ਗੱਲਾਂ ਕਰਨ ਲੱਗ ਪਿਆ ਸੀ, ਸੋ ਰੋਜ਼ਨਸਟੌਕ ਨੂੰ ਉਥੋਂ ਨੱਸ ਕੇ ਆਉਣਾ ਪਿਆ ਅਤੇ ਏਦਾਂ ਉਹ ਸੰਗੀਤ-ਰਚਨਾ ਜਾਰੀ ਰੱਖਣ ਲਈ ਜਾਪਾਨ ਆ ਪੁੱਜੇ ਸਨ। ਡੈਡੀ ਨੇ ਕਿਹਾ ਕਿ ਉਹ ਸ੍ਰੀ ਰੋਜ਼ਨਸਟੌਕ ਦੇ ਬਹੁਤ ਵੱਡੇ ਪ੍ਰਸੰਸਕ ਹਨ। ਤੋਤੋ-ਚਾਨ ਨੂੰ ਸੰਸਾਰ ਦੀ

ਸਥਿਤੀ ਬਾਰੇ ਕੋਈ ਗਿਆਨ ਨਹੀਂ ਸੀ, ਪਰ ਉਦੋਂ ਹਿਟਲਰ ਨੇ ਯਹੂਦੀਆਂ ਉਪਰ ਜ਼ੁਲਮ ਢਾਉਣੇ ਸ਼ੁਰੂ ਕਰ ਦਿੱਤੇ ਸਨ। ਜੇ ਇਹ ਗੱਲ ਨਾ ਹੁੰਦੀ, ਤਦ ਰੋਜ਼ਨਸਟੌਕ ਨੇ ਕਦੀ ਵੀ ਜਾਪਾਨ ਨਹੀਂ ਸੀ ਆਉਣਾ ਅਤੇ ਕੰਪੋਜ਼ਰ (ਸੰਗੀਤਕਾਰ) ਕੋਸਚਾਕ ਯਮਾਦਾ ਦੁਆਰਾ ਸ਼ੁਰੂ ਕੀਤੇ ਗਏ ਉਕਤ ਆਰਕੈਸਟਰਾ ਨੇ ਏਨੇ ਥੋੜ੍ਹੇ ਸਮੇਂ ਵਿਚ ਏਨੀ ਤਰੱਕੀ ਨਹੀਂ ਸੀ ਕਰ ਸਕਣੀ। ਇਹ ਤਰੱਕੀ ਅੰਤਰ-ਰਾਸ਼ਟਰੀ ਪ੍ਰਸਿੱਧੀ ਵਾਲੇ ਇਸ ਨਿਰਦੇਸ਼ਕ ਦੇ ਜਤਨਾਂ ਕਾਰਣ ਹੀ ਹੋਈ ਸੀ। ਰੋਜ਼ਨਸਟੌਕ ਉਕਤ ਆਰਕੈਸਟਰਾ ਤੋਂ ਉਸੇ ਪੱਧਰ ਦੀ ਕਾਰਗੁਜ਼ਾਰੀ ਦੀ ਮੰਗ ਕਰਦਾ ਸੀ ਜਿਦਾਂ ਦੀ ਉਹ ਯੂਰਪ ਵਿਚ ਇਕ ਪਹਿਲੇ ਨੰਬਰ ਦੇ ਆਰਕੈਸਟਰਾ ਤੋਂ ਆਸ ਰੱਖਦਾ ਸੀ। ਇਹੋ ਹੀ ਕਾਰਣ ਸੀ ਕਿ ਰੋਜ਼ਨਸਟੌਕ ਹਮੇਸ਼ਾ ਅਭਿਆਸ ਦੇ ਬਾਅਦ ਰੋ ਪੈਂਦਾ ਸੀ।

''ਮੈਂ ਏਨੇ ਜਤਨ ਕਰਦਾ ਹਾਂ, ਪਰ ਤੁਹਾਡੇ ਵਲੋਂ ਉਨ੍ਹਾਂ ਦਾ ਹੁੰਗਾਰਾ ਉੱਕਾ ਨਹੀਂ ਮਿਲਦਾ।''

ਰੋਜ਼ਨਸਟੌਕ ਦੇ ਜ਼ਰਾ ਸੁਸਤਾਉਣ ਸਮੇਂ ਸੰਚਾਲਨ ਕਰਨ ਵਾਲਾ ਹਿਦਿਓ ਸਾਇਤੋ ਵਧੀਆ ਜਰਮਨ ਬੋਲ ਲੈਂਦਾ ਸੀ। ਇਸ ਕਰਕੇ ਉਹ ਸਾਰਿਆਂ ਵਲੋਂ ਜਵਾਬ ਦਿੰਦਾ, ''ਅਸੀਂ ਆਪਣੀ ਪੂਰੀ ਵਾਹ ਲਾ ਰਹੇ ਹਾਂ। ਸਾਡੀ ਤਕਨੀਕ ਹਾਲੀ ਏਨੀ ਵਧੀਆ ਨਹੀਂ। ਮੈਂ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਜਾਣ-ਬੁਝ ਕੇ ਏਦਾਂ ਨਹੀਂ ਕਰ ਰਹੇ।''

ਸਥਿਤੀ ਦੀਆਂ ਪੇਚੀਦਗੀਆਂ ਦੀ ਉਸ ਨੂੰ ਸਮਝ ਨਹੀਂ ਸੀ ਪੈਂਦੀ ਪਰ ਕਈ

ਵਾਰ ਸ੍ਰੀ ਰੋਜ਼ਨਸਟੋਕ ਦਾ ਮੂੰਹ ਏਨਾ ਲਾਲ ਹੋ ਜਾਂਦਾ ਅਤੇ ਏਦਾਂ ਜਾਪਦਾ ਜਿਵੇਂ ਉਸ ਦੇ ਸਿਰ 'ਚੋਂ ਭਾਫ਼ ਨਿਕਲਣ ਹੀ ਵਾਲੀ ਹੋਵੇ। ਉਹ ਜਰਮਨ ਵਿਚ ਉੱਚੀ ਉੱਚੀ ਬੋਲਣ ਲੱਗ ਪੈਂਦਾ। ਅਜਿਹੇ ਸਮੇਂ ਤੋਤੋ-ਚਾਨ ਆਪਣੀ ਮਨਪਸੰਦ ਬਾਰੀ ਤੋਂ, ਜਿਥੋਂ ਕਿ ਉਹ ਠੋਡੀ ਹੱਥਾਂ ਉਪਰ ਟਿਕਾਈ ਹਾਲ ਅੰਦਰ ਝਾਕਦੀ ਹੁੰਦੀ ਲਾਂਭੇ ਹੋ ਜਾਂਦੀ; ਅਤੇ ਰੋਕੀ ਸਮੇਤ ਜ਼ਮੀਨ ਉਪਰ ਬਹਿ ਜਾਂਦੀ। ਉਹ ਸਾਹ ਲੈਣ ਦੀ ਵੀ ਜੁਰਅਤ ਨਾ ਕਰਦੀ ਅਤੇ ਸੰਗੀਤ ਦੇ ਮੁੜ ਸ਼ੁਰੂ ਹੋਣ ਦੀ ਉਡੀਕ ਕਰਦੀ।

ਪਰ ਆਮ ਕਰਕੇ ਸ੍ਰੀ ਰੋਜ਼ਨਸਟੋਕ ਬਹੁਤ ਹੀ ਚੰਗੇ ਸੁਭਾਅ ਦਾ ਸੀ। ਤੋਤੋ-ਚਾਨ ਨੂੰ ਉਸ ਦੀ ਜਾਪਾਨੀ ਬੋਲੀ ਬਹੁਤ ਹੀ ਮਜੇਦਾਰ ਲੱਗਦੀ।

ਜਦੋਂ ਵੀ ਉਹ ਸਾਜ਼ ਵਧੀਆ ਵਜਾਉਂਦੇ, ਉਹ ਅਜੀਬ ਉੱਚਾਰਨ ਨਾਲ ਕਹਿੰਦਾ, "ਬਹੁਤ ਵਧੀਆ, ਕੁਰੇਯਾਨਾਗੀ-ਸਾਨ", ਜਾਂ, ਸਿਰਫ਼ ਕਹਿ ਉੱਠਦਾ, "ਸ਼ਾਨਦਾਰ!"

ਤੋਤੋ-ਚਾਨ ਕਦੀ ਵੀ ਅਭਿਆਸ ਸਥਾਨ ਦੇ ਅੰਦਰ ਨਹੀਂ ਸੀ ਗਈ। ਉਸ ਨੂੰ ਤਾਂ ਬਾਰੀ ਵਿਚੋਂ ਝਾਕਣਾ ਅਤੇ ਸੰਗੀਤ ਸੁਣਨਾ ਪਸੰਦ ਸੀ। ਏਦਾਂ ਜਦੋਂ ਵੀ ਉਹ ਸਾਜ਼ਿੰਦੇ ਸੰਗੀਤ ਬੰਦ ਕਰ ਕੇ ਤੰਬਾਕੂ ਆਦਿ ਪੀਣ ਬਾਹਰ ਆਉਂਦੇ, ਉਹ ਅਕਸਰ ਡੈਡੀ ਨੂੰ ਉਥੇ ਖੜੀ ਮਿਲਦੀ।

"ਓ, ਤੋਤਸਕੀ, ਤੂੰ ਏਥੇ ਖੜੀ ਏਂ!" ਡੈਡੀ ਕਹਿੰਦੇ।

ਜੇਕਰ ਸ੍ਰੀ ਰੋਜ਼ਨਸਟੋਕ ਉਸ ਨੂੰ ਉਥੇ ਖੜੀ ਨੂੰ ਤਕ ਲੈਂਦਾ ਉਹ ਆਪਣੇ ਉਸੇ ਅਜੀਬ ਉੱਚਾਰਨ ਨਾਲ ਕਹਿੰਦਾ, "ਸ਼ੁਭ ਪ੍ਰਭਾਤ" ਜਾਂ "ਸ਼ੁਭ ਦਿਨ",ਅਤੇ ਹੁਣ ਭਾਵੇਂ ਉਹ ਵੱਡੀ ਹੋ ਗਈ ਸੀ, ਉਹ ਉਸ ਨੂੰ ਓਦਾਂ ਹੀ ਚੁੱਕ ਲੈਂਦਾ, ਜਿਦਾਂ ਕਿ ਉਹ ਛੋਟੀ ਹੁੰਦੀ ਨੂੰ ਚੁੱਕਦਾ ਹੁੰਦਾ ਸੀ ਅਤੇ ਉਸ ਦੀ ਗਲ੍ਹ ਆਪਣੀ ਗਲ੍ਹ ਨਾਲ ਛੁਹਾਉਂਦਾ। ਇਸ ਨਾਲ ਉਹ ਥੋੜ੍ਹੀ ਜਿਹੀ ਸ਼ਰਮਾਉਂਦੀ, ਪਰ ਸ੍ਰੀ ਰੋਜ਼ਨਸਟੋਕ, ਉਸ ਨੂੰ ਚੰਗਾ ਲੱਗਦਾ ਸੀ। ਉਹ ਸੁਨਹਿਰੀ ਐਨਕ ਪਹਿਨਦਾ ਸੀ। ਉਸ ਦਾ ਨੱਕ ਵੱਡਾ ਸਾਰਾ ਅਤੇ ਕੱਦ ਜ਼ਰਾ ਮਧਰਾ ਹੀ ਸੀ। ਪਰ ਉਸ ਦਾ ਚਿਹਰਾ ਮਨਮੋਹਣਾ ਸੀ ਅਤੇ ਤੁਸੀਂ ਝੱਟ ਹੀ ਜਾਣ ਜਾਂਦੇ ਸਾਓ ਕਿ ਉਹ ਇਕ ਕਲਾਕਾਰ ਹੈ।

ਤੋਤੋ-ਚਾਨ ਨੂੰ ਅਭਿਆਸ ਕਮਰਾ ਪਸੰਦ ਸੀ। ਉਹ ਜ਼ਰਾ ਪੱਛਮੀ ਤਰਜ਼ ਦਾ ਸੀ ਅਤੇ ਜ਼ਰਾ ਕੁ ਟੁੱਟਾ-ਭੱਜਾ ਸੀ।

ਸੈਨਜ਼ੋਕੂ ਤਾਲ ਤੋਂ ਲੰਘਦੀ ਹਵਾ ਵੀ ਸੰਗੀਤ ਬਣ ਜਾਂਦੀ ਸੀ। ਤੇ ਫਿਰ ਫੇਰੀ ਵਾਲਿਆਂ ਦੀ ਆਵਾਜ਼ ਵੀ ਉਸ ਵਿਚ ਸੰਗੀਤ ਬਣ ਕੇ ਬਿਖਰ ਜਾਂਦੀ। ਤੋਤੋਚਾਨ ਨੂੰ ਇਹ ਸਭੋ ਕੁਝ ਬੜਾ ਪਿਆਰਾ ਲੱਗਦਾ।

ਕਿੰਗਯੋ-ਬਾਈ-ਕਿੰਗਯੋ
ਸੋਨ - ਮੱਛ. . . ਛੀ. . . ਲੈ. . .ਲਓ

## ਗਰਮ ਚਸ਼ਮੇ ਦੀ ਸੈਰ

ਗਰਮੀਆਂ ਦੀਆ ਛੁੱਟੀਆਂ ਮੁੱਕ ਗਈਆਂ ਅਤੇ ਅਖ਼ੀਰ ਗਰਮ ਚਸ਼ਮੇ ਤੇ ਜਾਣ ਦਾ ਦਿਨ ਆ ਗਿਆ। ਇਸ ਦਿਨ ਨੂੰ ਤੋਮੋਇ ਦੇ ਸਾਰੇ ਵਿਦਿਆਰਥੀ ਖ਼ਾਸ ਦਿਨ ਮੰਨਦੇ ਸਨ। ਮਾਂ ਨੂੰ ਬਹੁਤੀਆਂ ਗੱਲਾਂ ਤੇ ਹੈਰਾਨੀ ਨਹੀਂ ਸੀ ਹੁੰਦੀ, ਪਰ ਜਦ ਇਕ



ਕਿੰਗਯੋ-ਬਾਈ-ਕਿੰਗਯੋ

ਦਿਨ ਤੋਤੋ-ਚਾਨ ਨੇ ਸਕੂਲੋਂ ਘਰ ਆ ਕੇ ਪੁੱਛਿਆ, ''ਕੀ ਮੈਂ ਦੂਜੇ ਬੱਚਿਆਂ ਨਾਲ ਗਰਮ ਪਾਣੀ ਦੇ ਚਸ਼ਮੇ ਦੀ ਸੈਰ ਲਈ ਜਾਵਾਂ?'' ਉਹ ਡੌਰ-ਭੌਰ ਹੋ ਗਈ। ਉਸ ਨੇ ਬੁੱਢੇ ਬੰਦੇ, ਗਰੁੱਪਾਂ ਵਿਚ ਗਰਮ ਪਾਣੀ ਦੇ ਚਸ਼ਮਿਆਂ ਤੇ ਜਾਂਦੇ ਤਾਂ ਸੁਣੇ ਸਨ, ਪਰ ਪਹਿਲੀ ਜਮਾਤ ਦੇ ਬੱਚਿਆਂ ਨੂੰ ਏਦਾਂ ਇਕੱਠੇ ਜਾਂਦੇ ਨਹੀਂ ਸੀ ਸੁਣਿਆ। ਪਰ ਜਦ ਉਸ ਨੇ ਮੁੱਖ ਅਧਿਆਪਕ ਦੇ ਖ਼ਤ ਨੂੰ ਧਿਆਨ ਨਾਲ ਪੜ੍ਹਿਆ, ਤਦ ਉਸ ਨੂੰ ਇਹ ਵਿਚਾਰ ਸ਼ਾਨਦਾਰ ਲੱਗਾ ਅਤੇ ਉਹ ਉਸ ਦੇ ਸੁਝਾਅ ਤੇ ਵਿਉਂਤ ਨੂੰ ਮਨ ਵਿਚ ਸਲਾਹੁਣ ਲੱਗੀ। ਮਾਂ ਜਾਣਦੀ ਸੀ ਕਿ ਸਿਜੁਓਕਾ ਵਿੱਚ ਈਜ਼ੂ ਇਕ ਟਾਪੂ ਸੀ, ਉਥੇ ਇਕ ਛੋਟੀ ਜਿਹੀ ਜਗ੍ਹਾ ਸੀ। ਨਾਂ ਸੀ ਤੋਈਸਪਾ। ਇਥੇ ਠੰਡੇ ਸਮੁੰਦਰ ਵਿਚਕਾਰ ਇਕ ਗਰਮ ਚਸ਼ਮਾ ਸੀ, ਜਿਥੇ ਬੱਚੇ ਤਰ ਸਕਦੇ ਅਤੇ ਗਰਮ ਪਾਣੀ ਦਾ ਇਸ਼ਨਾਨ ਕਰ ਸਕਦੇ ਸਨ। ਇਹ ਦੌਰਾ ਤਿੰਨ ਦਿਨਾਂ ਤੇ ਦੋ ਰਾਤਾਂ ਦਾ ਸੀ। ਤੋਮੋਇ ਦੇ ਵਿਦਿਆਰਥੀਆਂ ਵਿਚੋਂ ਇਕ ਜਣੇ ਦੇ ਪਿਤਾ ਦਾ ਉਥੇ ਛੁੱਟੀਆਂ ਗੁਜ਼ਾਰਨ ਵਾਲਾ ਇਕ ਨਿਵਾਸ-ਸਥਾਨ ਸੀ, ਜਿਥੇ ਪਹਿਲੀ ਜਮਾਤ ਤੋਂ ਲੈ ਕੇ ਛੇਵੀਂ ਜਮਾਤ ਤਕ ਦੇ ਤੋਮੋਇ ਸਕੂਲ ਦੇ ਪੰਜਾਹ ਦੇ ਪੰਜਾਹ ਵਿਦਿਆਰਥੀ ਠਹਿਰ ਸਕਦੇ ਸਨ। ਮੁੱਕਦੀ ਗੱਲ, ਮਾਂ ਮੰਨ ਗਈ।

ਤੋਮੋਇ ਦੇ ਵਿਦਿਆਰਥੀ ਸਫ਼ਰ ਤੇ ਜਾਣ ਤੋਂ ਪਹਿਲਾਂ ਮਿਥੇ ਹੋਏ ਦਿਨ 'ਤੇ ਸਕੂਲੇ ਇਕੱਠੇ ਹੋਏ।

ਜਦ ਉਹ ਸਾਰੇ ਉਥੇ ਜੁੜ ਗਏ, ਮੁੱਖ ਅਧਿਆਪਕ ਨੇ ਕਿਹਾ, ''ਹੁਣ ਫੇਰ ਅਸੀਂ ਰੇਲ ਅਤੇ ਸਮੁੰਦਰੀ ਜਹਾਜ਼ ਤੇ ਸਫ਼ਰ ਕਰਨਾ ਹੈ। ਮੈਂ ਨਹੀਂ ਚਾਹੁੰਦਾ ਕਿ ਤੁਹਾਡੇ 'ਚੋਂ ਕੋਈ ਗਵਾਚ ਜਾਏ। ਗੱਲ ਸਮਝ ਗਏ ਓ ਨਾ? ਅੱਛਾ, ਹੁਣ ਆਪਾਂ ਚਲੀਏ!''

ਇਹ ਇਕੋ ਇਕ ਹਦਾਇਤ ਉਨ੍ਹਾਂ ਨੇ ਕੀਤੀ, ਪਰ ਜਦ ਬੱਚੇ ਜੀਯੂ ਗਾਇਕਾ ਤੋਂ ਟੋਯੋਕੋ ਗੱਡੀ ਉਪਰ ਚੜ੍ਹੇ, ਉਨ੍ਹਾਂ ਨੇ ਸ਼ਾਨਦਾਰ ਜ਼ਬਤ ਤੇ ਸਲੀਕੇ ਦਾ ਸਬੂਤ

ਦਿੱਤਾ। ਕੋਈ ਵੀ ਸੀਟਾਂ ਉਪਰ ਭੁੜਕਦਾ ਅਤੇ ਏਧਰ ਓਧਰ ਜਾਂਦਾ ਨਾ ਦਿਸਿਆ ਅਤੇ ਹਰੇਕ ਜਣਾ ਆਪਣੇ ਨਾਲ ਬੈਠੇ ਸਾਥੀ ਨਾਲ ਹੌਲੀ ਹੌਲੀ ਗੱਲਾਂ ਕਰਦਾ ਰਿਹਾ। ਤੋਮੋਇ ਦੇ ਵਿਦਿਆਰਥੀਆਂ ਨੂੰ ਇਕ ਵਾਰ ਵੀ ਕਦੀ ਏਦਾਂ ਨਹੀਂ ਸੀ ਕਿਹਾ ਗਿਆ ਕਿ ਉਹ ਕਤਾਰ ਬਣਾ ਕੇ ਠੀਕ ਤਰ੍ਹਾਂ ਨਾਲ ਤੁਰਨ ਅਤੇ ਰੇਲ ਵਿਚ ਬੈਠਣ ਸਮੇਂ ਚੁੱਪ ਰਹਿਣ ਅਤੇ ਖਾਣਾ ਖਾ ਕੇ ਫ਼ਰਸ਼ ਉਪਰ ਕੂੜਾ ਨਾ ਖਿਲਾਰਣ। ਉਨ੍ਹਾਂ ਦੇ ਰੋਜ਼ਾਨਾ ਸਕੂਲੀ ਜੀਵਨ ਨੇ ਇਹ ਗੱਲ ਉਨ੍ਹਾਂ ਦੇ ਮਨ ਵਿਚ ਵਸਾ ਦਿੱਤੀ ਸੀ ਕਿ ਉਹ ਆਪਣੇ ਨਾਲੋਂ ਛੋਟਿਆਂ ਜਾਂ ਕਮਜ਼ੋਰਾਂ ਨੂੰ ਧੱਕੇ ਨਾ ਮਾਰਨ; ਕਿ ਉਨ੍ਹਾਂ ਦਾ ਖਰੂਦ ਕਰਨਾ ਸ਼ਰਮ ਵਾਲੀ ਗੱਲ ਸੀ; ਕਿ ਜਦ ਵੀ ਉਹ ਕਿਤੇ ਕੋਈ ਫ਼ਜ਼ੂਲ ਗੰਦ-ਮੰਦ ਪਿਆ ਤੱਕਣ, ਉਹ ਉਸ ਨੂੰ ਚੁੱਕ ਲੈਣ, ਅਤੇ ਉਨ੍ਹਾਂ ਨੇ ਕੋਈ ਅਜਿਹਾ ਕੰਮ ਨਹੀਂ ਕਰਨਾ ਜਿਸ ਨਾਲ ਦੂਜੇ ਕਿਸੇ ਨੂੰ ਤਕਲੀਫ਼ ਹੋਏ ਜਾਂ ਉਹ ਖਿਝੇ ਜਾਂ ਚਿੜ੍ਹੇ। ਸਭ ਤੋਂ ਅਜੀਬ ਗੱਲ ਤਾਂ ਇਹ ਸੀ ਕਿ ਉਹ ਤੋਤੋ-ਚਾਨ, ਜੋ ਕੁਝ ਮਹੀਨੇ ਪਹਿਲਾਂ ਤਕ ਚਲ ਰਹੀ ਕਲਾਸ ਦੌਰਾਨ ਬਾਰੀ ਵਿਚੋਂ ਬਾਹਰ ਲੰਘਦੀ ਸੰਗੀਤ-ਮੰਡਲੀ ਨਾਲ ਗੱਲਾਂ ਕਰ ਕੇ ਸਾਰੇ ਸਕੂਲ ਨੂੰ ਪਰੇਸ਼ਾਨ ਕਰਦੀ ਹੁੰਦੀ ਸੀ, ਤੋਮੋਇ ਵਿਖੇ ਆਪਣੇ ਪਹਿਲੇ ਦਿਨ ਤੋਂ ਹੀ ਆਪਣੀ ਮੇਜ਼ ਤੇ ਬੈਠ ਪੜ੍ਹਾਈ ਵਿਚ ਮਗਨ ਰਹਿੰਦੀ ਸੀ। ਜੇਕਰ ਪਹਿਲੇ ਸਕੂਲ ਵਿਚਲਾ ਕੋਈ ਅਧਿਆਪਕ ਉਸ ਨੂੰ ਹੁਣ ਬਾਕੀ ਬੱਚਿਆਂ ਨਾਲ ਗੱਡੀ ਵਿਚ ਆਰਾਮ ਨਾਲ ਬੈਠੀ ਤੱਕਦਾ ਤਦ ਉਸ ਜ਼ਰੂਰ ਕਹਿ ਉਠਣਾ ਸੀ, "ਇਹ ਜ਼ਰੂਰ ਕੋਈ ਹੋਰ ਕੁੜੀ ਏ!"

ਨੁਮਾਜ਼ੂ ਵਿਖੇ ਉਹ ਇਕ ਸਮੁੰਦਰੀ ਜਹਾਜ਼ ਉਪਰ ਚੜ੍ਹੇ, ਜੋ ਕਿ ਉਨ੍ਹਾਂ ਨੇ ਜਿਵੇਂ ਕਲਪਨਾ ਵਿਚ ਸੋਚ ਰੱਖਿਆ ਸੀ, ਬਿਲਕੁਲ ਉਵੇਂ ਦਾ ਸੀ। ਇਹ ਕੋਈ ਬਹੁਤਾ ਵੱਡਾ ਨਹੀਂ ਸੀ, ਪਰ ਉਹ ਏਨੇ ਉਤੇਜਿਤ ਸਨ ਕਿ ਉਨ੍ਹਾਂ ਨੇ ਡੈੱਕ ਦੀ ਨੁੱਕਰ ਨੁੱਕਰ ਛਾਣ ਮਾਰੀ, ਕਦੀ ਉਸ ਚੀਜ਼ ਨੂੰ ਹੱਥ ਲਾ, ਕਦੀ ਉਸ ਨਾਲ ਲਮਕ। ਅਖ਼ੀਰ ਜਦ ਉਹ ਚਲਿਆ, ਤਦ ਕੰਢੇ ਉਪਰਲੇ ਉਸ ਕਸਬੇ ਦੇ ਵਸਨੀਕਾਂ ਨੂੰ ਉਨ੍ਹਾਂ ਹੱਥ ਹਿਲਾ ਕੇ ਵਿਦਾਇਗੀ ਦਿਤੀ। ਹਾਲੀ ਉਹ ਬਹੁਤੀ ਦੂਰ ਨਹੀਂ ਸਨ ਗਏ ਕਿ ਮੀਂਹ ਪੈਣਾ ਸ਼ੁਰੂ ਹੋ ਗਿਆ। ਖ਼ੈਰ, ਉਨ੍ਹਾਂ ਨੂੰ ਇਸ ਕਾਰਨ ਅੰਦਰ ਜਾਣਾ ਪਿਆ। ਛੇਤੀ ਹੀ ਸਾਗਰ ਦੀਆਂ ਛੱਲਾਂ ਤੂਫ਼ਾਨੀ ਹੋ ਗਈਆਂ। ਤੋਤੋ-ਚਾਨ ਦਾ ਦਿਲ ਘਬਰਾਉਣ ਲੱਗਾ ਅਤੇ ਉਸ ਦੀ ਤਬੀਅਤ ਜ਼ਰਾ ਖ਼ਰਾਬ ਜਿਹੀ ਹੋਣ ਲੱਗੀ। ਇਹੋ ਹਾਲ ਕਾਫ਼ੀ ਜਣਿਆਂ ਦਾ ਸੀ। ਪਰ ਏਨੇ ਨੂੰ ਇਕ ਵੱਡਾ ਮੁੰਡਾ ਉਠ ਕੇ ਜਹਾਜ਼ ਵਿਚਕਾਰ ਅਡੋਲ ਖੜਾ ਹੋ ਗਿਆ। ਜਦ ਜਹਾਜ਼ ਡੋਲਦਾ ਉਹ ਇਕ ਬੰਨੇ ਨੂੰ "ਓ-ਓ-ਅ!" ਕਹਿੰਦਾ ਦੌੜਦਾ। ਫੇਰ ਉਹ ਓਦਾਂ ਦੀ ਆਵਾਜ਼ ਕੱਢਦਾ ਦੂਜੇ ਪਾਸੇ ਨੂੰ ਨੱਸਦਾ। ਇਹ ਵਾਹਵਾ ਤਮਾਸ਼ਾ ਬਣਿਆ, ਬੱਚੇ ਜੀ ਕੱਚਾ ਹੋਣ ਦੇ ਬਾਵਜੂਦ ਹੱਸ ਹੱਸ ਦੂਹਰੇ ਹੋ ਗਏ ਅਤੇ ਜਦ ਜਹਾਜ਼ ਤੋਇ ਵਿਖੇ ਪੁੱਜਾ, ਉਹ ਹਾਲੀ ਵੀ ਹੱਸ ਰਹੇ ਸਨ। ਅਜੀਬ ਗੱਲ ਤਾਂ ਇਹ ਹੋਈ ਕਿ ਜਦ ਉਹ ਜਹਾਜ਼ੋਂ ਉਤਰੇ ਤਦ ਉਸ ਵਿਚਾਰੇ "ਓ. . . ਓ. . . ਅ!' ਵਾਲੇ ਮੁੰਡੇ ਦਾ ਜੀ ਕੱਚਾ ਹੋਣ ਲੱਗ ਪਿਆ, ਜਦ ਕਿ ਬਾਕੀ ਸਾਰੇ ਠੀਕ-ਠਾਕ ਮਹਿਸੂਸ ਕਰਨ ਲੱਗ ਪਏ ਸਨ।

'ਤੋਇ', ਸਾਗਰ ਕੰਢੇ ਦਰਖ਼ਤਾਂ-ਲੱਦੀਆਂ ਪਹਾੜੀਆਂ ਨਾਲ ਘਿਰੇ ਇਕ ਖ਼ੂਬਸੂਰਤ ਪਿੰਡ ਵਿਚ ਸੀ। ਥੋੜ੍ਹਾ ਚਿਰ ਆਰਾਮ ਕਰਨ ਪਿਛੋਂ ਅਧਿਆਪਕ ਬੱਚਿਆਂ ਨੂੰ ਸਾਗਰ ਕੰਢੇ ਲੈ ਗਏ। ਇਹ ਸਕੂਲ ਵਿਚਲੇ ਤਰਨ-ਤਲਾਬ ਵਰਗਾ ਨਹੀਂ ਸੀ। ਇਸ ਲਈ ਉਨ੍ਹਾਂ ਨੇ ਆਪਣੀਆਂ ਤੈਰਾਕੀ ਪੁਸ਼ਾਕਾਂ ਪਹਿਨ ਲਈਆਂ।

ਸਾਗਰ ਵਿਚਲਾ ਗਰਮ ਚਸ਼ਮਾ ਵੀ ਇਕ ਕਰਿਸ਼ਮਾ ਹੀ ਸੀ। ਇਸ ਦੁਆਲੇ ਕੋਈ ਕੰਧ ਆਦਿ ਨਹੀਂ ਸੀ। ਇਸ ਲਈ ਉਸ ਨੂੰ ਬਾਕੀ ਦੇ ਸਾਗਰ ਤੋਂ ਵੱਖ ਕਰਨ ਵਾਲੀ ਕੋਈ ਰੇਖਾ ਨਹੀਂ ਸੀ। ਜੇਕਰ ਤੁਸੀਂ ਉਸ ਥਾਂ ਤਾਰੀ ਲਾਓ, ਜਿਥੇ ਕਿ ਗਰਮ ਚਸ਼ਮਾ ਹੋਣ ਬਾਰੇ ਤੁਹਾਨੂੰ ਦੱਸਿਆ ਗਿਆ ਹੋਵੇ, ਤਦ ਉਥੇ ਗਰਮ ਪਾਣੀ ਤੁਹਾਡੀ ਗਲ ਗਲ ਤਕ ਆਉਂਦਾ ਅਤੇ ਸੁਆਦ ਸੁਆਦ ਕਰ ਜਾਂਦਾ, ਜਿਵੇਂ ਕਿ ਤੁਸੀਂ ਇਕ ਗਰਮ ਹਮਾਮ ਵਿਚ ਹੋਵੋ। ਜੇਕਰ ਗਰਮ ਚਸ਼ਮੇ ਤੋਂ ਤੁਸੀਂ ਸਾਗਰ ਵਿਚ ਜਾਣਾ ਚਾਹੋ, ਤਦ ਤੁਹਾਨੂੰ ਇਕ ਪਾਸੇ ਵਲ ਲੱਗਭਗ ਪੰਦਰਾਂ ਕੁ ਫੁੱਟ ਜਾਣ ਦੀ ਲੋੜ ਪੈਂਦੀ ਹੈ ਅਤੇ ਇੰਜ ਹੌਲੀ ਹੌਲੀ ਠੰਢਾ ਪਾਣੀ ਆਉਂਦਾ ਜਾਂਦਾ ਹੈ। ਹੋਰ ਅਗੇਰੇ ਜਾਣ ਨਾਲ, ਉਹ ਹੋਰ ਠੰਢਾ ਹੋ ਜਾਂਦਾ ਹੈ, ਅਤੇ ਤੁਸੀਂ ਏਦਾਂ ਜਾਣ ਜਾਂਦੇ ਹੋ ਕਿ ਤੁਸੀਂ ਸਾਗਰ ਵਿਚ ਪੁੱਜ ਚੁੱਕੇ ਹੋ। ਏਦਾਂ ਜਦੋਂ ਤੁਸੀਂ ਸਾਗਰ ਵਿਚ ਤਾਰੀਆਂ ਲਾਉਣ ਪਿਛੋਂ ਠੰਡ ਮਹਿਸੂਸ ਕਰੋ, ਤੁਸੀਂ ਛੇਤੀ ਨਾਲ ਗਰਮ ਚਸ਼ਮੇ ਵਲ ਜਾਓ, ਅਤੇ ਉਥੇ ਗਲ ਗਲ ਤਕ ਨਿੱਘੇ ਪਾਣੀ ਨਾਲ ਇਸ਼ਨਾਨ ਕਰੋ! ਫੇਰ ਘਰ ਇਸ਼ਨਾਨ ਕਰਨ ਵਾਂਗ ਹੀ ਮਹਿਸੂਸ ਕਰੋ। ਇਹ ਕਿੰਨੀ ਮਜ਼ੇਦਾਰ ਗੱਲ ਜਾਪਦੀ ਹੈ। ਉਥੇ ਜਦ ਕੁਝ ਬੱਚੇ ਇਸ਼ਨਾਨ-ਟੋਪੀਆਂ ਪਾਈ ਸਾਗਰ ਵਿਚ ਆਮ ਵਾਂਗ ਤੈਰ ਰਹੇ ਸਨ, ਹੁਣ ਚਸ਼ਮੇ ਵਾਲੇ ਹਿੱਸੇ ਵਿਚਲੇ ਬੱਚੇ ਜਿਵੇਂ ਕਿਸੇ ਹਮਾਮ ਵਿਚ ਹੋਣ, ਗੋਲ ਦਾਇਰੇ ਵਿਚ ਤਫ਼ਰੀਹ ਦੇ ਮੂਡ ਵਿਚ ਗੱਪਸ਼ਪ ਲੜਾ ਰਹੇ ਸਨ। ਉਨ੍ਹਾਂ ਨੂੰ ਤੱਕ ਕੇ ਹਰੇਕ ਜਣਾ ਇੰਜ ਸੋਚਦਾ ਹੋਏਗਾ, ''ਭਲਾ ਗਰਮ ਚਸ਼ਮੇ ਵਿਚ ਇਸ਼ਨਾਨ ਸਮੇਂ ਛੋਟੇ ਬਾਲ ਵੀ ਵੱਡਿਆਂ ਵਾਂਗ ਹੀ ਕਿਉਂ ਵਿਚਰਦੇ ਹਨ।''

ਉਨ੍ਹਾਂ ਦਿਨਾਂ ਵਿਚ ਸਾਗਰ-ਕੰਢਾ ਏਨਾ ਸੁੰਨਸਾਨ ਹੁੰਦਾ ਸੀ ਕਿ ਏਦਾਂ ਜਾਪਦਾ ਜਿਵੇਂ ਕੋਈ ਆਪਣੀ ਨਿੱਜੀ ਮਾਲਕੀ ਵਾਲੇ ਤੱਟ ਉਪਰ ਹੋਵੇ। ਇਸ ਕਰਕੇ ਬੱਚਿਆਂ ਨੇ ਇਸ ਅਸਾਧਾਰਨ ਗਰਮ ਚਸ਼ਮੇ ਵਾਲੇ ਸਾਗਰ-ਇਸ਼ਨਾਨ ਨੂੰ ਵੱਧ ਤੋਂ ਵੱਧ ਮਾਣਿਆ। ਪਾਣੀ ਵਿਚ ਏਨਾ ਚਿਰ ਠਹਿਰਣ ਪਿਛੋਂ ਜਦੋਂ ਉਹ ਸ਼ਾਮ ਨੂੰ ਆਪਣੇ ਨਿਵਾਸ-ਸਥਾਨ ਪਰਤੇ, ਉਨ੍ਹਾਂ ਦੀਆਂ ਉਂਗਲਾਂ ਜਿਵੇਂ ਝੁਰੜੀਆਂ ਨਾਲ ਭਰ ਗਈਆਂ ਸਨ।

ਹਰੇਕ ਰਾਤ, ਇਕ ਵਾਰ ਜਦ ਬੱਚੇ ਰਜ਼ਾਈਆਂ ਵਿਚ ਵੜ ਜਾਂਦੇ, ਤਾਂ ਉਹ ਵਾਰੀ ਵਾਰੀ ਭੂਤਾਂ ਦੀਆਂ ਕਹਾਣੀਆਂ ਸੁਣਾਉਂਦੇ। ਤੋਤੋ-ਚਾਨ ਅਤੇ ਪਹਿਲੀ ਜਮਾਤ ਦੇ ਦੂਜੇ ਬੱਚੇ ਏਨੇ ਡਰ ਜਾਂਦੇ ਕਿ ਰੋਣ ਲੱਗ ਪੈਂਦੇ। ਪਰ ਅੱਥਰੂਆਂ ਦੇ ਬਾਵਜੂਦ ਉਹ ਜ਼ਰੂਰ ਪੁੱਛਦੇ, ''ਅਤੇ ਫੇਰ ਅੱਗੇ ਕੀ ਹੋਇਆ?''

ਸਕੂਲ ਵਿਚ ਕੈਂਪ ਲਾਉਣ ਅਤੇ ਬਹਾਦਰੀ ਪ੍ਰੀਖਿਆ ਤੋਂ ਅਲੱਗ ਤੋਇ ਸਪਾ

ਵਿਖੇ ਬਿਤਾਏ ਤਿੰਨ ਦਿਨ ਅਸਲੀ ਜੀਵਨ ਦਾ ਅਨੁਭਵ ਸੀ। ਉਦਾਹਰਣ ਵਜੋਂ, ਉਨ੍ਹਾਂ ਨੂੰ ਵਾਰੀ ਵਾਰੀ ਖਾਣੇ ਵਾਸਤੇ ਸਬਜ਼ੀਆਂ ਅਤੇ ਮੱਛੀ ਖ਼ਰੀਦਣ ਲਈ ਘੱਲਿਆ ਜਾਂਦਾ ਅਤੇ ਜਦ ਵੀ ਅਜਨਬੀ ਉਨ੍ਹਾਂ ਨੂੰ ਪੁੱਛਦੇ ਕਿ ਉਹ ਕਿਹੜੇ ਸਕੂਲ ਪੜ੍ਹਦੇ ਹਨ, ਤਾਂ ਉਹ ਬੜੀ ਨਿਮਰਤਾ ਅਤੇ ਸਾਊਪੁਣੇ ਨਾਲ ਜਵਾਬ ਦਿੰਦੇ। ਕੁਝ ਬੱਚੇ ਤਾਂ ਜੰਗਲ ਵਿਚ ਰਾਹ ਭੁੱਲ ਜਾਂਦੇ। ਹੋਰ ਕਈ ਤਰਦੇ ਹੋਏ ਏਨੀ ਦੂਰ ਨਿਕਲ ਜਾਂਦੇ ਕਿ ਉਨ੍ਹਾਂ ਲਈ ਵਾਪਸ ਪੁੱਜਣਾ ਮੁਸ਼ਕਲ ਹੋ ਜਾਂਦਾ। ਇਸ ਕਾਰਣ ਹਰੇਕ ਜਣਾ ਫ਼ਿਕਰਮੰਦ ਜਿਹਾ ਹੋ ਜਾਂਦਾ। ਹੋਰਨਾਂ ਕਈਆਂ ਦੇ ਪੈਰ ਕੰਢੇ ਉਪਰ ਟੁੱਟੇ ਸ਼ੀਸ਼ੇ ਵੱਜਣ ਕਾਰਨ ਜ਼ਖ਼ਮੀ ਹੋ ਜਾਂਦੇ।' ਹਰੇਕ ਹਾਲਤ ਵਿਚ ਹਰੇਕ ਜਣਾ ਦੂਜੇ ਦੀ ਮਦਦ ਲਈ ਪੂਰੀ ਵਾਹ ਲਾਉਂਦਾ।

ਖ਼ੈਰ ਉਥੇ ਵਾਹਵਾ ਮੌਜ-ਮੇਲਾ ਰਿਹਾ। ਉਥੇ ਟਿੱਡੀਆਂ ਤੇ ਬੀਂਡਿਆਂ ਨਾਲ ਭਰਿਆ ਇਕ ਜੰਗਲ ਸੀ ਅਤੇ ਇਕ ਦੁਕਾਨ ਵੀ ਸੀ ਜਿਥੇ ਉਹ ਖੱਟੀਆਂ ਮਿੱਠੀਆਂ ਗੋਲੀਆਂ ਖ਼ਰੀਦ ਸਕਦੇ ਸਨ। ਉਥੇ ਸਾਗਰ ਕੰਢੇ ਉਪਰ ਉਨ੍ਹਾਂ ਨੂੰ ਲੱਕੜ ਦੀ ਇਕ ਵੱਡੀ ਸਾਰੀ ਬੇੜੀ ਇਕੱਲਿਆਂ ਹੀ ਬਣਾਉਂਦਾ ਇਕ ਬੰਦਾ ਮਿਲਿਆ। ਉਹ ਪਹਿਲਾਂ ਹੀ ਬੇੜੀ ਦੀ ਸ਼ਕਲ ਦੀ ਬਣ ਚੁੱਕੀ ਸੀ ਅਤੇ ਹਰ ਸਵੇਰ ਸਭ ਤੋਂ ਪਹਿਲਾਂ ਕੰਮ ਉਹ ਇਹ ਕਰਦੇ ਕਿ ਦੌੜ ਕੇ ਸਾਗਰ-ਕੰਢੇ ਤੇ ਇਹ ਵੇਖਣ ਲਈ ਜਾਂਦੇ ਕਿ ਹੋਰ ਕਿੰਨਾ ਕੰਮ ਹੋਇਆ ਹੈ। ਉਸ ਬੰਦੇ ਨੇ ਤੋਤੋ-ਚਾਨ ਨੂੰ ਇਕ ਲੰਮਾ ਸਾਰਾ, ਵਿੰਗ-ਵਲੇਵੇਂ ਵਾਲਾ ਸੱਕ ਦਿੱਤਾ।

''ਇਕ ਯਾਦਗਾਰੀ ਫ਼ੋਟੋ ਬਾਰੇ ਕਿੱਦਾਂ ਰਹੇਗਾ?'' ਵਾਪਸੀ ਵਾਲੇ ਦਿਨ ਮੁੱਖ ਅਧਿਆਪਕ ਨੇ ਪੁੱਛਿਆ। ਬੱਚੇ ਇਸ ਵਿਚਾਰ ਤੇ ਬਹੁਤ ਉਤਸ਼ਾਹ ਵਿਖਾ ਰਹੇ ਸਨ, ਕਿਉਂਜੋ ਉਨ੍ਹਾਂ ਸਾਰਿਆਂ ਦੀ ਇਕੱਠੇ ਕਦੀ ਫ਼ੋਟੋ ਨਹੀਂ ਸੀ ਖਿੱਚੀ ਗਈ। ਪਰ ਜਿਉਂ ਹੀ ਅਧਿਆਪਕ ਨੇ ਕੈਮਰਾ ਤਿਆਰ ਕੀਤਾ, ਤਾਂ ਕੋਈ ਟੱਟੀ ਗਿਆ ਹੋਇਆ ਸੀ; ਕਿਸੇ ਦੇ ਪੈਰੀਂ ਕਸਰਤ ਵਾਲੇ ਬੂਟ ਗ਼ਲਤ ਪੈਰ 'ਚ ਪੈ ਗਏ ਸਨ ਅਤੇ ਉਹ ਉਨ੍ਹਾਂ ਨੂੰ ਬਦਲ ਕੇ ਦੂਜੇ ਪੈਰ 'ਚ ਪਾ ਰਿਹਾ ਸੀ। ਜਦ ਅਧਿਆਪਕ ਨੇ ਅਖ਼ੀਰ ਕਿਹਾ, ''ਬਈ, ਹਰੇਕ ਜਣਾ ਤਿਆਰ ਹੈ?'' ਤਾਂ ਬਹੁਤ ਦੇਰ ਤੱਕ ਪੋਜ਼ ਬਣਾ ਕੇ ਖੜੇ ਰਹਿਣ ਕਾਰਨ ਇਕ ਦੋ ਬੱਚੇ ਥੱਕ ਕੇ ਜ਼ਮੀਨ ਤੇ ਲੇਟ ਗਏ ਸਨ। ਇਸ ਲਈ ਫ਼ੋਟੋ ਖਿੱਚਣ ਵਿਚ ਕਾਫ਼ੀ ਸਮਾਂ ਲੱਗ ਗਿਆ।

ਪਰ ਉਹ ਫ਼ੋਟੋਗਰਾਫ਼, ਜਿਸ ਦੇ ਪਿਛਵਾੜੇ ਵਿਚ ਸਮੁੰਦਰ ਸੀ ਅਤੇ ਹਰੇਕ ਬੱਚਾ ਆਪਣੀ ਮਨਮਰਜ਼ੀ ਦੇ ਪੋਜ਼ ਵਿਚ ਖੜਾ ਸੀ, ਹਰੇਕ ਵਾਸਤੇ ਇਕ ਕੀਮਤੀ ਸਾਂਭਣ-ਯੋਗ ਚੀਜ਼ ਸਾਬਤ ਹੋਇਆ। ਜ਼ਰਾ ਇਕ ਨਜ਼ਰ ਉਸ ਤੇ ਸੁੱਟੋ ਅਤੇ ਯਾਦਾਂ ਦਾ ਝੁਰਮਟ ਹਾਜ਼ਰ – ਬੇੜੀ ਦੀ ਸੈਰ, ਗਰਮ ਚਸ਼ਮਾ, ਭੂਤਾਂ ਦੀਆਂ ਕਹਾਣੀਆਂ ਅਤੇ ''ਓ. . . ਓ. . . ਅ'' ਮੁੰਡਾ। ਤੋਤੋ-ਚਾਨ ਨੂੰ ਪਹਿਲੀਆਂ ਗਰਮੀਆਂ ਦੀਆਂ ਉਹ ਛੁੱਟੀਆਂ ਕਦੀ ਵੀ ਨਾ ਭੁੱਲੀਆਂ।

ਇਹ ਉਹ ਦਿਨ ਸਨ ਜਦ ਟੋਕੀਓ ਵਿਚਲੇ ਉਨ੍ਹਾਂ ਦੇ ਘਰ ਲਾਗਲੇ ਛੱਪੜ

ਵਿਚ ਝੀਂਗਾ ਮੱਛੀ ਹਾਲੀ ਲੱਭਦੀ ਸੀ ਅਤੇ ਸਫ਼ਾਈ-ਮਜ਼ਦੂਰ ਦੇ ਗੱਡੇ ਨੂੰ ਇਕ ਵੱਡਾ ਸਾਰਾ ਬਲਦ ਖਿੱਚਦਾ ਸੀ।

## ਲੈਅ-ਸੁਰ ਦਾ ਅਭਿਆਸ

ਗਰਮੀਆਂ ਦੀਆਂ ਛੁੱਟੀਆਂ ਮੁੱਕਣ ਪਿਛੋਂ, ਦੂਜਾ ਸੈਸ਼ਨ ਸ਼ੁਰੂ ਹੋਇਆ, ਕਿਉਂਜੋ ਜਾਪਾਨ ਵਿਚ ਪੜ੍ਹਾਈ ਦਾ ਸਾਲ ਅਪ੍ਰੈਲ ਵਿਚ ਆਰੰਭ ਹੁੰਦਾ ਹੈ। ਗਰਮੀਆਂ ਦੀਆਂ ਛੁੱਟੀਆਂ ਦੌਰਾਨ ਹੋਏ ਵੱਖ ਵੱਖ ਇਕੱਠਾਂ ਸਦਕਾ ਤੋਤੋ-ਚਾਨ ਨੇ ਆਪਣੀ ਜਮਾਤ ਦੇ ਬੱਚਿਆਂ ਤੋਂ ਇਲਾਵਾ, ਬਾਕੀ ਦੇ ਸਾਰੇ ਵੱਡੇ ਮੁੰਡੇ ਅਤੇ ਕੁੜੀਆਂ ਨਾਲ ਮਿੱਤਰਤਾ ਗੰਢ ਲਈ ਸੀ। ਅਤੇ ਉਹ ਤੋਮੋਇ ਗਾਕੁਇਨ ਨੂੰ ਹੋਰ ਵਧੇਰੇ ਚਾਹੁਣ ਲੱਗ ਪਈ ਸੀ।

ਇਸ ਗੱਲ ਤੋਂ ਇਲਾਵਾ ਕਿ ਤੋਮੋਇ ਵਿਚਲੀਆਂ ਜਮਾਤਾਂ ਦੂਜੇ ਸਾਧਾਰਨ ਸਕੂਲਾਂ ਨਾਲੋਂ ਵਿਲੱਖਣ ਸਨ ਇਨ੍ਹਾਂ ਵਿਚ ਸੰਗੀਤ ਲਈ ਕਾਫ਼ੀ ਜ਼ਿਆਦਾ ਸਮਾਂ ਰੱਖਿਆ ਗਿਆ ਸੀ। ਉਥੇ ਹਰ ਕਿਸਮ ਦੇ ਸੰਗੀਤ ਦੀ ਸਿਖਲਾਈ ਦਿੱਤੀ ਜਾਂਦੀ ਸੀ, ਜਿਸ ਵਿਚ ਰੋਜ਼ਾਨਾ ਤਾਲ ਤੇ ਸੁਰ ਦੀ ਪਛਾਣ ਦਾ ਇਕ ਪੀਰੀਅਡ ਸ਼ਾਮਲ ਸੀ। ਤਾਲ ਤੇ ਸੁਰ ਦੀ ਪਛਾਣ ਇਕ ਸਵਿਸ ਸੰਗੀਤ ਅਧਿਆਪਕ ਅਤੇ ਗੀਤਕਾਰ, ਐਮਿਲੇ ਜਾਕਸ-ਡਾਲਕ੍ਰੋਜ਼ ਦੁਆਰਾ ਵਿਉਂਤੀ ਗਈ ਇਕ ਵਿਸ਼ੇਸ਼ ਭਾਂਤ ਦੀ ਤਾਲਮਈ ਸਿੱਖਿਆ ਸੀ। ਉਸ ਦੀ ਅਧਿਆਪਨ-ਵਿਧੀ ਸਭ ਤੋਂ ਪਹਿਲਾਂ 1904 ਵਿਚ ਮਸ਼ਹੂਰ ਹੋਈ। ਉਸ ਦੀ ਵਿਧੀ ਸਮੁੱਚੇ ਯੂਰਪ ਅਤੇ ਅਮਰੀਕਾ ਵਿਚ ਛੇਤੀ ਹੀ ਅਪਨਾ ਲਈ ਗਈ ਅਤੇ ਹਰੇਕ ਥਾਂ ਖੋਜ ਅਦਾਰੇ ਹੋਂਦ ਵਿਚ ਆ ਗਏ। ਲਓ, ਹੁਣ ਸੁਣੋ ਡਾਲਕ੍ਰੋਜ਼ ਦੀ ਤਾਲਮਈ ਚਾਲ ਦੇ ਤੋਮੋਇ ਵਿਖੇ ਅਪਨਾਏ ਜਾਣ ਦੀ ਕਹਾਣੀ।

ਤੋਮੋਇ ਗਾਕੁਇਨ ਸ਼ੁਰੂ ਕਰਨ ਤੋਂ ਪਹਿਲਾਂ ਮੁੱਖ ਅਧਿਆਪਕ ਇਹ ਦੇਖਣ ਲਈ ਯੂਰਪ ਗਏ ਕਿ ਉਥੇ ਬੱਚਿਆਂ ਦੀ ਪੜ੍ਹਾਈ ਕਿਵੇਂ ਹੁੰਦੀ ਹੈ। ਉਨ੍ਹਾਂ ਨੇ ਮੁਢਲੀ ਵਿਦਿਆ ਦੇਣ ਵਾਲੇ ਕਈ ਸਕੂਲਾਂ ਦਾ ਦੌਰਾ ਕੀਤਾ ਅਤੇ ਸੰਗੀਤ-ਸੰਸਥਾਵਾਂ ਦੇ ਮਾਹਿਰਾਂ ਨਾਲ ਵਿਚਾਰ ਵਟਾਂਦਰੇ ਕੀਤੇ। ਪੈਰਿਸ ਵਿਖੇ ਉਨ੍ਹਾਂ ਦੀ ਮੁਲਾਕਾਤ ਇਕ ਵਧੀਆ ਸੰਗੀਤਕਾਰ ਡਾਲਕ੍ਰੋਜ਼ ਨਾਲ ਹੋਈ।

ਡਾਲਕ੍ਰੋਜ਼ ਨੇ ਕਾਫ਼ੀ ਸਮਾਂ ਇਸ ਅਧਿਐਨ ਵਿਚ ਬਿਤਾਇਆ ਸੀ ਕਿ ਬੱਚਿਆਂ ਨੂੰ ਕਿਸੇ ਸੰਗੀਤ ਨੂੰ ਸਿਰਫ਼ ਕੰਨਾਂ ਨਾਲ ਸੁਣਨ ਦੀ ਬਜਾਇ ਮਨਾਂ ਵਿਚ ਮਹਿਸੂਸ ਕਰਨਾ ਸਿਖਾਇਆ ਜਾਏ। ਉਨ੍ਹਾਂ ਨੂੰ ਕਿਵੇਂ ਇਸ ਗੱਲ ਦਾ ਇਹਸਾਸ ਕਰਵਾਇਆ ਜਾਏ ਕਿ ਸੰਗੀਤ ਇਕ ਬੇਹਿੱਸ, ਨਿਰਜਿੰਦ ਵਿਸ਼ਾ ਨਹੀਂ, ਉਸ ਵਿਚ ਵੀ ਗਤੀ ਹੈ; ਕਿਵੇਂ ਇਕ ਬੱਚੇ ਦੀ ਸੰਵੇਦਨਸ਼ੀਲਤਾ ਨੂੰ ਜਗਾਇਆ ਜਾਵੇ, ਟੁੰਬਿਆ ਜਾਏ।

ਅਖ਼ੀਰ, ਬੱਚਿਆਂ ਨੂੰ ਨੱਚਦੇ-ਟੱਪਦੇ, ਦੌੜਦੇ-ਭੱਜਦੇ ਤੇ ਖ਼ਰਮਸਤੀਆਂ ਕਰਦੇ ਹੋਏ ਦੇਖਣ ਪਿਛੋਂ, ਉਸ ਨੂੰ ਲੈਆਤਮਕ ਕਸਰਤਾਂ ਸਿਰਜਣ ਦਾ ਫੁਰਨਾ ਫੁਰਿਆ, ਜਿਸ ਨੂੰ ਉਹਨੇ ਤਾਲਮਈ ਚਾਲ ਦਾ ਨਾਂ ਦਿਤਾ।

ਕੋਬਾਯਾਸ਼ੀ ਪੈਰਿਸ ਵਿਖੇ ਡਾਲਕ੍ਰੋਜ਼ ਸਕੂਲ ਵਿਚ ਇਕ ਸਾਲ ਰਿਹਾ ਅਤੇ ਉਹਨੇ ਇਹ ਸਿਸਟਮ ਮੁਕੰਮਲ ਤੌਰ ਤੇ ਸਿੱਖਿਆ। ਬਹੁਤ ਸਾਰੇ ਜਾਪਾਨੀ ਸੰਗੀਤਕਾਰ ਕੌਸਚੇਂਕ ਯਾਮਾਦਾ; ਜਾਪਾਨ ਵਿਚ ਆਧੁਨਿਕ ਨਾਚ ਦਾ ਜਨਮਦਾਤਾ ਬਾਕੂ ਇਸ਼ੀਈ; ਕਾਬੂਕੀ, ਅਦਾਕਾਰ ਇਚੀਕਾਵਾ ਸਾਦਨਜੀ, ਆਧੁਨਿਕ ਨਾਟਕ ਦਾ ਮੋਢੀ ਕਾਓਰੁ ਓਸਨਨਾਇ; ਨਿਰਤਕਾਰ ਮਿਚਿਓ ਇਤੋ ਆਦਿ ਸਭ ਇਹ ਗੱਲ ਮੰਨਦੇ ਹਨ ਕਿ ਡਾਲਕ੍ਰੋਜ਼ ਦੀਆਂ ਸਿੱਖਿਆਵਾਂ ਕਈ ਕਲਾਵਾਂ ਲਈ ਬੁਨਿਆਦੀ ਸਨ। ਪਰ ਸੋਸਾਕੂ ਕੋਬਾਯਾਸ਼ੀ ਜਾਪਾਨ ਵਿਚ ਮੁਢਲੀ ਤਾਲੀਮ ਵਿਚ ਇਸ ਦੀ ਵਰਤੋਂ ਕਰਨ ਵਾਲਾ ਪਹਿਲਾ ਵਿਅਕਤੀ ਸੀ।

ਜੇ ਤੁਸੀਂ ਉਨ੍ਹਾਂ ਤੋਂ ਪੁੱਛਦੇ ਕਿ ਯੂਰਿਦਮਿਕਸ ਕੀ ਸ਼ੈਅ ਹੁੰਦੀ ਹੈ, ਤਦ ਉਨ੍ਹਾਂ ਜਵਾਬ ਦੇਣਾ ਸੀ, ''ਇਹ ਇਕ ਅਜਿਹੀ ਖੇਡ ਹੈ ਜੋ ਸਰੀਰ ਨੂੰ ਨਿਖਾਰਦੀ ਹੈ, ਇਕ ਅਜਿਹੀ ਖੇਡ ਹੈ, ਜੋ ਮਨ ਨੂੰ ਇਹ ਸਿਖਾਉਂਦੀ ਹੈ ਕਿ ਸਰੀਰ ਤੋਂ ਕਿਸ ਤਰ੍ਹਾਂ ਕੰਮ ਲਿਆ ਜਾਵੇ ਅਤੇ ਉਸ ਨੂੰ ਕਿਵੇਂ ਕੰਟਰੋਲ ਕਰਨਾ ਚਾਹੀਦਾ ਹੈ। ਇਹ ਅਜਿਹੀ ਖੇਡ ਹੈ ਜੋ ਸਰੀਰ ਤੇ ਮਨ ਨੂੰ ਸੁਰ-ਤਾਲ ਦੀ ਸੂਝ ਹਾਸਲ ਕਰਨ ਦੇ ਯੋਗ ਬਣਾਉਂਦੀ ਹੈ। ਤਾਲ-ਕਸਰਤ ਪੂਰੇ ਸਰੀਰ ਨੂੰ ਹੀ ਲੈਅ-ਬੱਧ ਕਰ ਦਿੰਦਾ ਹੈ। ਇਕ ਲੈਆਤਮਕ ਸ਼ਖ਼ਸੀਅਤ ਖ਼ੂਬਸੂਰਤ ਅਤੇ ਮਜ਼ਬੂਤ ਹੁੰਦੀ ਹੈ, ਜੋ ਕੁਦਰਤ ਦੇ ਨਿਯਮਾਂ ਅਨੁਸਾਰ ਹੁੰਦੀ ਹੈ ਅਤੇ ਉਨ੍ਹਾਂ ਅਨੁਸਾਰ ਢਲੀ ਹੁੰਦੀ ਹੈ।''

ਤੋਤੋ-ਚਾਨ ਦੀ ਜਮਾਤ ਵਿੱਚ ਇਹ ਕਸਰਤ ਲੈਅ-ਤਾਲ ਸਿਖਾਉਣ ਤੋਂ ਸ਼ੁਰੂ ਹੁੰਦੀ ਹੈ। ਮੁੱਖ ਅਧਿਆਪਕ ਹਾਲ ਕਮਰੇ ਦੇ ਛੋਟੇ ਜਿਹੇ ਮੰਚ 'ਤੇ ਪਿਆਨੋ ਵਜਾਉਂਦੇ ਅਤੇ ਬੱਚੇ, ਜਿਥੇ ਵੀ ਉਹ ਹੁੰਦੇ, ਸੰਗੀਤ ਅਨੁਸਾਰ ਤਾਲ ਵਿਚ ਤੁਰਨ ਲੱਗ ਪੈਂਦੇ। ਉਹ ਜਿਸ ਢੰਗ ਨਾਲ ਵੀ ਤੁਰਨਾ ਚਾਹੁੰਦੇ, ਤੁਰ ਸਕਦੇ ਸਨ, ਸਿਵਾਇ ਇਸ ਗੱਲ ਦੇ ਕਿ ਉਹ ਕਿਸੇ ਨਾਲ ਟਕਰਾਉਣ ਨਾ, ਸੋ ਉਹ ਇਕੋ ਗੋਲ ਦਾਇਰੇ ਵਿਚ ਚਲਦੇ। ਜੇ ਉਹ ਮਹਿਸੂਸ ਕਰਦੇ ਕਿ ਸੰਗੀਤ ਦੋ-ਤਾਲ ਦਾ ਹੈ, ਤਾਂ ਉਹ ਤੁਰਦੇ ਹੋਏ ਇਕ ਸੰਗੀਤ-ਸੰਚਾਲਕ ਵਾਂਗ ਬਾਹਾਂ ਉਪਰ-ਹੇਠਾਂ ਕਰਦੇ। ਜਿਥੋਂ ਤਕ ਉਨ੍ਹਾਂ ਦੇ ਪੈਰਾਂ ਦਾ ਸੰਬੰਧ ਸੀ, ਉਨ੍ਹਾਂ ਕੋਲੋਂ ਆਸ ਰੱਖੀ ਜਾਂਦੀ ਸੀ ਕਿ ਉਹ ਥੱਪ-ਥੱਪ ਪੈਰ ਮਾਰਦੇ ਹੋਏ ਨਹੀਂ ਚਲਣਗੇ, ਪਰ ਇਸ ਦਾ ਇਹ ਭਾਵ ਵੀ ਨਹੀਂ ਸੀ ਕਿ ਉਹ ਪੱਬਾਂ-ਭਾਰ ਏਦਾਂ ਤੁਰਨ ਜਿਵੇਂ ਇਕ ਬੈਲੇ (ਨਾਚ) ਵਿਚ ਨੱਚੀ ਦਾ ਹੈ। ਉਨ੍ਹਾਂ ਨੂੰ ਕਿਹਾ ਗਿਆ ਸੀ ਕਿ ਉਹ ਬੜੇ ਆਰਾਮ ਨਾਲ ਏਦਾਂ ਤੁਰਨ, ਜਿਵੇਂ ਕਿ ਉਹ ਆਪਣੇ ਪੰਜੇ ਘੜੀਸ ਰਹੇ ਹੋਣ। ਸਭ ਤੋਂ ਮਹੱਤਵਪੂਰਣ ਗੱਲ ਉਨ੍ਹਾਂ ਦੀ ਤੋਰ ਦਾ ਕੁਦਰਤੀਪਨ ਸੀ। ਇਸ ਕਰਕੇ ਉਹ ਜਿੱਦਾਂ ਤੁਰਨਾ ਠੀਕ ਸਮਝਣ ਉਦਾਂ ਤੁਰ ਸਕਦੇ ਸਨ। ਜੇਕਰ ਲੈ ਤਿੰਨ-ਤਾਲ ਵਿਚ ਬਦਲ ਜਾਂਦੀ, ਉਹ ਉਸ ਅਨੁਸਾਰ ਹੀ ਆਪਣੀਆਂ ਬਾਹਾਂ ਹਿਲਾਉਂਦੇ ਅਤੇ ਸੰਗੀਤ ਦੀ ਤੇਜ਼ੀ ਨਾਲ ਆਪਣੇ ਕਦਮ ਵਧਾਉਂਦੇ ਹੋਏ ਲੋੜ ਅਨੁਸਾਰ ਤੇਜ਼ ਜਾਂ ਹੌਲੀ ਚਲਦੇ। ਉਨ੍ਹਾਂ ਨੂੰ ਛੇ-ਤਾਲ ਦੇ ਡੰਗਿਆਂ ਤਕ ਦੇ ਸਮੇਂ ਅਨੁਸਾਰ ਆਪਣੀਆਂ ਬਾਹਵਾਂ ਉਪਰ-ਹੇਠਾਂ ਕਰਨਾ ਸਿਖਲਾਇਆ ਜਾਂਦਾ। ਚਾਰ-ਤਾਲ ਦੀ ਲੈਅ ਕਾਫ਼ੀ ਸੌਖੀ ਹੀ ਸੀ।

''ਹੇਠਾਂ, ਆਪਣੇ ਦੁਆਲੇ, ਬਾਹਰ ਪਾਸਿਆਂ ਵਲ ਅਤੇ ਉੱਪਰ।''

ਪਰ ਜਦੋਂ ਪੰਜ-ਤਾਲ ਦੀ ਵਾਰੀ ਆਉਂਦੀ, ਤਦ ਏਦਾਂ ਹੁੰਦਾ :

''ਹੇਠਾਂ, ਆਪਣੇ ਦੁਆਲੇ, ਸਾਹਮਣੇ ਵਲ, ਬਾਹਰ ਪਾਸਿਆਂ ਵਲ ਅਤੇ ਉਪਰ।''

ਛੇ ਤਾਲ ਉਪਰ, ਬਾਹਾਂ ਇੰਜ ਹਰਕਤ ਕਰਦੀਆਂ :

''ਹੇਠਾਂ, ਆਪਣੇ ਦੁਆਲੇ, ਸਾਹਮਣੇ ਵਲ, ਮੁੜ ਆਪਣੇ ਦੁਆਲੇ, ਬਾਹਰ ਪਾਸਿਆਂ ਵਲ ਅਤੇ ਉੱਪਰ।''

ਏਦਾਂ ਜਦੋਂ ਤਾਲ ਲਗਾਤਾਰ ਬਦਲਦੀ ਰਹਿੰਦੀ, ਕਾਫ਼ੀ ਮੁਸ਼ਕਲ ਪੇਸ਼ ਆਉਂਦੀ।

ਇਸ ਤੋਂ ਵੱਧ ਔਖ ਉਦੋਂ ਆਉਂਦੀ ਜਦ ਮੁੱਖ ਅਧਿਆਪਕ ਕਹਿ ਦਿੰਦੇ :

''ਭਾਵੇਂ ਮੈਂ ਪਿਆਨੋ ਤੇ ਲੈਅ ਦੀ ਗਤੀ ਬਦਲ ਵੀ ਦੇਵਾਂ, ਜਿੰਨੀ ਦੇਰ ਮੈਂ ਤੁਹਾਨੂੰ ਕਹਾਂ ਨਾ, ਤੁਸੀਂ ਉੱਕਾ ਆਪਣੀ ਚਾਲ ਨਹੀਂ ਬਦਲਣੀ!''

ਫ਼ਰਜ਼ ਕਰੋ ਉਹ ਦੋ-ਤਾਲੀ ਲੈਅ ਅਨੁਸਾਰ ਚਲ ਰਹੇ ਹੁੰਦੇ ਅਤੇ ਸੰਗੀਤ ਤਿੰਨ-ਤਾਲ ਵਿਚ ਬਦਲ ਜਾਂਦਾ, ਬੱਚਿਆਂ ਨੂੰ ਤਿੰਨ-ਤਾਲ ਦੀ ਗਤ ਨੂੰ ਸੁਣਦੇ ਹੋਏ ਦੋ-ਤਾਲ ਵਿਚ ਹੀ ਤੁਰਦੇ ਰਹਿਣਾ ਹੁੰਦਾ ਸੀ। ਇਹ ਬਹੁਤ ਮੁਸ਼ਕਲ ਸੀ, ਪਰ ਮੁੱਖ ਅਧਿਆਪਕ ਦਾ ਕਹਿਣਾ ਸੀ ਕਿ ਇਹ ਬੱਚਿਆਂ ਵਿਚ ਇਕਾਗਰਤਾ ਦੀ ਸ਼ਕਤੀ ਪੈਦਾ ਕਰਨ ਲਈ ਸੀ।

ਅਖ਼ੀਰ ਉਹ ਉੱਚੀ ਸਾਰੀ ਕਹਿੰਦੇ, ''ਹੁਣ ਤੁਸੀਂ ਚਾਲ ਬਦਲ ਸਕਦੇ ਹੋ!''

ਰਾਹਤ ਮਹਿਸੂਸ ਕਰਦੇ ਹੋਏ ਬੱਚੇ ਝਟਪਟ ਤਿੰਨ-ਤਾਲ ਅਨੁਸਾਰ ਤੁਰਨ ਲੱਗਦੇ। ਪਰ ਇਹ ਉਦੋਂ ਹੀ ਹੁੰਦਾ ਜਦ ਉਹ ਖ਼ਾਸ ਤੌਰ ਤੇ ਸੁਚੇਤ ਹੁੰਦੇ। ਮਾਨਸਿਕ ਤੌਰ ਤੇ ਦੋ-ਤਾਲ ਨੂੰ ਤਿਆਗਣ ਅਤੇ ਉਨ੍ਹਾਂ ਦੇ ਪੱਠਿਆਂ ਤਕ ਇਹ ਸੁਨੇਹਾ ਪੁੱਜਣ ਤਕ ਲੱਗਦੇ ਸਮੇਂ ਦੌਰਾਨ, ਸੰਗੀਤ ਅਚਾਨਕ ਹੀ ਪੰਜ-ਤਾਲ ਵਿਚ ਬਦਲ ਜਾਂਦਾ। ਪਹਿਲਾਂ ਪਹਿਲਾਂ ਤਾਂ ਉਨ੍ਹਾਂ ਦੀਆਂ ਲੱਤਾਂ-ਬਾਹਵਾਂ ਐਵੇਂ ਹੀ ਏਧਰ-ਓਧਰ ਹਰ ਥਾਵੇਂ ਵੱਜਦੀਆਂ ਅਤੇ ''ਮਾਸਟਰ ਜੀ, ਰੁਕੋ! ਜ਼ਰਾ ਰੁਕੋ!'' ਦੀਆਂ ਆਵਾਜ਼ਾਂ ਉਨ੍ਹਾਂ ਦੇ ਮੂੰਹੋਂ ਸੁਣਾਈ ਦਿੰਦੀਆਂ। ਪਰ ਅਭਿਆਸ ਪਿਛੋਂ ਉਨ੍ਹਾਂ ਦੀ ਚਾਲ ਵਿਚ ਮਟਕ ਆ ਜਾਂਦੀ ਅਤੇ ਬੱਚੇ ਕਈ ਨਵੀਆਂ ਹਰਕਤਾਂ ਕਰਨ ਬਾਰੇ ਸੋਚਦੇ ਅਤੇ ਆਪਣੇ ਆਪ ਵਿਚ ਆਨੰਦ ਮਾਣਦੇ।

ਆਮ ਕਰਕੇ ਹਰੇਕ ਬੱਚਾ ਵਿਅਕਤੀਗਤ ਤੌਰ 'ਤੇ ਹਰਕਤ ਕਰਦਾ, ਪਰ ਕਈ ਵਾਰ ਦੋ ਜਣੇ ਰਲ ਕੇ ਇਕੋ ਜਿਹੀਆਂ ਹਰਕਤਾਂ ਕਰਨ ਦਾ ਫ਼ੈਸਲਾ ਕਰ ਕੇ ਦੋ-ਤਾਲ ਗਤ ਵੱਜਣ ਸਮੇਂ ਇਕ ਦੂਜੇ ਦੇ ਹੱਥ ਫੜ ਕੇ ਤਾਲਬੱਧ ਤੁਰਦੇ, ਜਾਂ ਆਪਣੀਆਂ ਅੱਖਾਂ ਮੀਟ ਕੇ ਤੁਰਨ ਦਾ ਜਤਨ ਕਰਦੇ। ਇਕੋ ਇਕ ਚੀਜ਼ ਜਿਸ ਦੀ ਮਨਾਹੀ ਸੀ, ਉਹ ਸੀ ਆਪਸੀ ਗੱਲਬਾਤ।

ਕਈ ਵਾਰ, ਜਦ ਮਾਪੇ-ਅਧਿਆਪਕ ਸਭਾ ਦੀ ਮੀਟਿੰਗ ਹੁੰਦੀ, ਤਦ ਮਾਵਾਂ ਬਾਰੀ ਵਿਚੋਂ ਅੰਦਰ ਝਾਤੀ ਮਾਰਦੀਆਂ। ਹਰੇਕ ਬੱਚੇ ਨੂੰ ਸੰਗੀਤ ਦੀ ਤਾਲ ਅਨੁਸਾਰ ਖ਼ੁਸ਼ੀ ਭਰੇ ਅੰਦਾਜ਼ ਵਿਚ ਲੁੱਡੀ ਪਾਉਂਦੇ ਅਤੇ ਸਹਿਜ-ਭਾ ਲੱਤਾਂ-ਬਾਹਾਂ ਨੂੰ ਹਰਕਤ ਵਿਚ ਲਿਆਉਂਦੇ ਤੱਕਣਾ ਬੜਾ ਸੁਹਾਵਣਾ ਲੱਗਦਾ ਸੀ।

ਏਦਾਂ ਤਾਲ-ਕਸਰਤ ਦਾ ਸਭ ਤੋਂ ਪਹਿਲਾਂ ਮੰਤਵ ਸੀ ਮਨ ਤੇ ਸਰੀਰ ਵਿਚ ਲੈਅ-ਤਾਲ ਦੀ ਚੇਤਨਾ ਪੈਦਾ ਕਰਨੀ ਤੇ ਏਦਾਂ ਆਤਮਾ ਅਤੇ ਪੰਜ-ਭੌਤਿਕ ਸਰੀਰ ਵਿਚਕਾਰ ਇਕ ਸੁਰਮੇਲ ਪੈਦਾ ਕਰਨਾ ਅਤੇ ਅੰਤ ਵਿਚ ਕਲਪਨਾ-ਸ਼ਕਤੀ ਨੂੰ ਜਗਾਉਣਾ ਅਤੇ ਸਿਰਜਨਾ ਸਮਰਥਾ ਨੂੰ ਵਧਾਉਣਾ।

ਤੋਤੋ-ਚਾਨ ਨੇ ਸਕੂਲ ਆਉਣ ਦੇ ਪਹਿਲੇ ਦਿਨ ਹੀ ਗੇਟ ਉਪਰ ਲਿਖੇ ਸਕੂਲ ਦੇ ਨਾਂ ਨੂੰ ਵੇਖਦੇ ਹੋਏ 'ਮਾਂ' ਤੋਂ ਪੁੱਛਿਆ ਸੀ, ''ਭਲਾ, 'ਤੋਮੋਇ' ਦਾ ਕੀ ਅਰਥ ਹੈ?''

ਤੋਮੋਇ, 'ਕਾਮਾ' ਦੀ ਸ਼ਕਲ ਦਾ ਇਕ ਪੁਰਾਤਨ ਚਿੰਨ੍ਹ ਹੈ ਜਿਸ ਨੂੰ ਮੁੱਖ ਅਧਿਆਪਕ ਨੇ ਇਸ ਦੋ 'ਤੋਮੋਇਆਂ' ਵਾਲੇ ਪਰੰਪਰਾਗਤ ਕੁਲ-ਚਿੰਨ੍ਹ ਨੂੰ ਆਪਣੇ ਸਕੂਲ ਲਈ ਅਪਨਾਇਆ ਸੀ। ਇਸ ਵਿਚ ਦੋ ਤੋਮੋਇਆਂ – ਇਕ ਕਾਲੇ ਅਤੇ ਇਕ ਚਿੱਟੇ – ਨੂੰ ਏਦਾਂ ਇਕੱਠੇ ਕੀਤਾ ਗਿਆ ਸੀ ਜਿਸ ਦਾ ਇਕ ਸੰਪੂਰਨ ਗੋਲ ਚੱਕਰ ਬਣ ਜਾਂਦਾ ਸੀ।

ਇਹ ਉਸ ਦੇ ਬੱਚਿਆਂ ਬਾਰੇ ਆਪਣੇ ਉਦੇਸ਼ ਦਾ ਪ੍ਰਤੀਕ ਸੀ; ਭਾਵ ਇਹ ਪ੍ਰਤੀਕ ਸੀ : ਸਰੀਰ ਅਤੇ ਮਨ ਦੇ ਬਰਾਬਰ ਵਿਗਸਤ ਹੋਣ ਅਤੇ ਪੂਰਨ ਸੁਰਮੇਲਤਾ ਦਾ।

ਮੁੱਖ ਅਧਿਆਪਕ ਨੇ ਆਪਣੇ ਸਕੂਲ ਦੇ ਕਾਰਜ-ਕ੍ਰਮ ਵਿਚ 'ਤਾਲ-ਕਸਰਤ' ਨੂੰ ਇਸ ਕਾਰਣ ਸ਼ਾਮਲ ਕੀਤਾ, ਕਿਉਂਜੋ ਉਹ ਮਹਿਸੂਸ ਕਰਦੇ ਸਨ ਕਿ ਇਸ ਦੇ ਵਧੀਆ ਸਿੱਟੇ ਨਿਕਲ ਸਕਦੇ ਸਨ ਅਤੇ ਵੱਡਿਆਂ ਦੇ ਦਖ਼ਲ ਤੋਂ ਪ੍ਰਭਾਵਿਤ ਹੋਏ, ਇਸ ਨਾਲ ਬੱਚਿਆਂ ਦੀ ਸ਼ਖ਼ਸੀਅਤ ਦੇ ਕੁਦਰਤੀ ਤੌਰ ਤੇ ਸਹਿਜ-ਭਾ ਵਿਗਸਤ ਹੋਣ ਵਿਚ ਸਹਾਇਤਾ ਮਿਲ ਸਕਦੀ ਹੈ।

ਮੁੱਖ ਅਧਿਆਪਕ ਅਜੇਹੀ ਸਿੱਖਿਆ ਨੂੰ ਉਸ ਦੇ ਲਿਖਤੀ ਸ਼ਬਦ ਉਪਰ ਜ਼ੋਰ ਦੇਣ ਕਾਰਨ, ਚੰਗਾ ਨਹੀਂ ਸਨ ਸਮਝਦੇ, ਜਿਸ ਨਾਲ ਇਕ ਬੱਚੇ ਦੇ ਕੁਦਰਤ ਬਾਰੇ ਸੰਵੇਦਨਸ਼ੀਲ ਅਨੁਭਵ ਅਤੇ ਪਰਮਾਤਮਾ ਦੀ ਆਵਾਜ਼ ਦੇ ਮਾਮੂਲੀ ਜਿਹੇ ਇਜ਼ਹਾਰ ਦੀ ਸਹਿਜ-ਗ੍ਰਹਿਣਸ਼ੀਲਤਾ, ਅਰਥਾਤ ਪ੍ਰੇਰਨਾ ਕਮਜ਼ੋਰ ਹੁੰਦੀ ਹੈ।

ਕਵੀ ਬੈਸ਼ੋ ਨੇ ਹੀ ਤਾਂ ਲਿਖਿਆ ਸੀ :

ਸੁਣੋ! ਇਕ ਡੱਡੂ ਮਾਰਦਾ ਹੈ ਛਲਾਗਾਂ
ਇਕ ਪੁਰਾਣੇ ਤਲਾਬ ਅੰਦਰ

ਉੱਜ ਇਕ ਡੱਡੂ ਨੂੰ ਇਕ ਤਲਾਅ ਵਿਚ ਛਾਲ ਮਾਰਦੇ ਹੋਏ ਬਹੁਤ ਸਾਰਿਆਂ ਨੇ ਵੇਖਿਆ ਹੋਏਗਾ। ਸਾਰੀ ਦੁਨੀਆ ਵਿਚ ਯੁਗਾਂ-ਯੁਗਾਂਤਰਾਂ ਤੋਂ ਬਹੁਤ ਸਾਰਿਆਂ ਨੇ ਇਕ ਉਬਲਦੀ ਕੇਤਲੀ ਵਿਚੋਂ ਭਾਫ਼ ਨਿਕਲਦੀ ਤੱਕੀ ਹੋਏਗੀ ਅਤੇ ਏਦਾਂ ਇਸ ਅਮਲ ਨੂੰ ਵੇਖਣ ਵਾਲੇ ਵਾਟ ਅਤੇ ਨਿਊਟਨ ਇਕੱਲੇ ਹੀ ਨਹੀਂ ਸਨ।

ਅੱਖਾਂ ਹੁੰਦਿਆਂ ਸੁੰਦਰਤਾ ਨੂੰ ਨਾ ਵੇਖਣਾ; ਕੰਨ ਹੁੰਦਿਆਂ ਸੰਗੀਤ ਨੂੰ ਨਾ ਸੁਣਨਾ, ਮਨ ਹੁੰਦਿਆਂ ਸੱਚ ਨੂੰ ਨਾ ਪਛਾਣਨਾ ਜਾਂ ਮਹਿਸੂਸ ਕਰਨਾ; ਦਿਲ ਹੁੰਦਿਆਂ

ਕਿਸੇ ਚੀਜ਼ ਦਾ ਅਸਰ ਨਾ ਕਬੂਲਣਾ ਅਤੇ ਕਦੀ ਵੀ ਉਸ ਵਿਚ ਕੋਈ ਚਿਣਗ ਨਾ ਮਘਣੀ। ਮੁੱਖ ਅਧਿਆਪਕ ਦਾ ਕਹਿਣਾ ਸੀ, ਇਨ੍ਹਾਂ ਸਭ ਚੀਜ਼ਾਂ ਬਾਰੇ ਚਿੰਤਾ ਹੋਣੀ ਚਾਹੀਦੀ ਹੈ।

ਜਿਥੋਂ ਤਕ ਤੋਤੋ-ਚਾਨ ਦਾ ਸੰਬੰਧ ਸੀ, ਉਹ ਇਸਾਡੋਰਾ ਡੰਕਨ ਵਾਂਗ ਨੰਗੇ ਪੈਰੀਂ ਨੱਚਦੀ-ਟੱਪਦੀ, ਦੌੜਦੀ-ਭੱਜਦੀ, ਬਹੁਤ ਹੀ ਖ਼ੁਸ਼ ਸੀ ਅਤੇ ਉਸ ਨੂੰ ਯਕੀਨ ਨਹੀਂ ਸੀ ਆ ਰਿਹਾ ਕਿ ਇਹ ਕੁਝ ਵੀ ਸਕੂਲੀ ਜੀਵਨ ਦਾ ਇਕ ਹਿੱਸਾ ਹੈ।

## ''ਇਕੋ ਇੱਕ ਵਸਤ ਜੋ ਮੈਨੂੰ ਚਾਹੀਦੀ ਹੈ!''

ਤੋਤੋ-ਚਾਨ ਪਹਿਲੀ ਵਾਰ ਕਿਸੇ ਦੇਵ ਸਥਾਨ ਦੇ ਮੇਲੇ 'ਤੇ ਜਾ ਰਹੀ ਸੀ। ਉਸ ਦੇ ਪਹਿਲੇ ਸਕੂਲ ਦੇ ਲਾਗੇ ਹੀ ਸੈਨਜ਼ੋਕੂ ਤਲਾਬ ਦੇ ਵਿਚਕਾਰ ਇਕ ਛੋਟੇ ਜਿਹੇ ਟਾਪੂ ਉਪਰ ਸੁੰਦਰਤਾ ਅਤੇ ਸੰਗੀਤ ਦੀ ਦੇਵੀ, ਬੈਨਤੈਨ ਦਾ ਇਕ ਤੀਰਥ-ਸਥਾਨ ਸੀ। ਸਾਲਾਨਾ ਮੇਲੇ ਵਾਲੀ ਰਾਤ, ਜਦੋਂ ਉਹ ਨਿੰਮ੍ਹੀ ਨਿੰਮ੍ਹੀ ਰੌਸ਼ਨੀ ਵਾਲੀ ਸੜਕ ਉਪਰ ਮਾਂ ਅਤੇ ਡੈਡੀ ਨਾਲ ਤੁਰਦੀ ਗਈ, ਕਿ ਮੇਲੇ ਤੇ ਪਹੁੰਚਣ-ਸਾਰ ਹੀ ਅਚਾਨਕ ਰਾਤ ਰੌਸ਼ਨੀਆਂ ਨਾਲ ਜਗਮਗ ਕਰ ਉਠੀ। ਤੋਤੋ-ਚਾਨ ਹਰੇਕ ਛੋਟੇ ਸਟਾਲ ਵਿਚ ਝਾਕਦੀ ਤੁਰੀ ਗਈ। ਉਥੇ ਸਭ ਪਾਸੇ ਅਜੀਬ ਅਜੀਬ ਆਵਾਜ਼ਾਂ – ਚੀਕੂੰ-ਚੀਕੂੰ, ਚੀਂ-ਚੀਂ, ਰੀਂ-ਰੀਂ, ਸੁਰੜ-ਸੁਰੜ ਅਤੇ ਠਾਹ-ਠੂਹ – ਫੈਲੀਆਂ ਹੋਈਆਂ ਸਨ ਅਤੇ ਹਰ ਭਾਂਤ ਦੇ ਖਾਣਿਆਂ ਦੀ ਖ਼ੁਸ਼ਬੂ ਸਭ ਨੂੰ ਆਪਣੀ ਵਲ ਖਿੱਚ ਰਹੀ ਸੀ। ਹਰੇਕ ਚੀਜ਼ ਉਸ ਲਈ ਨਵੀਂ ਅਤੇ ਅਜੀਬ ਸੀ।



ਉਥੇ ਹੁੱਕੇ ਵਰਗੇ ਖਿਡਾਉਣੇ ਵੀ ਸਨ ਜਿਹੜੇ ਗੁੜਗੁੜ ਕਰਦੇ ਤੇ ਧੂੰਆਂ ਕੱਢਦੇ ਸਨ। ਉਨ੍ਹਾਂ ਉਪਰ ਕੁੱਤਿਆ ਅਤੇ ਬਿੱਲੀਆਂ ਦੀਆਂ ਤਸਵੀਰਾਂ ਬਣੀਆਂ ਹੋਈਆਂ ਸਨ। ਉਥੇ ਲਾਲੀ-ਪੌਪ ਅਤੇ 'ਬੁੱਢੀ ਮਾਈ ਦਾ ਝਾਟਾ' ਵੀ ਸੀ। ਉਥੇ ਬਾਂਸ ਦੀਆਂ ਬੰਦੂਕਾਂ ਵੀ ਸਨ। ਉਨ੍ਹਾਂ ਨਾਲੀਆਂ ਵਿੱਚ ਜਦ ਤੁਸੀਂ ਇਕ ਖ਼ਾਸ ਕਿਸਮ ਦੇ ਬੂਟੇ ਦੇ ਤਣੇ ਦੇ ਟੁਕੜੇ ਘਸੇੜੋ ਤਦ ਇਕ ਜ਼ੋਰ ਦੀ ਠਾਹ ਦੀ ਆਵਾਜ਼ ਆਉਂਦੀ ਸੀ।

ਸੜਕ ਦੇ ਇਕ ਪਾਸੇ ਇਕ ਬੰਦਾ ਖੜਾ ਤਲਵਾਰਾਂ ਸੰਘ 'ਚ ਲੰਘਾ ਰਿਹਾ ਸੀ ਅਤੇ ਕੱਚ ਖਾ ਰਿਹਾ ਸੀ; ਅਤੇ ਇਕ ਹੋਰ ਬੰਦਾ ਇਕ ਪਾਊਡਰ ਜਿਹਾ ਵੇਚ ਰਿਹਾ ਸੀ, ਜਿਸ ਨੂੰ ਮਲਣ ਨਾਲ ਇਕ ਰਕਾਬੀ ਝੰਮ-ਝੰਮ ਕਰਦੀ ਨਵੀਂ ਨਕੋਰ ਹੋ ਜਾਂਦੀ ਸੀ। ਉਥੇ ਜਾਦੂਈ ਸੁਨਹਿਰੀ ਛੱਲੇ ਸਨ, ਜਿਨ੍ਹਾਂ ਨਾਲ ਪੈਸਾ ਗਾਇਬ ਹੋ ਜਾਂਦਾ ਸੀ ਅਤੇ ਅਜਿਹੀਆਂ ਤਸਵੀਰਾਂ ਸਨ, ਜੋ ਧੁੱਪੇ ਰੱਖਿਆਂ ਹੀ ਉੱਭਰ ਪੈਂਦੀਆਂ ਸਨ ਅਤੇ ਕਾਗ਼ਜ਼ ਦੇ ਫੁੱਲ ਵੀ ਸਨ, ਜੋ ਪਾਣੀ ਦੇ ਗਲਾਸ ਵਿਚ ਪਾਉਂਦੇ ਸਾਰ ਖਿੜ ਜਾਂਦੇ ਸਨ। ਤੁਰਦੇ ਜਾਂਦਿਆਂ, ਉਸ ਦੀਆਂ ਅੱਖਾਂ ਏਧਰ-ਉਧਰ ਝਾਤੀ ਮਾਰੀ ਜਾ ਰਹੀਆਂ ਸਨ, ਕਿ ਅਚਾਨਕ ਹੀ ਤੋਤੋ-ਚਾਨ ਰੁਕ ਗਈ।

''ਅਹੁ, ਵੇਖੋ!'' ਚੂੰ-ਚੂੰ ਕਰਦੇ ਪੀਲੇ ਚੂਚਿਆਂ ਦੇ ਭਰੇ ਹੋਏ ਬਕਸੇ ਨੂੰ ਵੇਖਦਿਆਂ ਹੀ ਉਹ ਚੀਕੀ।

''ਮੈਂ ਇਕ ਲੈਣਾ ਹੈ!'' ਉਸ ਨੇ ਮਾਂ ਅਤੇ ਡੈਡੀ ਨੂੰ ਉਧਰ ਖਿੱਚਦੇ ਹੋਏ ਕਿਹਾ। ''ਇਕ ਲੈ ਦਿਓ ਨਾ ਮੈਨੂੰ! ਲੈ ਦਿਓ ਨਾ!''

ਸਾਰੇ ਚੂਚੇ ਤੋਤੋ-ਚਾਨ ਵਲ ਮੁੜੇ ਅਤੇ ਉਨ੍ਹਾਂ ਨੇ ਉਸ ਵਲ ਤੱਕਣ ਲਈ ਆਪਣੇ ਛੋਟੇ ਛੋਟੇ ਸਿਰ ਉਤਾਂਹ ਚੁੱਕੇ ਅਤੇ ਆਪਣੇ ਨਿੱਕੇ ਨਿੱਕੇ ਬੂੰਡੇ ਹਿਲਾਉਂਦੇ ਹੋਏ ਹੋਰ ਜ਼ੋਰ ਦੀ ਚੀਂ-ਚੀਂ ਕਰਨ ਲੱਗੇ।

''ਕਿੰਨੇ ਪਿਆਰੇ ਹਨ?'' ਤੋਤੋ-ਚਾਨ ਨੇ ਸੋਚਿਆ, ਉਸ ਨੇ ਆਪਣੀ ਜ਼ਿੰਦਗੀ ਵਿਚ ਏਨੀ ਮਨ-ਮੋਹਨੀ ਚੀਜ਼ ਪਹਿਲਾਂ ਕਦੀ ਨਹੀਂ ਸੀ ਤੱਕੀ ਅਤੇ ਉਹ ਉਨ੍ਹਾਂ ਦੇ ਨੇੜੇ ਹੋ ਕੇ ਉਨ੍ਹਾਂ ਨੂੰ ਵੇਖਣ ਲਈ ਝੁਕੀ।

''ਲੈ ਦਿਓ ਨਾ'', ਉਸ ਨੇ ਮਾਂ ਅਤੇ ਡੈਡੀ ਵਲ ਉਤਾਂਹ ਤੱਕਦੇ ਹੋਏ ਤਰਲਾ ਕੀਤਾ। ਪਰ ਉਸ ਦੀ ਹੈਰਾਨੀ ਦੀ ਹੱਦ ਨਾ ਰਹੀ, ਜਦ ਉਸ ਦੇ ਮਾਪਿਆਂ ਨੇ ਕਾਹਲੀ ਨਾਲ ਉਸ ਨੂੰ ਘਸੀਟ ਕੇ ਪਰ੍ਹੇ ਲਿਜਾਣ ਦਾ ਜਤਨ ਕੀਤਾ।

''ਪਰ ਤੁਸੀਂ ਤਾਂ ਕਿਹਾ ਸੀ ਕਿ ਤੁਸੀਂ ਮੈਨੂੰ ਕੁਝ ਨਾ ਕੁਝ ਖ਼ਰੀਦ ਕੇ ਦਿਓਗੇ, ਮੈਨੂੰ ਤਾਂ ਸਿਰਫ਼ ਇਹੋ ਹੀ ਚੀਜ਼ ਚਾਹੀਦੀ ਏ!''

''ਨਹੀਂ ਚੰਨੀਏ'', ਮਾਂ ਨੇ ਹੌਲੀ ਜਿਹੀ ਕਿਹਾ। ''ਵਿਚਾਰੇ ਚੂਚੇ ਛੇਤੀ ਹੀ ਮਰ ਜਾਣ ਵਾਲੇ ਹਨ।''

''ਕਿਉਂ?'' ਤੋਤੋ-ਚਾਨ ਨੇ ਰੋਂਦੇ ਹੋਇਆਂ ਪੁੱਛਿਆ।

ਡੈਡੀ ਨੇ ਉਸ ਨੂੰ ਲਾਂਭੇ ਲਿਜਾ ਕੇ, ਤਾਂ ਜੋ ਦੁਕਾਨਦਾਰ ਨਾ ਸੁਣ ਲਵੇ, ਗੱਲ

ਸਮਝਾਈ, ''ਹੁਣ ਤਾਂ ਇਹ ਵਾਹਵਾ ਸੋਹਣੇ ਤੇ ਚੁਸਤ ਜਾਪਦੇ ਹਨ, ਤੇਤਸਕੀ, ਪਰ ਬਹੁਤ ਕਮਜ਼ੋਰ ਹਨ ਅਤੇ ਉਹ ਬਹੁਤਾ ਚਿਰ ਜਿਊਂਦੇ ਨਹੀਂ ਰਹਿਣਗੇ। ਚੂਚੇ ਦੇ ਮਰਨ ਪਿਛੋਂ, ਤੂੰ ਸਿਰਫ਼ ਰੋਣਾ ਹੀ ਹੈ। ਇਸ ਕਾਰਨ ਹੀ ਅਸੀਂ ਤੈਨੂੰ ਕੋਈ ਚੂਚਾ ਲੈ ਕੇ ਨਹੀਂ ਦੇਣਾ।''

ਪਰ ਤੋਤੋ-ਚਾਨ ਦਾ ਮਨ ਚੂਚਾ ਲੈਣ ਤੇ ਆਇਆ ਹੋਇਆ ਸੀ, ਉਸ ਇਕ ਨਾ ਸੁਣੀ।

''ਮੈਂ ਉਸ ਨੂੰ ਮਰਨ ਨਹੀਂ ਦੇਵਾਂਗੀ! ਮੈਂ ਉਸ ਦੀ ਦੇਖ-ਭਾਲ ਕਰਾਂਗੀ!''

ਮਾਂ ਅਤੇ ਡੈਡੀ ਤੋਤੋ-ਚਾਨ ਨੂੰ ਬਕਸੇ ਤੋਂ ਪਰ੍ਹੇ ਧੂਹ ਲਿਜਾਣ ਦਾ ਜਤਨ ਕਰਦੇ ਰਹੇ, ਪਰ ਉਹ ਸਧਰਾਈਆਂ ਨਜ਼ਰਾਂ ਨਾਲ ਚੂਚਿਆਂ ਵਲ ਤੱਕਦੀ ਰਹੀ ਅਤੇ ਚੂਚੇ ਹੋਰ ਜ਼ੋਰ ਦੀ ਚੀਂ-ਚੀਂ ਕਰਦੇ ਹੋਏ ਸਧਰਾਈਆਂ ਨਜ਼ਰਾਂ ਨਾਲ ਉਸ ਵਲ ਵੇਖਦੇ ਰਹੇ। ਤੋਤੋ-ਚਾਨ ਨੇ ਪੱਕਾ ਮਨ ਬਣਾ ਲਿਆ ਸੀ ਕਿ ਉਸ ਨੂੰ ਇਕੋ ਹੀ ਚੀਜ਼ ਚਾਹੀਦੀ ਸੀ, ਤੇ ਉਹ ਸੀ ਇਕ ਚੂਚਾ। ਉਸ ਨੇ ਆਪਣੇ ਮਾਪਿਆਂ ਨੂੰ ਤਰਲਾ ਕੀਤਾ, ''ਲੈ ਦਿਓ, ਮੈਨੂੰ ਇਕ ਲੈ ਦਿਓ ਨਾ।''

ਮਾਂ ਅਤੇ ਡੈਡੀ ਆਪਣੀ ਗੱਲ ਤੇ ਅੜੇ ਹੋਏ ਸਨ।

''ਅਸੀਂ ਤੈਨੂੰ ਨਹੀਂ ਲੈ ਕੇ ਦੇਣਾ ਚਾਹੁੰਦੇ, ਕਿਉਂਕਿ ਅਖ਼ੀਰ ਤੈਨੂੰ ਉਸ ਕਾਰਨ ਰੋਣਾ-ਧੋਣਾ ਪਏਗਾ।''

ਤੋਤੋ-ਚਾਨ ਰੋਣ ਲੱਗ ਪਈ ਅਤੇ ਘਰ ਵਲ ਨੂੰ ਤੁਰ ਪਈ। ਉਸ ਦੀਆਂ ਗਲ੍ਹਾਂ 'ਤੇ ਅੱਥਰੂ ਵਹਿ ਰਹੇ ਸਨ। ਹਨੇਰੀ ਸੜਕ ਤੇ ਵਾਪਸ ਪੁੱਜਦਿਆਂ ਹੀ, ਉਹ ਡੁਸਕਦੀ ਹੋਈ ਹਟਕੋਰੇ ਭਰਦੀ ਕਹਿਣ ਲੱਗੀ, ''ਮੈਂ ਆਪਣੀ ਸਾਰੀ ਜ਼ਿੰਦਗੀ ਵਿਚ ਕੋਈ ਵੀ ਚੀਜ਼ ਏਨੀ ਤੀਬਰਤਾ ਨਾਲ ਨਹੀਂ ਚਾਹੀ। ਮੈਂ ਮੁੜ ਤੁਹਾਨੂੰ ਕਦੀ ਹੋਰ ਕੋਈ ਚੀਜ਼ ਖ਼ਰੀਦ ਕੇ ਦੇਣ ਲਈ ਨਹੀਂ ਕਹਾਂਗੀ। ਮਿਹਰਬਾਨੀ ਕਰ ਕੇ ਮੈਨੂੰ ਉਨ੍ਹਾਂ ਵਿਚੋਂ ਇਕ ਚੂਚਾ ਲੈ ਦਿਓ!''

ਅਖ਼ੀਰ ਮਾਂ ਅਤੇ ਡੈਡੀ ਮੰਨ ਹੀ ਗਏ।

ਇਹ ਇੰਜ ਸੀ ਜਿਵੇਂ ਮੀਂਹ ਦੀ ਝੜੀ ਪਿਛੋਂ ਧੁੱਪ ਨਿਕਲੀ ਹੋਵੇ। ਤੋਤੋ-ਚਾਨ ਦੋ ਚੂਚੇ, ਇਕ ਛੋਟੇ ਜਿਹੇ ਡੱਬੇ ਵਿਚ ਪਾਈ, ਘਰ ਜਾਂਦੀ ਹੋਈ ਖਿੜੀ ਹੋਈ ਸੀ।

ਅਗਲੇ ਦਿਨ, ਮਾਂ ਨੇ ਤਰਖਾਣ ਕੋਲੋਂ ਫੱਟੀਆਂ ਦਾ ਇਕ ਮੋਰੀਆਂ ਵਾਲਾ ਖ਼ਾਸ ਡੱਬਾ ਬਣਵਾਇਆ, ਜਿਸ ਵਿਚ ਚੂਚਿਆਂ ਨੂੰ ਨਿੱਘੇ ਰੱਖਣ ਲਈ ਬਿਜਲੀ ਦਾ ਇਕ ਬਲਬ ਲੱਗਾ ਹੋਇਆ ਸੀ। ਤੋਤੋ-ਚਾਨ ਸਾਰਾ ਦਿਨ ਚੂਚਿਆਂ ਦੀ ਦੇਖ-ਭਾਲ 'ਚ ਲੱਗੀ ਰਹੀ। ਛੋਟੇ ਛੋਟੇ ਪੀਲੇ ਚੂਚੇ ਬੜੇ ਸੋਹਣੇ ਤੇ ਚੁਸਤ ਸਨ। ਪਰ ਅਫ਼ਸੋਸ ਦੀ ਗੱਲ ਹੈ ਕਿ ਚੌਥੇ ਦਿਨ ਉਨ੍ਹਾਂ 'ਚੋਂ ਇਕ ਨੇ ਤੁਰਨਾ-ਫਿਰਨਾ ਬੰਦ ਕਰ ਦਿੱਤਾ ਅਤੇ ਪੰਜਵੇਂ ਦਿਨ, ਦੂਜੇ ਨੇ ਵੀ। ਉਸ ਨੇ ਉਨ੍ਹਾਂ ਨੂੰ ਥਪਥਪਾਇਆ ਅਤੇ ਬੁਲਾਇਆ ਵੀ, ਪਰ ਉਨ੍ਹਾਂ ਨੇ ਇਕ ਵਾਰ ਵੀ 'ਚੀਂ-ਚੀਂ' ਨਾ ਕੀਤੀ। ਉਹ ਉਡੀਕਦੀ ਰਹੀ, ਉਡੀਕਦੀ ਰਹੀ, ਪਰ ਉਨ੍ਹਾਂ ਨੇ ਮੁੜ ਕਦੀ ਆਪਣੀਆਂ ਅੱਖਾਂ ਨਾ ਖੋਲ੍ਹੀਆਂ। ਸਭ

ਕੁਝ ਉਂਜ ਹੀ ਵਾਪਰਿਆ ਜਿਵੇਂ ਮਾਂ ਅਤੇ ਡੈਡੀ ਨੇ ਕਿਹਾ ਸੀ। ਰੋਂਦਿਆਂ ਹੋਇਆਂ ਉਹਨੇ ਬਗ਼ੀਚੇ 'ਚ ਇਕ ਟੋਆ ਪੁੱਟਿਆ ਅਤੇ ਦੋਹਾਂ ਚੂਚਿਆਂ ਨੂੰ ਉਸ ਵਿਚ ਦੱਬ ਦਿੱਤਾ। ਉਸ ਨੇ ਉਸ ਥਾਂ ਉਪਰ ਇਕ ਛੋਟਾ ਜਿਹਾ ਫੁੱਲ ਰੱਖ ਦਿੱਤਾ। ਜਿਸ ਡੱਬੇ ਵਿਚ ਉਹ ਸਨ, ਉਹ ਹੁਣ ਬਹੁਤ ਵੱਡਾ ਸਾਰਾ ਅਤੇ ਸੱਖਣਾ ਸੱਖਣਾ ਜਾਪਦਾ ਸੀ। ਡੱਬੇ ਦੇ ਇਕ ਕੋਨੇ ਵਿਚ ਪਏ ਇਕ ਛੋਟੇ ਜਿਹੇ ਖੰਭ ਨੂੰ ਵੇਖਦਿਆਂ ਹੀ ਉਸ ਨੂੰ ਯਾਦ ਆ ਗਿਆ ਕਿ ਛੋਟੇ ਛੋਟੇ ਚੂਚਿਆਂ ਨੇ ਮੇਲੇ ਵਿਚ ਪਹਿਲੀ ਵਾਰ ਉਸ ਨੂੰ ਵੇਖ ਕੇ ਕਿਵੇਂ 'ਚੀਂ-ਚੀਂ' ਕੀਤੀ ਸੀ ਅਤੇ ਬਿਨਾਂ ਆਵਾਜ਼ ਦੇ ਰੋਂਦੇ ਹੋਏ ਉਸ ਕਸੀਸ ਵੱਟੀ।

ਉਸ ਨੇ ਆਪਣੀ ਜ਼ਿੰਦਗੀ ਵਿਚ ਕਿਸੇ ਚੀਜ਼ ਨੂੰ ਵੀ ਏਨਾ ਨਹੀਂ ਸੀ ਚਾਹਿਆ ਅਤੇ ਹੁਣ ਉਹ ਵੀ ਏਨੀ ਛੇਤੀ ਉਸ ਹੱਥੋਂ ਨਿਕਲ ਗਈ ਸੀ। ਇਹ ਕਿਸੇ ਚੀਜ਼ ਦੇ ਵਿਗੋਚੇ ਅਤੇ ਵਿਛੋੜੇ ਬਾਰੇ ਉਸ ਦਾ ਪਹਿਲਾ ਅਨੁਭਵ ਸੀ।

## ਉਨ੍ਹਾਂ ਦੇ ਸਭ ਤੋਂ ਭੈੜੇ ਕੱਪੜੇ

ਮੁੱਖ ਅਧਿਆਪਕ ਹਮੇਸ਼ਾ ਮਾਪਿਆਂ ਨੂੰ ਇਹ ਕਹਿੰਦੇ ਕਿ ਉਹ ਆਪਣੇ ਬੱਚਿਆਂ ਨੂੰ ਤੋਮੋਇ ਵਿਖੇ ਸਕੂਲ ਵਿਚ, ਉਨ੍ਹਾਂ ਦੇ ਸਭ ਤੋਂ ਭੈੜੇ ਕੱਪੜਿਆਂ ਵਿਚ ਘੱਲਣ। ਉਹ ਉਨ੍ਹਾਂ ਨੂੰ ਸਭ ਤੋਂ ਭੈੜੇ ਕੱਪੜੇ ਇਸ ਲਈ ਪੁਆਉਣਾ ਚਾਹੁੰਦੇ ਸਨ ਤਾਂ ਜੋ ਉਨ੍ਹਾਂ ਦੇ ਚਿੱਕੜ ਨਾਲ ਲਿੱਬੜਨ ਅਤੇ ਫਟਣ ਨਾਲ ਕੋਈ ਅਫ਼ਸੋਸ ਨਾ ਹੋਵੇ। ਉਨ੍ਹਾਂ ਦੀ ਸੋਚ ਅਨੁਸਾਰ ਬੱਚਿਆਂ ਵਾਸਤੇ ਇਹ ਸ਼ਰਮ ਦੀ ਗੱਲ ਹੁੰਦੀ ਹੈ ਕਿ ਉਹ ਆਪਣੇ ਕੱਪੜਿਆਂ ਦੇ ਗੰਦੇ ਹੋਣ ਕਾਰਨ ਝਿੜਕ-ਝੰਬ ਬਾਰੇ ਚਿੰਤਾ ਕਰਨ ਜਾਂ ਇਸ ਡਰੋਂ ਕਿ ਉਨ੍ਹਾਂ ਦੇ ਕੱਪੜੇ ਕਿਤੇ ਪਾਟ ਨਾ ਜਾਣ ਕਿਸੇ ਖੇਡ ਵਿਚ ਹਿੱਸਾ ਲੈਣ ਤੋਂ ਝਿਜਕਣ। ਤੋਮੋਇ ਲਾਗੇ ਕਈ ਅਜਿਹੇ ਪ੍ਰਾਥਮਕ ਸਕੂਲ ਸਨ ਜਿਥੇ ਕੁੜੀਆਂ ਜਹਾਜ਼ੀਆਂ ਦੇ ਸੂਟਾਂ ਦੀਆਂ ਵਰਦੀਆਂ ਪਹਿਨਦੀਆਂ ਸਨ ਅਤੇ ਮੁੰਡੇ ਨਿੱਕਰਾਂ ਨਾਲ ਉਚੇ-ਕਾਲਰਾਂ ਵਾਲੀਆਂ ਜਾਕਟਾਂ ਵਰਦੀ ਵਜੋਂ ਪਹਿਨਦੇ ਸਨ। ਤੋਮੋਇ ਦੇ ਬੱਚੇ ਸਾਧਾਰਨ ਕੱਪੜੇ ਪਹਿਨ ਕੇ ਹੀ ਸਕੂਲ ਆਉਂਦੇ ਸਨ ਅਤੇ ਉਨ੍ਹਾਂ ਨੂੰ ਆਪਣੇ ਅਧਿਆਪਕਾਂ ਵਲੋਂ ਆਪਣੇ ਕੱਪੜਿਆਂ ਵਲ ਉੱਕਾ ਧਿਆਨ ਨਾ ਦਿੰਦੇ ਹੋਏ ਖੁੱਲ ਕੇ ਖੇਡਣ ਦੀ ਆਗਿਆ ਸੀ। ਉਨ੍ਹਾਂ ਦਿਨਾਂ ਵਿਚ ਪੈਂਟਾਂ ਅੱਜ ਦੀਆਂ ਜੀਨਜ਼ ਵਰਗੇ ਹੰਢਣਸਾਰ ਕੱਪੜੇ ਦੀਆਂ ਨਹੀਂ ਸਨ ਬਣਦੀਆਂ, ਇਸ ਲਈ ਸਾਰੇ ਮੁੰਡਿਆਂ ਦੀਆਂ ਪੈਂਟਾਂ-ਪਜਾਮਿਆਂ ਉਪਰ ਟਾਕੀਆਂ ਲੱਗੀਆਂ ਹੁੰਦੀਆਂ ਸਨ ਅਤੇ ਕੁੜੀਆਂ ਉਨ੍ਹਾਂ ਦਿਨਾਂ ਵਿਚ ਮਿਲਣ ਵਾਲੇ ਸਭ ਤੋਂ ਮਜ਼ਬੂਤ ਕੱਪੜੇ ਦੀਆਂ ਬਣੀਆਂ ਪੁਸ਼ਾਕਾਂ ਜਾਂ ਸਕਰਟਾਂ ਪਹਿਨਦੀਆਂ ਸਨ।

ਦੂਜੇ ਲੋਕਾਂ ਦੇ ਬਗ਼ੀਚਿਆਂ ਜਾਂ ਖ਼ਾਲੀ ਥਾਵਾਂ ਦੀਆਂ ਵਾੜਾਂ ਹੇਠੋਂ ਰਿੜ੍ਹ ਕੇ ਜਾਣਾ ਤੋਤੋ-ਚਾਨ ਦਾ ਮਨਪਸੰਦ ਸ਼ੁਗ਼ਲ ਸੀ। ਸੋ ਆਪਣੇ ਕੱਪੜਿਆਂ ਬਾਰੇ ਉੱਕਾ ਨਾ ਸੋਚਣ ਦੀ ਗੱਲ ਉਸ ਲਈ ਬਹੁਤ ਮੁਆਫ਼ਕ ਸੀ। ਉਨ੍ਹਾਂ ਦਿਨਾਂ ਵਿਚ ਕੰਡੇਦਾਰ

ਤਾਰ ਵਾਲੀਆਂ ਵਾੜਾਂ ਬਹੁਤ ਹੁੰਦੀਆਂ ਸਨ ਅਤੇ ਕਈਆਂ ਦੀ ਤਾਰ ਤਾਂ ਹੇਠਾਂ ਜ਼ਮੀਨ ਤਕ ਵਿਛੀ ਹੁੰਦੀ ਸੀ। ਏਦਾਂ ਦੀ ਕਿਸੇ ਵਾੜ ਨੂੰ ਪਾਰ ਕਰਨ ਲਈ ਇਕ ਕੁੱਤੇ ਵਾਂਗ ਘਿਸਰ ਕੇ ਜਾਣਾ ਪੈਂਦਾ ਸੀ। ਤੋਤੋ-ਚਾਨ ਭਾਵੇਂ ਕਿੰਨਾ ਵੀ ਧਿਆਨ ਰੱਖਦੀ ਉਸ ਦੀ ਪੁਸ਼ਾਕ ਹਮੇਸ਼ਾ ਤਾਰ ਵਿਚ ਅੜਦੀ ਅਤੇ ਪਾਟ ਜਾਂਦੀ। ਇਕ ਵਾਰ, ਜਦ ਉਹਨੇ ਇਕ ਸਚਮੁੱਚ ਪਤਲੀ-ਪਤੰਗ ਮਲਮਲ ਦੀ ਪੁਰਾਣੀ ਪੁਸ਼ਾਕ ਪਹਿਨੀ ਹੋਈ ਸੀ, ਉਹ ਸਾਰੀ ਦੀ ਸਾਰੀ ਉਤੋਂ ਲੈ ਕੇ ਹੇਠਾਂ ਤਕ ਤਾਰ-ਤਾਰ ਹੋ ਗਈ। ਭਾਵੇਂ ਉਹ ਹੰਢ ਚੁੱਕੀ ਹੋਈ ਸੀ, ਪਰ ਉਸ ਨੂੰ ਪਤਾ ਸੀ ਕਿ ਮਾਂ ਨੂੰ ਉਹ ਪੁਸ਼ਾਕ ਬਹੁਤ ਹੀ ਪਸੰਦ ਸੀ। ਇਸ ਕਰਕੇ ਤੋਤੋ-ਚਾਨ ਨੇ ਦਿਮਾਗ਼ ਲੜਾਉਣਾ ਸ਼ੁਰੂ ਕੀਤਾ ਕਿ ਉਹ ਇਸ ਬਾਰੇ ਕੀ ਕਹੇਗੀ। ਉਸ ਦਾ ਮਨ ਨਹੀਂ ਸੀ ਕਰ ਰਿਹਾ ਕਿ ਉਹ ਮਾਂ ਨੂੰ ਇਹ ਦੱਸੇ ਕਿ ਉਹ ਕੰਡਿਆਂ ਵਾਲੀ ਤਾਰ ਨਾਲ ਅੜ ਕੇ ਪਾਟੀ ਸੀ। ਉਸ ਸੋਚਿਆ ਕਿ ਅਜਿਹਾ ਝੂਠ ਬੋਲਣਾ ਠੀਕ ਰਹੇਗਾ ਜੋ ਇਹ ਗੱਲ ਸਾਬਤ ਕਰ ਦੇਵੇ ਕਿ ਉਸ ਨੇ ਪਾਟਣਾ ਹੀ ਸੀ ਅਤੇ ਇਹ ਗੱਲ ਅਵੱਸ਼ ਹੋਣੀ ਹੀ ਸੀ। ਅਖ਼ੀਰ ਉਸ ਨੂੰ ਕਹਾਣੀ ਸੁੱਝ ਗਈ।

"ਮੈਂ ਸੜਕ ਉਪਰ ਤੁਰੀ ਜਾ ਰਹੀ ਸਾਂ," ਘਰ ਪੁੱਜ ਕੇ ਉਸ ਝੂਠ ਬੋਲਦਿਆਂ ਕਿਹਾ, "ਕਿ ਬਹੁਤ ਸਾਰੇ ਬੱਚਿਆਂ ਨੇ ਜਿਨ੍ਹਾਂ ਨੂੰ ਮੈਂ ਨਹੀਂ ਸਾਂ ਜਾਣਦੀ ਮੇਰੀ ਪਿੱਠ ਤੇ ਉਸਤਰੇ-ਚਾਕੂ ਵਗਾਹ ਕੇ ਮਾਰੇ। ਏਦਾਂ ਮੇਰੀ ਕਮੀਜ਼ ਪਾਟ ਗਈ।" ਪਰ ਇਹ ਕਹਿੰਦੀ ਹੋਈ ਉਹ ਪ੍ਰੇਸ਼ਾਨ ਹੋ ਰਹੀ ਸੀ ਕਿ ਉਹ ਆਪਣੀ ਮਾਂ ਦੇ ਅੱਗੋਂ ਪੁੱਛੇ ਜਾਣ ਵਾਲੇ ਸਵਾਲਾਂ ਦੇ ਜਵਾਬ ਕਿਵੇਂ ਦੇਵੇਗੀ।

ਸ਼ੁਕਰ ਦੀ ਗੱਲ ਹੈ ਕਿ ਉਸ ਦੀ ਮਾਂ ਨੇ ਸਿਰਫ਼ ਇਹ ਹੀ ਕਿਹਾ, "ਬੜੀ ਭੈੜੀ ਗੱਲ ਹੋਈ ਏ!"

ਤੋਤੋ-ਚਾਨ ਨੇ ਸੁੱਖ ਦਾ ਸਾਹ ਲਿਆ। ਮਾਂ ਨੇ ਵੇਖਣ ਨੂੰ ਇਹ ਗੱਲ ਮੰਨ ਲਈ ਸੀ ਕਿ ਉਸ ਹਾਲਾਤ ਵਿਚ ਮਾਂ ਦੀ ਮਨਪਸੰਦ ਪੁਸ਼ਾਕ ਪਾਟਣੋਂ ਰਹਿ ਨਹੀਂ ਸੀ ਸਕਦੀ।

ਇਹ ਕੁਦਰਤੀ ਸੀ ਕਿ ਮਾਂ ਨੇ ਉਸ ਦੀ ਉਸਤਰਿਆਂ-ਚਾਕੂਆਂ ਬਾਰੇ ਕਹਾਣੀ 'ਤੇ ਯਕੀਨ ਨਹੀਂ ਸੀ ਕੀਤਾ। ਉਸ ਦੀ ਪਿੱਠ ਵਲ ਵਗਾਹ ਕੇ ਸੁੱਟੇ ਗਏ ਉਸਤਰਿਆਂ ਚਾਕੂਆਂ ਨੇ ਉਸ ਦੀ ਪੁਸ਼ਾਕ ਪਾੜਨ ਦੇ ਨਾਲ ਨਾਲ ਉਸ ਨੂੰ ਜ਼ਰੂਰ ਜ਼ਖ਼ਮੀ ਕਰਨਾ ਸੀ ਅਤੇ ਤੋਤੋ-ਚਾਨ ਇਸ ਘਟਨਾ ਨਾਲ ਉੱਕਾ ਡਰੀ ਜਾਂ ਸਹਿਮੀ ਹੋਈ ਨਹੀਂ ਸੀ ਜਾਪਦੀ। ਮਾਂ ਨੇ ਇਕਦਮ ਭਾਂਪ ਲਿਆ ਸੀ ਕਿ ਇਹ ਸਭ ਮਨਘੜਤ ਗੱਲ ਸੀ। ਵੈਸੇ ਤੋਤੋ-ਚਾਨ ਆਮ ਕਰ ਕੇ ਬਹਾਨੇਬਾਜ਼ੀ ਨੂੰ ਇਸ ਹੱਦ ਤਕ ਵਧਾਉਂਦੀ ਨਹੀਂ ਸੀ ਹੁੰਦੀ। ਉਸ ਨੇ ਮਹਿਸੂਸ ਕੀਤਾ ਕਿ ਤੋਤੋ-ਚਾਨ ਨੂੰ ਉਸ ਪੁਸ਼ਾਕ ਦੇ ਏਦਾਂ ਪਾਟਣ ਦੀ ਗੱਲ ਬਹੁਤ ਬੁਰੀ ਲੱਗੀ ਹੋਏਗੀ ਅਤੇ ਇਹ ਸੋਚ ਕੇ ਉਸ ਦਾ ਮਨ ਪ੍ਰਸੰਨ ਹੋਇਆ। ਪਰ ਮਾਂ ਕੁਝ ਚਿਰ ਤੋਂ ਕੁਝ ਜਾਣਨਾ ਚਾਹੁੰਦੀ ਸੀ ਅਤੇ ਹੁਣ ਉਹ ਜਾਣਕਾਰੀ ਹਾਸਲ ਕਰਨ ਦਾ ਉਸ ਨੂੰ ਚੰਗਾ ਮੌਕਾ ਮਿਲ ਗਿਆ ਸੀ।

"ਇਹ ਤਾਂ ਗੱਲ ਮੈਨੂੰ ਪਤਾ ਲੱਗ ਗਈ ਕਿ ਤੇਰੀਆਂ ਕਮੀਜ਼ਾਂ ਤਾਂ

ਚਾਕੂਆਂ-ਉਸਤਰਿਆਂ ਵਰਗੀਆਂ। ਚੀਜ਼ਾਂ ਨਾਲ ਪਾਟ ਜਾਂਦੀਆਂ ਹਨ'', ਮਾਂ ਬੋਲੀ, ''ਪਰੰਤੂ ਨਿਤ-ਦਿਹਾੜੇ ਆਪਣੀਆਂ ਕੱਛੀਆਂ ਵੀ ਕਿਵੇਂ ਪਾੜ ਲਿਆਉਂਦੀ ਏਂ।''

ਮਾਂ ਨੂੰ ਕਦੀ ਇਹ ਗੱਲ ਸਮਝ ਨਹੀਂ ਸੀ ਆਉਂਦੀ ਕਿ ਤੋਤੋ-ਚਾਨ ਆਪਣੀਆਂ ਕਿਨਾਰੀ ਵਾਲੀਆਂ ਕੱਛੀਆਂ ਰੋਜ਼ ਪਿਛਲੇ ਪਾਸਿਓਂ ਕਿਵੇਂ ਪਾੜ ਲਿਆਉਂਦੀ ਸੀ। ਉਸ ਨੂੰ ਇਹ ਤਾਂ ਸਪੱਸ਼ਟ ਸੀ ਕਿ ਕਿਵੇਂ ਉਸ ਦੀਆਂ ਕੱਛੀਆਂ ਢਲਾਨਾਂ ਤੋਂ ਰਿੜ੍ਹਨ ਕਾਰਣ ਜਾਂ ਚਿੱਤੜਾਂ ਭਾਰ ਡਿਗਣ ਕਾਰਣ ਛਿੱਜ ਜਾਂਦੀਆਂ ਸਨ, ਪਰ ਉਸ ਨੂੰ ਇਹ ਸਮਝ ਨਹੀਂ ਸੀ ਆਉਂਦੀ ਕਿ ਉਹ ਪਾਟ ਕੇ ਤਾਰ ਤਾਰ ਕਿਵੇਂ ਹੋ ਜਾਂਦੀਆਂ ਸਨ।

ਤੋਤੋ-ਚਾਨ ਨੇ ਇਸ ਬਾਰੇ ਇਕ ਪਲ ਸੋਚਿਆ ਅਤੇ ਫੇਰ ਬੋਲੀ, ''ਦੇਖੋ ਨਾ, ਜਦੋਂ ਤੁਸੀਂ ਇਕ ਵਾੜ ਹੇਠ ਲੰਘਦੇ ਹੋ, ਤਦ ਉਸ ਹੇਠੋਂ ਲੰਘਦੇ ਹੋਏ ਤੁਸੀਂ ਆਪਣੀ ਸਕਰਟ ਨੂੰ ਅਤੇ ਆਪਣੀ ਕੱਛੀ ਨੂੰ ਵਾਪਸ ਆਉਂਦੇ ਹੋਏ ਸੰਭਾਲ ਕੇ ਫੜੀ ਤਾਂ ਨਹੀਂ ਰੱਖ ਸਕਦੇ ਅਤੇ ਤੁਹਾਨੂੰ 'ਮੁਆਫ਼ ਕਰਨਾ, ਕੀ ਮੈਂ ਅੰਦਰ ਆ ਸਕਦਾਂ?' ਅਤੇ 'ਹੱਛਾ, ਫੇਰ ਨਮਸਤੇ', ਵਾੜ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਪੁੱਜਣ 'ਤੇ ਕਹਿਣਾ ਪੈਂਦਾ ਹੈ, ਏਦਾਂ ਤੁਹਾਡੀਆਂ ਕੱਛੀਆਂ ਆਦਿ ਪਾਟਣੀਆਂ ਤਾਂ ਹੋਈਆਂ ਹੀ।''

ਮਾਂ ਨੂੰ ਗੱਲ ਸਚਮੁੱਚ ਸਮਝ ਨਾ ਆਈ, ਪਰ ਗੱਲ ਦਿਲਚਸਪ ਜ਼ਰੂਰ ਲੱਗੀ।

''ਕੀ ਇਸ ਤਰ੍ਹਾਂ ਕਰਨ ਨਾਲ ਵਾਹਵਾ ਮਜ਼ਾ ਆਉਂਦੈ?'' ਮਾਂ ਨੇ ਪੁੱਛਿਆ।

''ਤੁਸੀਂ ਕਿਉਂ ਨਹੀਂ ਏਦਾਂ ਕਰ ਕੇ ਵੇਖਦੇ?'' ਤੋਤੋ-ਚਾਨ ਨੇ ਇਸ ਸਵਾਲ ਤੇ ਹੈਰਾਨ ਹੁੰਦਿਆਂ ਕਿਹਾ। ''ਬੜਾ ਮਜ਼ਾ ਆਉਂਦੈ ਅਤੇ ਤੁਹਾਡੀ ਕੱਛੀ ਵੀ ਪਾਟ ਜਾਏਗੀ!''

ਜਿਸ ਖੇਡ ਨੂੰ ਤੋਤੋ-ਚਾਨ ਏਨਾ ਜ਼ਿਆਦਾ ਪਸੰਦ ਕਰਦੀ ਸੀ ਅਤੇ ਜਿਸ ਨਾਲ ਉਸ ਦੇ ਦਿਲ ਵਿਚ ਝਰਨਾਹਟ ਜਿਹੀ ਛਿੜ ਜਾਂਦੀ ਸੀ, ਏਦਾਂ ਹੀ ਚਲਦੀ ਰਹੀ।

ਪਹਿਲਾਂ ਤੁਹਾਨੂੰ ਕੰਡੇ ਵਾਲੀ ਤਾਰ ਨਾਲ ਵਲਿਆ ਹੋਇਆ ਇਕ ਵੱਡਾ ਖ਼ਿੱਤਾ ਲੱਭਣਾ ਪੈਂਦੈ। ''ਮਾਫ਼ ਕਰਨਾ, ਕੀ ਮੈਂ ਅੰਦਰ ਆ ਜਾਵਾਂ'' ਕਹਿ ਕੇ ਕੰਡੇਦਾਰ ਤਾਰ ਨੂੰ ਜ਼ਰਾ ਉਤਾਂਹ ਚੁੱਕਣਾ ਹੁੰਦੈ, ਅਤੇ ਫੇਰ ਜ਼ਰਾ ਮਿੱਟੀ ਪੁੱਟ ਕੇ ਇਕ ਮਘੋਰੇ ਥਾਣੀਂ ਘਿਸਰਦੇ ਹੋਏ ਲੰਘਣਾ ਹੁੰਦੈ। ਅੰਦਰ ਵੜਨ ਪਿਛੋਂ ਇਕ ਵਾਰ ਫੇਰ ਨਾਲ ਲੱਗਦੀ ਥਾਂ ਤੇ ਕੰਡੇਦਾਰ ਤਾਰ ਨੂੰ ਜ਼ਰਾ ਉਤਾਂਹ ਚੁੱਕ ਕੇ ਇਕ ਹੋਰ ਮਘੋਰਾ ਬਣਾਉਣਾ ਪੈਂਦੈ, ਇਸ ਵਾਰ ਇਹ ਕਹਿ ਕੇ ਵਾਪਸ ਪਰਤਣਾ ਹੁੰਦੈ, 'ਹੱਛਾ, ਫੇਰ ਨਮਸਤੇ।' ਮਾਂ ਨੂੰ ਇਹ ਸਪਸ਼ੱਟ ਹੋ ਗਿਆ ਸੀ ਕਿ ਕਿਵੇਂ ਵਾਪਸ ਪਰਤਦੇ ਹੋਏ ਤੋਤੋ-ਚਾਨ ਦੀ ਸਕਰਟ ਉਤਾਂਹ ਚੁੱਕੀ ਜਾਂਦੀ ਸੀ, ਜਿਸ ਨਾਲ ਉਸ ਦੀ ਕੱਛੀ ਕੰਡੇਦਾਰ ਤਾਰ ਨਾਲ ਅੜ ਜਾਂਦੀ। ਇਹ ਅਮਲ ਵਾਰ ਵਾਰ ਦੁਹਰਾਇਆ ਜਾਂਦਾ – 'ਮੁਆਫ਼ ਕਰਨਾ, ਕੀ ਮੈਂ ਅੰਦਰ ਆ ਸਕਦੀ ਹਾਂ?' ਕਹਿੰਦੇ ਹੋਏ ਤਾਰ ਹੇਠੋਂ ਅੰਦਰ ਲੰਘ ਜਾਂਦੇ ਅਤੇ ਫੇਰ ਇਕ ਹੁਣੇ ਬਣਾਏ ਮਘੋਰੇ ਰਾਹੀਂ 'ਹੱਛਾ, ਫੇਰ ਨਮਸਤੇ,' ਕਹਿੰਦੇ ਹੋਏ ਵਾਪਸ ਪਰਤਦੇ ਹੋਏ ਹਰ ਵਾਰ ਸਕਰਟ ਤੇ ਕੱਛੀ ਪਾੜੀ ਜਾਂਦੀ। ਤੋਤੋ-ਚਾਨ ਕੰਡਿਆਲੀ ਤਾਰ ਵਾਲੀ ਵਾੜ ਦੇ ਇਕ ਸਿਰੇ ਤੋਂ ਲੈ ਕੇ ਦੂਜੇ ਸਿਰੇ ਤਕ ਖ਼ੁਸ਼ੀ-ਖ਼ੁਸ਼ੀ

ਕਦੀ ਅੰਦਰ ਤੇ ਕਦੀ ਬਾਹਰ ਆਉਂਦੀ-ਜਾਂਦੀ। ਏਦਾਂ ਉਸ ਦੀਆਂ ਕੱਛੀਆਂ ਪਾਟਦੀਆਂ ਰਹਿੰਦੀਆਂ। ਜ਼ਰਾ ਸੋਚੋ ਕਿ ਅਜਿਹੀ ਖੇਡ, ਜਿਸ ਨਾਲ ਇਕ ਵੱਡਾ ਬੰਦਾ ਅੱਕ ਜਾਂਦਾ ਹੈ ਅਤੇ ਉਸ ਨੂੰ ਜੋ ਉੱਕਾ ਨਹੀਂ ਭਾ ਸਕਦੀ, ਇਕ ਬੱਚੇ ਲਈ ਕਿੰਨੀ ਮਜ਼ੇਦਾਰ ਹੋ ਨਿੱਬੜਦੀ ਹੈ! ਮਿੱਟੀ ਘੱਟੇ ਨਾਲ ਲਿੱਬੜੇ ਵਾਲਾਂ ਅਤੇ ਨਹੁੰਆ ਅਤੇ ਏਥੋਂ ਤਕ ਕੇ ਆਪਣੇ ਕੰਨਾਂ ਨੂੰ ਲਬੇੜ ਲੈਣ ਵਾਲੀ ਤੋਤੋ-ਚਾਨ ਨੂੰ ਵੇਖ ਕੇ, ਮਾਂ ਉਸ ਤੇ ਮਾਣ ਕਰਦੀ ਅਤੇ ਆਪ ਮੁਹਾਰੇ ਮੁੱਖ ਅਧਿਆਪਕ ਦੀ ਮਨ ਹੀ ਮਨ ਵਿਚ ਪ੍ਰਸੰਸਾ ਕਰਦੀ। ਉਨ੍ਹਾਂ ਦਾ ਇਹ ਸੁਝਾਅ ਕਿ ਬੱਚਿਆਂ ਨੂੰ ਅਜਿਹੇ ਕੱਪੜੇ ਪੁਆਉਣੇ ਚਾਹੀਦੇ ਹਨ, ਜਿਨ੍ਹਾਂ ਨੂੰ ਉਹ ਜਿੰਨਾ ਮਰਜ਼ੀ ਗੰਦਾ ਕਰ ਸਕਣ, ਇਹ ਇਸ ਗੱਲ ਦਾ ਇਕ ਹੋਰ ਸਬੂਤ ਸੀ ਕਿ ਉਹ ਕਿੰਨੀ ਚੰਗੀ ਤਰ੍ਹਾਂ ਉਨ੍ਹਾਂ ਨੂੰ ਸਮਝਦੇ ਹਨ ਅਤੇ ਬੱਚਿਆਂ ਬਾਰੇ ਉਨ੍ਹਾਂ ਦੀ ਸੂਝ ਕਿੰਨੀ ਜ਼ਿਆਦਾ ਸੀ।

## ਤਾਕਾਹਾਸ਼ੀ

ਇਕ ਦਿਨ, ਜਦ ਉਹ ਸਾਰੇ ਜਣੇ ਸਕੂਲ ਦੇ ਮੈਦਾਨ ਵਿਚ ਏਧਰ ਉਧਰ ਨੱਸੇ-ਭੱਜੇ ਫਿਰਦੇ ਸਨ, ਮੁੱਖ ਅਧਿਆਪਕ ਬੋਲੇ, ''ਇਹ ਤੁਹਾਡਾ ਇਕ ਨਵਾਂ ਮਿੱਤਰ ਹੈ। ਇਸ ਦਾ ਛੇਕੜਲਾ ਨਾਂ ਤਾਕਾਹਾਸ਼ੀ ਏ। ਇਹ ਪਹਿਲੀ ਜਮਾਤ ਦੇ ਡੱਬੇ ਵਿਚ ਦਾਖ਼ਲ ਹੋ ਰਿਹੈ।''

ਤੋਤੋ-ਚਾਨ ਸਮੇਤ ਸਾਰੇ ਬੱਚਿਆਂ ਨੇ ਤਾਕਾਸ਼ਾਹੀ ਵਲ ਤੱਕਿਆ। ਉਸ ਨੇ ਆਪਣੀ ਟੋਪ ਲਾਹ ਕੇ ਜ਼ਰਾ ਸਿਰ ਨਿਵਾਇਆ ਅਤੇ ਸੰਗਦੇ ਹੋਏ ਬੋਲਿਆ, ''ਤੁਹਾਡਾ ਕੀ ਹਾਲ ਚਾਲ ਏ?''

ਤੋਤੋ-ਚਾਨ ਅਤੇ ਉਸ ਦੇ ਹਮਜਮਾਤ ਹਾਲੀ ਕਾਫ਼ੀ ਛੋਟੇ ਸਨ ਅਤੇ ਪਹਿਲੀ ਜਮਾਤ ਵਿਚ ਹੀ ਸਨ, ਪਰ ਤਾਕਾਹਾਸ਼ੀ, ਭਾਵੇਂ ਮੁੰਡਾ ਸੀ, ਪਰ ਕਿਤੇ ਜ਼ਿਆਦਾ ਛੋਟੇ ਕੱਦ ਦਾ ਸੀ, ਜਿਸ ਦੀਆਂ ਬਾਹਾਂ ਅਤੇ ਲੱਤਾਂ ਨਿੱਕੀਆਂ ਨਿੱਕੀਆਂ ਸਨ। ਉਸ ਦੇ ਹੱਥ, ਜਿਨ੍ਹਾਂ ਵਿਚ ਉਸ ਨੇ ਆਪਣੀ ਟੋਪੀ ਫੜੀ ਹੋਈ ਸੀ, ਵੀ ਨਿੱਕੇ ਨਿੱਕੇ ਸਨ। ਪਰ ਉਸ ਦੇ ਮੋਢੇ ਚੌੜੇ ਸਨ। ਉਥੇ ਉਹ ਗਵਾਚਾ ਗਵਾਚਾ ਜਿਹਾ ਖੜਾ ਸੀ।

''ਆਓ, ਆਪਾਂ ਉਸ ਨਾਲ ਗੱਲਬਾਤ ਕਰੀਏ,'' ਤੋਤੋ-ਚਾਨ ਨੇ ਮੀਓ-ਚਾਨ ਅਤੇ ਸੱਕੋ-ਚਾਨ ਨੂੰ ਕਿਹਾ। ਉਹ ਤਾਕਾਹਾਸ਼ੀ ਕੋਲ ਗਏ। ਉਨ੍ਹਾਂ ਦੇ ਨੇੜੇ ਢੁੱਕਦਿਆਂ ਹੀ ਉਹ ਮਿਲਾਪੜੇ ਢੰਗ ਨਾਲ ਮੁਸਕਰਾਇਆ ਅਤੇ ਉਹ ਵੀ ਜਵਾਬੀ ਜਿਹਾ ਮੁਸਕਰਾਏ। ਉਸ ਦੀਆਂ ਅੱਖਾਂ ਵੱਡੀਆਂ ਵੱਡੀਆਂ ਅਤੇ ਗੋਲ ਗੋਲ ਸਨ ਅਤੇ ਜਾਪਦਾ ਸੀ ਜਿਵੇਂ ਉਹ ਕੁਝ ਕਹਿਣਾ ਚਾਹੁੰਦਾ ਹੋਵੇ।

''ਕੀ ਤੂੰ ਗੱਡੀ ਵਿਚਲਾ ਕਲਾਸ-ਰੂਮ ਵੇਖਣਾ ਚਾਹੁੰਦਾ ਏਂ?'' ਤੋਤੋ-ਚਾਨ ਨੇ ਪੁੱਛਿਆ।

''ਹਾਂ!'' ਆਪਣੇ ਸਿਰ ਉਪਰ ਆਪਣੀ ਟੋਪੀ ਟਿਕਾਉਂਦੇ ਹੋਏ ਤਾਕਾਹਾਸ਼ੀ ਨੇ ਜਵਾਬ ਦਿੱਤਾ।

ਤੋਤੋ-ਚਾਨ ਨੂੰ ਰੇਲ ਡੱਬਾ ਵਿਖਾਉਣ ਲਈ ਬਹੁਤ ਕਾਹਲੀ ਸੀ। ਉਹ ਗੱਡੀ ਵਲ ਪਰਤੀ ਅਤੇ ਦਰਵਾਜ਼ੇ ਤੋਂ ਉਸ ਜਾ 'ਵਾਜ ਮਾਰੀ, ''ਛੇਤਾ ਆ ਜਾ।''

ਜਾਪਦਾ ਸੀ ਤਾਕਾਹਾਸ਼ੀ ਤੇਜ਼ ਤੇਜ਼ ਤੁਰ ਰਿਹੈ ਪਰ ਹਾਲੇ ਉਹ ਬਹੁਤ ਦੂਰ ਸੀ।

''ਮੈਂ ਆ ਰਿਹਾਂ,'' ਦੌੜਨ ਦੀ ਕੋਸ਼ਿਸ਼ ਕਰਦੇ ਹੋਏ ਠੁਮਕ ਠੁਮਕ ਤੁਰੇ ਆਉਂਦਿਆਂ ਉਹਨੇ ਕਿਹਾ।

ਤੋਤੋ-ਚਾਨ ਨੂੰ ਇਹ ਨਜ਼ਰ ਆ ਗਿਆ ਕਿ ਭਾਵੇਂ ਤਾਕਾਹਾਸ਼ੀ, ਪੋਲੀਓ-ਮਾਰੇ ਯਾਸੂਆਕੀ-ਚਾਨ ਵਾਂਗ ਆਪਣੀ ਲੱਤ ਨਹੀਂ ਸੀ ਘੜੀਸ ਰਿਹਾ, ਪਰ ਗੱਡੀ ਤਕ ਪੁੱਜਣ ਵਿਚ ਉਹ ਓਨਾ ਹੀ ਸਮਾਂ ਲੈ ਰਿਹਾ ਸੀ। ਉਹ ਚੁੱਪ ਖੜੀ ਉਸ ਨੂੰ ਉਡੀਕਦੀ ਰਹੀ। ਤਾਕਾਹਾਸ਼ੀ ਜਿੰਨਾ ਉਸ ਤੋਂ ਹੋ ਸਕਦਾ ਸੀ, ਓਨਾ ਤੇਜ਼ ਦੌੜ ਰਿਹਾ ਸੀ ਅਤੇ ਉਸ ਨੂੰ ਇਹ ਕਹਿਣ ਦੀ ਲੋੜ ਨਹੀਂ ਸੀ, ''ਤੇਜ਼, ਹੋਰ ਤੇਜ਼'', ਕਿਉਂਜੋ ਉਹ ਤਾਂ ਪਹਿਲਾਂ ਹੀ ਕਾਹਲੀ ਕਾਹਲੀ ਆ ਰਿਹਾ ਸੀ। ਉਸ ਦੀਆਂ ਲੱਤਾਂ ਬਹੁਤ ਛੋਟੀਆਂ ਸਨ ਅਤੇ ਉਹ ਬਾਹਰ ਨੂੰ ਨਿਕਲੀਆਂ ਹੋਈਆਂ ਸਨ। ਅਧਿਆਪਕਾਂ ਅਤੇ ਵੱਡਿਆਂ ਨੂੰ ਪਤਾ ਸੀ ਕਿ ਉਸ ਦਾ ਵਾਧਾ ਰੁਕ ਗਿਆ ਸੀ। ਜਦ ਉਸ ਤੱਕਿਆ ਕਿ ਤੋਤੋ-ਚਾਨ ਉਸ ਨੂੰ ਵੇਖ ਰਹੀ ਸੀ, ਉਸ ਆਪਣੀਆਂ ਬਾਹਾਂ ਜ਼ੋਰ ਦੀ ਹਿਲਾਉਂਦੇ ਹੋਏ ਹੋਰ ਤੇਜ਼ ਤੁਰਨ ਦੀ ਕੋਸ਼ਿਸ਼ ਕੀਤੀ ਅਤੇ ਜਦ ਉਹ ਦਰਵਾਜ਼ੇ ਦੇ ਨੇੜੇ ਅੱਪੜਿਆ, ਉਸ ਕਿਹਾ, ''ਤੂੰ ਵਾਹਵਾ ਤੇਜ਼ ਦੌੜਦਾ ਏਂ।'' ਫੇਰ ਉਹ ਬੋਲਿਆ, ''ਮੈਂ ਉਸਾਕਾ ਤੋਂ ਆਇਆ ਹਾਂ।''

''ਉਸਾਕਾ?'' ਤੋਤੋ-ਚਾਨ ਉਤੇਜਿਤ ਹੋ ਕੇ ਚੀਕੀ। ਉਸਾਕਾ ਉਸ ਦੇ ਸੁਪਨਿਆਂ ਦਾ ਸ਼ਹਿਰ ਸੀ, ਜੋ ਉਸ ਕਦੀ ਨਹੀਂ ਸੀ ਡਿੱਠਾ। ਉਸ ਦੀ ਮਾਂ ਦਾ ਛੋਟਾ ਭਰਾ – ਉਸ ਦਾ ਮਾਮਾ – ਵਿਸ਼ਵਵਿਦਿਆਲੇ ਵਿਚ ਪੜ੍ਹਦਾ ਸੀ ਅਤੇ ਜਦ ਵੀ ਉਹ ਘਰ ਆਉਂਦਾ, ਉਸ ਦੇ ਸਿਰ ਨੂੰ ਦੋਹਾਂ ਹੱਥਾਂ ਵਿਚ ਫੜ ਕੇ ਉਹ ਜਿੰਨਾ ਉੱਚਾ ਚੁੱਕ ਸਕਦਾ ਸੀ ਚੁੱਕ ਕੇ, ਕਹਿੰਦਾ, ''ਮੈਂ ਤੈਨੂੰ ਉਸਾਕਾ ਵਿਖਾਉਂਦਾ ਹਾਂ। ਵੇਖ ਸਕਦੀ ਏਂ ਉਸਾਕਾ?''

ਇਹ ਤਾਂ ਵੱਡਿਆਂ ਦੀ ਬੱਚਿਆਂ ਨਾਲ ਜ਼ਰਾ ਦਿਲ-ਲਗੀ ਸੀ, ਪਰ ਤੋਤੋ-ਚਾਨ ਨੇ ਵਿਸ਼ਵਾਸ ਕਰ ਲਿਆ। ਇਸ ਨਾਲ ਉਸ ਦੇ ਚਿਹਰੇ ਦੀਆਂ ਨਸਾਂ ਬੁਰੀ ਤਰ੍ਹਾਂ ਖਿੱਚੀਆਂ ਜਾਂਦੀਆਂ। ਉਸ ਦੀਆਂ ਅੱਖਾਂ ਬੁਰੀ ਤਰ੍ਹਾਂ ਟੱਡੀਆਂ ਜਾਂਦੀਆਂ। ਉਸ ਦੇ ਕੰਨ ਪੀੜ ਕਰਨ ਲੱਗਦੇ, ਪਰ ਉਹ ਸ਼ੁਦਾਈਆਂ ਵਾਂਗ ਦੂਰ ਤਕ ਨਜ਼ਰ ਮਾਰਦੀ ਅਤੇ ਉਸਾਕਾ ਨੂੰ ਵੇਖਣ ਦਾ ਜਤਨ ਕਰਦੀ। ਪਰ ਉਹ ਉਸ ਨੂੰ ਕਦੀ ਨਜ਼ਰ ਨਾ ਆਉਂਦਾ। ਪਰ ਉਹ ਹਮੇਸ਼ਾ ਯਕੀਨ ਕਰ ਲੈਂਦੀ ਕਿ ਇਕ ਦਿਨ ਉਹ ਉਸ ਨੂੰ ਵੇਖਣ ਦੇ ਕਾਬਲ ਹੋ ਜਾਏਗੀ। ਇਸ ਲਈ ਜਦ ਵੀ ਉਸ ਦਾ ਮਾਮਾ ਆਉਂਦਾ, ਉਹ ਆਖਦੀ, ''ਮੈਨੂੰ ਉਸਾਕਾ ਵਿਖਾਓ।'' ਏਦਾਂ ਉਸਾਕਾ ਉਸ ਦੇ ਸੁਪਨਿਆਂ ਦਾ

ਸ਼ਹਿਰ ਬਣ ਗਿਆ। ਅਤੇ ਤਾਕਾਹਾਸ਼ੀ ਉਥੋਂ ਹੀ ਤਾਂ ਆਇਆ ਸੀ।

''ਮੈਨੂੰ ਉਸਾਕਾ ਬਾਰੇ ਦੱਸ,'' ਉਸ ਤਾਕਾਹਾਸ਼ੀ ਨੂੰ ਕਿਹਾ।

''ਉਸਾਕਾ ਬਾਰੇ?'' ਉਸ ਖ਼ੁਸ਼ੀ ਨਾਲ ਮੁਸਕਰਾਉਂਦੇ ਹੋਏ ਪੁੱਛਿਆ। ਉਸ ਦੀ ਆਵਾਜ਼ ਸਾਫ਼, ਭਰਵੀਂ ਤੇ ਪ੍ਰੌਢ ਸੀ। ਏਨੇ ਨੂੰ ਪਹਿਲੀ ਜਮਾਤ ਲਈ ਘੰਟੀ ਵੱਜ ਗਈ।

''ਕਿੰਨੇ ਅਫ਼ਸੋਸ ਦੀ ਗੱਲ ਹੈ,'' ਤੋਤੋ-ਚਾਨ ਬੋਲੀ। ਤਾਕਾਹਾਸ਼ੀ ਆਪਣੇ ਛੋਟੇ ਜਿਹੇ ਸਰੀਰ, ਜੋ ਲੱਗਭਗ ਉਸ ਦੇ ਝੋਲੇ ਪਿੱਛੇ ਲੁਕਿਆ ਹੋਇਆ ਸੀ, ਏਧਰ ਉਧਰ ਝੁਲਾਉਂਦਾ ਹੋਇਆ, ਉਸ ਡੱਬੇ ਵਿਚ ਚਾਈਂ ਚਾਈਂ ਦਾਖ਼ਲ ਹੋਇਆ ਅਤੇ ਸਭ ਤੋਂ ਅਗਲੀ ਕਤਾਰ ਵਿਚ ਜਾ ਬੈਠਾ। ਤੋਤੋ-ਚਾਨ ਕਾਹਲੀ ਨਾਲ ਉਸ ਦੇ ਨਾਲ ਬਹਿ ਗਈ। ਉਹ ਇਕ ਗੱਲੋਂ ਬਹੁਤ ਖ਼ੁਸ਼ ਸੀ ਕਿ ਤੁਸੀਂ ਜਿਥੇ ਚਾਹੋ ਉਥੇ ਬੈਠ ਸਕਦੇ ਸੀ। ਉਹ ਉਸ ਨੂੰ ਛੱਡਣਾ ਨਹੀਂ ਸੀ ਚਾਹੁੰਦੀ। ਏਦਾਂ ਤਾਕਾਹਾਸ਼ੀ ਵੀ ਉਸ ਦਾ ਦੋਸਤ ਬਣ ਗਿਆ।

## ''ਸੋਚ ਸਮਝ ਕੇ ਕਦਮ ਚੁੱਕੋ''

ਸਕੂਲੋਂ ਘਰ ਨੂੰ ਆਉਂਦੇ ਹੋਏ ਜਦ ਉਹ ਘਰ ਦੇ ਨੇੜੇ ਪਹੁੰਚੀ ਹੀ ਸੀ, ਤੋਤੋ-ਚਾਨ ਨੂੰ ਸੜਕ ਦੇ ਕੰਢੇ ਇੱਕ ਮਨ-ਭਰਮਾਊ ਚੀਜ਼ ਲੱਭੀ। ਇਹ ਰੇਤ ਦਾ ਇਕ ਵੱਡਾ ਸਾਰਾ ਢੇਰ ਸੀ। ਸਮੁੰਦਰ ਤੋਂ ਏਨੀ ਦੂਰ ਰੇਤ ਲੱਭਣੀ ਕਿੰਨੀ ਅਜੀਬ ਤੇ ਅਸਾਧਾਰਨ ਗੱਲ ਸੀ। ਕੀ ਉਸ ਨੂੰ ਸੁਪਨਾ ਆ ਗਿਆ ਸੀ? ਤੋਤੋ-ਚਾਨ ਦੇ ਮਨ 'ਚ ਝਰਨਾਹਟ ਜਿਹੀ ਛਿੜੀ। ਪਹਿਲਾਂ ਜ਼ਰਾ ਕੁ ਛੜੱਪਾ ਮਾਰ ਕੇ ਉਹ ਬਹੁਤ ਤੇਜ਼ ਗਤੀ ਨਾਲ ਰੇਤ ਦੇ ਢੇਰ ਵਲ ਦੌੜਦੀ ਹੋਈ ਉਸ ਦੀ ਚੋਟੀ ਵਲ ਗਈ। ਪਰ ਇਹ ਉੱਕਾ ਰੇਤ ਨਹੀਂ ਸੀ! ਵਿਚੋਂ, ਉਹ ਕੰਧ ਦੀ ਲਿਪਾਈ ਲਈ ਤਿਆਰ ਕੀਤਾ ਗਾਰਾ ਸੀ। ਉਹ ਛੜੱਪ ਕਰ ਕੇ ਉਸ ਵਿਚ ਜਾ ਪਈ ਅਤੇ ਇਕ ਬੁੱਤ ਵਾਂਗ ਆਪਣੇ ਬਸਤੇ ਅਤੇ ਜੁੱਤੀ ਵਾਲੇ ਝੋਲੇ ਨਾਲ ਛਾਤੀ ਤਕ ਉਸ ਗੁੰਦ-ਨੁਮਾ ਸਮਗਰੀ ਵਿਚ ਧੱਸ ਗਈ। ਜਿੰਨਾ ਉਹ ਉਸ ਵਿਚੋਂ ਨਿਕਲਣ ਦਾ ਜਤਨ ਕਰਦੀ, ਉਨੇ ਹੀ ਉਸ ਦੇ ਪੈਰ ਵੱਧ ਤਿਲਕ ਤਿਲਕ ਜਾਂਦੇ। ਉਸ ਦੀ ਜੁੱਤੀ ਲੱਗਭਗ ਲੱਥ ਹੀ ਗਈ ਅਤੇ ਉਸ ਨੂੰ ਬੜਾ ਧਿਆਨ ਦੇਣਾ ਪਿਆ ਕਿ ਕਿਧਰੇ ਉਹ ਉਸ ਵਿਚ ਪੂਰੀ ਤਰ੍ਹਾਂ ਦੱਬੀ ਹੀ ਨਾ ਜਾਏ। ਏਦਾਂ ਉਸ ਦੀ ਖੱਬੀ ਬਾਂਹ ਉਸ ਘਾਣੀ ਵਿਚ ਧੱਸੀ ਹੋਈ ਸੀ ਅਤੇ ਉਸ ਲਈ ਜੁੱਤੀਆਂ ਵਾਲਾ ਝੋਲਾ ਫੜ ਕੇ ਅਹਿੱਲ ਖੜੋਤੇ ਰਹਿਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਉਸ ਦੇ ਲਾਗਿਓਂ ਇਕ-ਦੋ ਜ਼ਨਾਨੀਆਂ ਲੰਘੀਆਂ ਵੀ, ਜਿਨ੍ਹਾਂ ਨੂੰ ਉਹ ਨਹੀਂ ਸੀ ਜਾਣਦੀ। ਉਸ ਨੇ ਉਨ੍ਹਾਂ ਨੂੰ ਹੌਲੀ ਜਿਹੀ, ''ਜ਼ਰਾ ਮੁਆਫ਼ ਕਰਨਾ. . .'' ਕਹਿ ਕੇ ਬੁਲਾਉਣਾ ਚਾਹਿਆ ਸੀ, ਪਰ ਉਨ੍ਹਾਂ ਸੋਚਿਆ ਕਿ ਉਹ ਖੇਡ ਰਹੀ ਹੈ। ਇਸ ਕਰਕੇ ਉਹ ਮੁਸਕਰਾ ਕੇ ਆਪਣੇ ਰਾਹ ਤੁਰ ਪਈਆਂ।

ਤ੍ਰਿਕਾਲਾਂ ਵੇਲੇ ਜਦ ਹਨੇਰਾ ਪਸਰਨ ਲੱਗਾ, ਮਾਂ ਉਸ ਨੂੰ ਲੱਭਣ ਆਈ ਅਤੇ ਉਸ ਢੇਰ ਵਿਚੋਂ ਤੋਤੋ-ਚਾਨ ਦਾ ਸਿਰ ਬਾਹਰ ਨਿਕਲਿਆ ਤਕ ਕੇ ਉਹ ਹੈਰਾਨ ਰਹਿ ਗਈ। ਉਸ ਨੇ ਇਕ ਬਾਂਸ ਲਿਆਂਦਾ ਅਤੇ ਤੋਤੋ-ਚਾਨ ਨੂੰ ਉਸ ਦਾ ਇਕ ਸਿਰਾ ਫੜਾ ਕੇ ਉਸ ਨੂੰ ਬਾਹਰ ਕੱਢਿਆ। ਪਹਿਲਾਂ ਉਸ ਨੇ ਹੱਥ ਨਾਲ ਉਸ ਨੂੰ ਬਾਹਰ ਖਿੱਚਣ ਦਾ ਜਤਨ ਕੀਤਾ ਸੀ, ਪਰ, ਮਾਂ ਦਾ ਪੈਰ ਗਾਰੇ ਵਿਚ ਧੱਸਣਾ ਸ਼ੁਰੂ ਹੋ ਗਿਆ ਸੀ।

ਤੋਤੋ-ਚਾਨ ਉੱਪਰ ਇਕ ਕੰਧ ਵਾਂਗ ਸਲੇਟੀ ਗਾਰੇ ਦਾ ਪਲੱਸਤਰ ਹੋ ਗਿਆ ਹੋਇਆ ਸੀ।

''ਮੇਰਾ ਖ਼ਿਆਲ ਏ ਮੈਂ ਤੈਨੂੰ ਇਕ ਵਾਰ ਪਹਿਲਾਂ ਦੱਸਿਆ ਸੀ,'' ਮਾਂ ਬੋਲੀ, ''ਜਦੋਂ ਤੈਨੂੰ ਕੋਈ ਚੀਜ਼ ਦਿਲਚਸਪ ਦਿਸੇ, ਉਸ ਤੇ ਸਿੱਧਾ ਹੱਲਾ ਨਾ ਬੋਲ ਦਿਆ ਕਰ। ਸੋਚ ਸਮਝ ਕੇ ਕਦਮ ਚੁੱਕਿਆ ਕਰ!

ਜਿਸ ''ਇਕ ਵਾਰ ਪਹਿਲਾਂ'' ਦਾ ਹਵਾਲਾ ਮਾਂ ਦੇ ਰਹੀ ਸੀ, ਉਹ ਗੱਲ ਸਕੂਲ ਵਿਚ ਖਾਣੇ ਦੇ ਘੰਟੇ ਦੇ ਦੌਰਾਨ ਵਾਪਰੀ ਸੀ। ਤੋਤੋ-ਚਾਨ, ਹਾਲ ਕਮਰੇ ਦੇ ਪਿਛਲੇ ਪਾਸੇ ਦੇ ਛੋਟੇ ਜਿਹੇ ਰਸਤੇ ਉਪਰ ਚਹਿਲ-ਕਦਮੀ ਕਰ ਰਹੀ ਸੀ ਜਦ ਉਸ ਨੂੰ ਰਾਹ ਦੇ ਅੱਧ ਵਿਚ ਇਕ ਅਖ਼ਬਾਰ ਪਿਆ ਨਜ਼ਰ ਆਇਆ। ਇਹ ਸੋਚਦੇ ਹੋਏ ਕਿ ਜੇ ਅਖ਼ਬਾਰ ਉਪਰ ਛਾਲ ਮਾਰੀ ਜਾਏ ਤਾਂ ਕਿੰਨਾ ਮਜ਼ਾ ਆਏਗਾ, ਉਸ ਕੁਝ ਕਦਮ ਪਿੱਛੇ ਜਾ ਕੇ, ਇਕ ਛੜੱਪਾ ਮਾਰਿਆ ਅਤੇ ਫੇਰ ਅਖ਼ਬਾਰ ਦੇ ਕੇਂਦਰ ਦਾ ਦਾਈਆ ਰੱਖ ਕੇ, ਉਸ ਵੱਨੀ ਤੇਜ਼ੀ ਨਾਲ ਭੱਜੀ ਆਈ। ਅਤੇ ਉਸ ਉੱਪਰ ਜਾ ਛਾਲ ਮਾਰੀ ਸੀ। ਪਰ ਉਹ ਅਖ਼ਬਾਰ ਤਾਂ ਸਫ਼ਾਈ-ਮਜ਼ਦੂਰ ਨੇ ਟੱਟੀ ਵਾਲੇ ਕੁੰਡ 'ਤੇ ਇਕ ਡੰਗ-ਟਪਾਊ ਢੱਕਣ ਵਜੋਂ ਰੱਖਿਆ ਸੀ। ਉਹ ਕਿਸੇ ਕੰਮ ਥੋੜ੍ਹੇ ਚਿਰ ਲਈ ਉਥੋਂ ਕਿਧਰੇ ਗਿਆ ਸੀ ਅਤੇ ਉਸ ਨੇ ਕੰਕਰੀਟ ਦੇ ਢੱਕਣ ਦੇ ਲੱਥੇ ਹੋਣ ਕਾਰਣ ਅਖ਼ਬਾਰ ਨਾਲ ਉਸ ਮਘੋਰੇ ਨੂੰ ਢੱਕਿਆ ਸੀ ਤਾਂ ਜੋ ਉਸ ਤੋਂ ਬੋ ਨਾ ਆਵੇ। ਤੋਤੋ-ਚਾਨ 'ਧੜੰਮ' ਕਰਦੀ ਸਿੱਧੀ ਉਸ ਮਘੋਰੇ ਵਿਚੋਂ ਗੰਦੇ ਕੁੰਡ ਵਿਚ ਜਾ ਡਿਗੀ ਸੀ। ਇਹ ਸਚਮੁੱਚ ਬਹੁਤ ਬੁਰਾ ਹੋਇਆ ਸੀ। ਪਰ ਖ਼ੁਸ਼ਕਿਸਮਤੀ ਨਾਲ ਉਨ੍ਹਾਂ ਨੇ ਤੋਤੋ-ਚਾਨ ਨੂੰ ਮੁੜ ਸਾਫ-ਸੁਥਰੀ ਬਣਾ ਲਿਆ ਸੀ। ਉਸ ਬਾਰੇ ਹੀ ਮਾਂ ਗੱਲ ਕਰ ਰਹੀ ਸੀ।

''ਨਹੀਂ, ਮੈਂ ਹੁਣ ਕਦੀ ਵੀ ਕਿਸੇ ਚੀਜ਼ ਉੱਪਰ ਛਾਲ ਨਹੀਂ ਮਾਰਾਂਗੀ'' ਤੋਤੋ-ਚਾਨ ਨੇ ਸਹਿਜੇ ਜਿਹੇ ਕਿਹਾ। ਮਾਂ ਨੇ ਸੁੱਖ ਦਾ ਸਾਹ ਲਿਆ।

''ਮੈਂ ਕਿਸੇ ਅਖ਼ਬਾਰ ਜਾਂ ਰੇਤ ਦੇ ਢੇਰ ਉਪਰ ਮੁੜ ਕਦੀ ਛਾਲ ਨਹੀਂ ਮਾਰਾਂਗੀ।''

ਮਾਂ ਦਾ ਪੂਰਾ ਯਕੀਨ ਸੀ ਕਿ ਤੋਤੋ-ਚਾਨ ਦੇ ਦਿਮਾਗ਼ ਵਿਚ ਕਿਸੇ ਹੋਰ ਚੀਜ਼ ਉਪਰ ਛਾਲ ਮਾਰਨ ਦਾ ਖ਼ਿਆਲ ਸਹਿਜੇ ਹੀ ਆ ਸਕਦਾ ਹੈ।

ਦਿਨ ਛੋਟੇ ਹੋ ਰਹੇ ਸਨ ਅਤੇ ਉਨ੍ਹਾਂ ਦੇ ਘਰ ਪੁੱਜਣ ਤਕ ਕਾਫ਼ੀ ਹਨੇਰਾ ਹੋ ਗਿਆ ਸੀ।

## "ਅਤੇ ਫੇਰ. . . ਉਹ. . ."

ਦੁਪਹਿਰ ਦੇ ਖਾਣੇ ਦਾ ਸਮਾਂ ਤੋਮੋਇ ਵਿਖੇ ਹਮੇਸ਼ਾ ਮੌਜ-ਮੇਲੇ ਵਾਲਾ ਹੁੰਦਾ ਸੀ, ਪਰ ਪਿੱਛੇ ਜਿਹੇ ਹੀ ਉਸ ਵਿਚ ਕਈ ਦਿਲਚਸਪ ਗੱਲਾਂ ਜੁੜ ਗਈਆਂ।

ਮੁੱਖ ਅਧਿਆਪਕ ਹਾਲੀ ਵੀ ਸਾਰੇ ਦੇ ਸਾਰੇ ਪੰਜਾਹ ਵਿਦਿਆਰਥੀਆਂ ਦੇ ਖਾਣੇ ਦੇ ਡੱਬੇ ਦਾ, ਇਹ ਵੇਖਣ ਲਈ ਮੁਆਇਨਾ ਕਰਦੇ ਸਨ ਕਿ "ਉਨ੍ਹਾਂ ਵਿਚ ਕੁਝ ਸਮੁੰਦਰ ਤੋਂ ਅਤੇ ਕੁਝ ਪਹਾੜਾਂ ਤੋਂ" ਹੈ ਕਿ ਨਹੀਂ – ਅਤੇ ਉਨ੍ਹਾਂ ਦੀ ਪਤਨੀ ਆਪਣੇ ਦੋ ਹੱਥੀ ਵਾਲੇ ਪਤੀਲੇ ਫੜੀ ਕਿਸੇ ਵੀ ਬੱਚੇ ਦੇ ਖਾਣੇ ਵਿਚ ਇਨ੍ਹਾਂ ਤੱਤਾਂ ਦੀ ਘਾਟ ਨੂੰ ਪੂਰਾ ਕਰਨ ਲਈ ਤਿਆਰ ਰਹਿੰਦੀ – ਇਸ ਪਿੱਛੋਂ ਉਹ ਸਭ ਗਾਉਂਦੇ "ਚਿੱਥੋ, ਚਿੱਥੋ, ਚੰਗੀ ਤਰ੍ਹਾਂ ਚਿੱਥੋ, ਚਿੱਥ ਕੇ ਖਾਓ, ਜੋ ਕੁਝ ਵੀ ਤੁਸੀਂ ਹੈ ਖਾਣਾ; ਇਸ ਪਿੱਛੋਂ ਇਹ ਸ਼ਬਦ ਗਾਉਂਦੇ, "ਮੈਂ ਸ਼ੁਕਰ ਮਨਾਉਂਦਾ ਇਹ ਖਾਂਦਾ ਹਾਂ"। ਅਖ਼ੀਰ 'ਚ ਕੋਈ ਨਾ ਕੋਈ ਜਣਾ ਦੋ ਸ਼ਬਦ ਬੋਲਦਾ।

ਇਕ ਦਿਨ ਮੁੱਖ ਅਧਿਆਪਕ ਕਹਿਣ ਲੱਗੇ, "ਮੇਰਾ ਖ਼ਿਆਲ ਏ ਸਾਨੂੰ ਸਭ ਨੂੰ ਚੰਗਾ ਬੋਲਣਾ ਸਿੱਖਣਾ ਚਾਹੀਦਾ ਹੈ। ਤੁਹਾਡਾ ਕੀ ਖ਼ਿਆਲ ਹੈ? ਇਸ ਪਿੱਛੋਂ ਜਦ ਅਸੀਂ ਆਪਣਾ ਖਾਣਾ ਖਾ ਰਹੇ ਹੋਈਏ, ਸਾਡੇ ਵਿਚੋਂ ਹਰ ਰੋਜ਼ ਕੋਈ ਜਣਾ ਸਾਡੇ ਵਿਚਕਾਰ ਖੜਾ ਹੋਣਾ ਚਾਹੀਦਾ ਹੈ ਅਤੇ ਉਸ ਨੂੰ ਸਾਨੂੰ ਕੁਝ ਨਾ ਕੁਝ ਦੱਸਣਾ ਚਾਹੀਦਾ ਹੈ। ਕਿਵੇਂ ਰਹੇਗਾ ਏਦਾਂ ਕਰਨਾ?"

ਕੁਝ ਬੱਚਿਆਂ ਨੇ ਸੋਚਿਆ ਕਿ ਉਹ ਕੋਈ ਵਧੀਆ ਨਹੀਂ ਸਨ ਬੋਲ ਸਕਦੇ, ਪਰ ਦੂਜਿਆਂ ਨੂੰ ਸੁਣਨਾ ਵਾਹਵਾ ਮਜ਼ੇਦਾਰ ਰਹੇਗਾ। ਕੁਝ ਦਾ ਵਿਚਾਰ ਸੀ ਕਿ ਜੋ ਕੁਝ ਉਹ ਜਾਣਦੇ ਸਨ, ਉਹ ਦੂਜੇ ਲੋਕਾਂ ਨੂੰ ਦੱਸਣਾ ਵਧੀਆ ਗੱਲ ਹੋਏਗੀ। ਤੋਤੋ-ਚਾਨ ਨੂੰ ਤਾਂ ਇਹ ਨਹੀਂ ਸੀ ਸੁੱਝ ਰਿਹਾ ਕਿ ਉਹ ਕਿਸ ਚੀਜ਼ ਬਾਰੇ ਬੋਲੇਗੀ, ਪਰ ਉਸ ਦਾ ਮਨ ਕੋਸ਼ਿਸ਼ ਕਰਨ ਲਈ ਬਣ ਗਿਆ ਸੀ। ਬਹੁਤੇ ਬੱਚੇ ਇਸ ਗੱਲ ਦੇ ਹੱਕ ਵਿਚ ਸਨ। ਇਸ ਕਰਕੇ ਉਨ੍ਹਾਂ ਨੇ ਅਗਲੇ ਦਿਨ ਤੋਂ ਹੀ ਕੁਝ ਬੋਲਣ ਦਾ ਫ਼ੈਸਲਾ ਕਰ ਲਿਆ।

ਜਾਪਾਨੀ ਬੱਚਿਆਂ ਨੂੰ ਆਮ ਤੌਰ ਤੇ ਘਰਾਂ ਵਿਚ ਰੋਟੀ ਸਮੇਂ ਗੱਲਾਂ ਨਾ ਕਰਨ ਲਈ ਕਿਹਾ ਜਾਂਦਾ ਹੈ। ਪਰ ਆਪਣੀ ਵਿਦੇਸ਼ਾਂ ਦੀ ਫੇਰੀ ਦੇ ਤਜਰਬੇ ਕਾਰਣ, ਮੁੱਖ ਅਧਿਆਪਕ ਆਪਣੇ ਸ਼ਾਗਿਰਦਾਂ ਨੂੰ ਖਾਣੇ ਸਮੇਂ ਵੱਧ ਸਮਾਂ ਲਾਉਣ ਅਤੇ ਗੱਲਾਂ-ਬਾਤਾਂ ਨੂੰ ਮਾਨਣ ਲਈ ਉਤਸ਼ਾਹਤ ਕਰਦੇ ਸਨ।

ਇਸ ਤੋਂ ਇਲਾਵਾ ਉਨ੍ਹਾਂ ਦਾ ਵਿਚਾਰ ਸੀ ਕਿ ਉਨ੍ਹਾਂ ਲਈ ਲੋਕਾਂ ਸਾਹਵੇਂ ਖੜੋ ਕੇ, ਬਿਨਾਂ ਝਿਜਕ ਖੁਲ੍ਹ ਕੇ ਸਪੱਸ਼ਟ ਰੂਪ ਵਿਚ ਆਪਣੇ ਵਿਚਾਰ ਪ੍ਰਗਟਾ ਸਕਣਾ ਬਹੁਤ ਜ਼ਰੂਰੀ ਸੀ। ਇਸ ਕਰਕੇ ਉਨ੍ਹਾਂ ਨੇ ਇਹ ਮਨ ਬਣਾ ਲਿਆ ਕਿ ਉਹ ਆਪਣੇ ਵਿਚਾਰਾਂ ਨੂੰ ਅਮਲੀ ਰੂਪ ਦੇਣ ਦਾ ਸਮਾਂ ਸੀ।

ਬੱਚਿਆਂ ਦੇ ਇਸ ਵਿਚਾਰ ਨਾਲ ਸਹਿਮਤ ਹੋਣ ਪਿੱਛੋਂ, ਉਨ੍ਹਾਂ ਨੇ ਉਨ੍ਹਾਂ ਨੂੰ ਇਹ ਕੁਝ ਦੱਸਿਆ। ਤੋਤੋ-ਚਾਨ ਨੇ ਸਭ ਕੁਝ ਬੜੇ ਧਿਆਨ ਨਾਲ ਸੁਣਿਆ।

''ਤੁਹਾਨੂੰ ਇਸ ਗੱਲ ਦੀ ਚਿੰਤਾ ਨਹੀਂ ਕਰਨੀ ਚਾਹੀਦੀ ਕਿ ਤੁਸੀਂ ਚੰਗੇ ਬੁਲਾਰੇ ਨਹੀਂ,'' ਉਨ੍ਹਾਂ ਕਿਹਾ। ''ਅਤੇ ਤੁਸੀਂ ਜਿਸ ਚੀਜ਼ ਬਾਰੇ ਮਰਜ਼ੀ ਏ ਉਸ ਬਾਰੇ ਬੋਲੋ। ਤੁਸੀਂ ਜੋ ਕੁਝ ਕਰਨਾ ਚਾਹੁੰਦੇ ਹੋ, ਉਸ ਬਾਰੇ ਬੋਲ ਸਕਦੇ ਹੋ। ਕਿਸੇ ਚੀਜ਼ ਬਾਰੇ ਵੀ। ਹਰ ਹਾਲਤ ਵਿਚ ਸਾਨੂੰ ਜਤਨ ਕਰ ਕੇ ਵੇਖਣਾ ਚਾਹੀਦਾ ਹੈ।''

ਬੁਲਾਰਿਆਂ ਦੀਆਂ ਵਾਰੀਆਂ ਮਿਥ ਲਈਆਂ ਗਈਆਂ। ਅਤੇ ਇਹ ਵੀ ਫ਼ੈਸਲਾ ਕਰ ਲਿਆ ਗਿਆ ਕਿ ਜਿਸ ਕਿਸੇ ਨੇ ਵੀ ਉਸ ਦਿਨ ਬੋਲਣਾ ਹੋਏਗਾ, ਉਹ ਗੀਤ ਦੇ ਖ਼ਤਮ ਹੁੰਦਿਆਂ ਹੀ ਝਟਪਟ ਖਾਣਾ ਖਾ ਲਏਗਾ।

ਬੱਚਿਆਂ ਨੂੰ ਛੇਤੀ ਹੀ ਸੋਝੀ ਹੋ ਗਈ ਕਿ ਖਾਣੇ ਦੇ ਘੰਟੇ ਦੌਰਾਨ ਦੋ ਜਾਂ ਤਿੰਨ ਦੋਸਤਾਂ ਨਾਲ ਗੱਲਬਾਤ ਕਰਨ ਦੀ ਥਾਂ, ਸਾਰੇ ਸਕੂਲ· ਵਿਚਕਾਰ ਖੜ੍ਹੇ ਹੋਣ ਲਈ ਬੜੇ ਹੌਸਲੇ ਦੀ ਲੋੜ ਹੁੰਦੀ ਹੈ ਅਤੇ ਇਹ ਕਾਫ਼ੀ ਮੁਸ਼ਕਲ ਕੰਮ ਹੈ। ਕੁਝ ਬੱਚੇ ਤਾਂ ਏਨੇ ਸੰਗਾਊ ਸਨ ਕਿ ਪਹਿਲਾਂ ਤਾਂ ਉਹ ਨਿਰਾ ਹਿੱਚ-ਹਿੱਚ ਹੀ ਕਰਦੇ ਰਹੇ। ਇਕ ਮੁੰਡੇ ਨੇ ਬੜੇ ਜਤਨਾਂ ਨਾਲ ਆਪਣਾ ਭਾਸ਼ਣ ਤਿਆਰ ਕੀਤਾ ਸੀ, ਪਰ ਖੜੋਂਦਿਆਂ ਸਾਰ ਹੀ ਉਸ ਨੂੰ ਸਭ ਕੁਝ ਭੁੱਲ-ਭੁਲਾ ਗਿਆ। ਉਸ ਨੇ ਆਪਣਾ ਵਧੀਆ ਬੋਲਣ ਦਾ ਵਿਸ਼ਾ ''ਡੱਡੂ ਪਾਸਿਆਂ ਵਲ ਟਪੂਸੀਆਂ ਕਿਉਂ ਮਾਰਦੇ ਹਨ''



ਕਈ ਵਾਰ ਦੁਹਰਾਇਆ, ਅਤੇ ਫੇਰ ਉਸ ਬੋਲਣਾ ਸ਼ੁਰੂ ਕੀਤਾ, ''ਜਦ ਵਰਖਾ ਹੁੰਦੀ ਹੈ. . .'' ਪਰ ਉਹ ਇਸ ਤੋਂ ਅੱਗੇ ਨਾ ਬੋਲ ਸਕਿਆ। ਅਖ਼ੀਰ ਉਸ ਨੇ ਕਿਹਾ, ''ਬਸ ਜੀ,'' ਜ਼ਰਾ ਸਿਰ ਨਿਵਾਇਆ ਅਤੇ ਆਪਣੀ ਸੀਟ ਤੇ ਜਾ ਬੈਠਾ।

ਤੋਤੋ-ਚਾਨ ਦੀ ਵਾਰੀ ਹਾਲੀ ਨਹੀਂ ਸੀ ਆਈ, ਪਰ ਉਸ ਨੇ ਫ਼ੈਸਲਾ ਕਰ ਲਿਆ ਸੀ ਕਿ ਜਦ ਉਸ ਦੀ ਵਾਰੀ ਆਏਗੀ ਤਾਂ ਉਹ ਆਪਣੀ ਮਨਪਸੰਦ ਕਹਾਣੀ ''ਰਾਜਕੁਮਾਰ ਤੇ ਰਾਜਕੁਮਾਰੀ'' ਸੁਣਾਏਗੀ। ਹਰੇਕ ਜਣਾ ਉਹ ਕਹਾਣੀ ਜਾਣਦਾ ਸੀ ਅਤੇ ਜਦ ਵੀ ਵਿਹਲੇ ਸਮੇਂ ਵਿਚ ਉਹ ਸੁਣਾਉਣਾ ਚਾਹੁੰਦੀ, ਬੱਚੇ ਕਹਿੰਦੇ, ''ਇਸ ਤੋਂ ਅਸੀਂ ਬਹੁਤ ਅੱਕੇ ਹੋਏ ਹਾਂ'' ਪਰ ਇਸ ਦੇ ਬਾਵਜੂਦ, ਉਸ ਨੇ ਮਨ 'ਚ ਫ਼ੈਸਲਾ ਕਰ ਲਿਆ ਕਿ ਉਹ ਉਹੋਂ ਕਹਾਣੀ ਹੀ ਸੁਣਾਏਗੀ।

ਇਹ ਨਵੀਂ ਵਿਉਂਤ ਵਧੀਆ ਚਲਣ ਲੱਗ ਪਈ ਸੀ, ਪਰ ਇਕ ਦਿਨ ਜਿਸ ਬੱਚੇ ਦੀ ਬੋਲਣ ਦੀ ਵਾਰੀ ਸੀ, ਉਸ ਨੇ ਭਾਸ਼ਣ ਕਰਨੋਂ ਉੱਕਾ ਇਨਕਾਰ ਕਰ ਦਿੱਤਾ।

''ਮੇਰੇ ਕੋਲ ਕਹਿਣ ਲਈ ਕੁਝ ਨਹੀਂ ਏ,'' ਮੁੰਡੇ ਨੇ ਐਲਾਨੀਆ ਕਿਹਾ।

ਤੋਤੋ-ਚਾਨ ਨੂੰ ਇਹ ਸੋਚ ਕੇ ਹੈਰਾਨੀ ਹੋਈ ਕਿ ਕਿਸੇ ਕੋਲ ਕਹਿਣ ਲਈ ਕੁਝ ਵੀ ਨਾ ਹੋਵੇ। ਪਰ ਉਹ ਮੁੰਡਾ ਐਵੇਂ ਹੀ ਕੁਝ ਨਹੀਂ ਸੀ ਬੋਲ ਰਿਹਾ। ਮੁੱਖ ਅਧਿਆਪਕ ਮੁੰਡੇ ਦੇ ਮੇਜ਼ ਕੋਲ ਗਏ, ਜਿਸ ਉਪਰ ਖ਼ਾਲੀ ਖਾਣੇ ਦਾ ਡੱਬਾ ਪਿਆ ਸੀ।

''ਤੇਰੇ ਕੋਲ ਕਹਿਣ ਲਈ ਕੁਝ ਨਹੀਂ'', ਉਹ ਬੋਲੇ।

''ਜੀ ਨਹੀਂ।''

ਮੁੰਡਾ ਚਾਲਾਕੀ ਚੁਸਤੀ ਨਹੀਂ ਸੀ ਵਿਖਾ ਰਿਹਾ, ਨਾ ਹੀ ਐਵੇਂ ਕਿਵੇਂ ਝੂਠ ਮਾਰ ਰਿਹਾ ਸੀ। ਸਚਮੁੱਚ ਉਸ ਨੂੰ ਬੋਲਣ ਲਈ ਕੁਝ ਵੀ ਨਹੀਂ ਸੀ ਸੁੱਝ ਰਿਹਾ।

ਮੁੱਖ ਅਧਿਆਪਕ ਆਪਣੇ ਬੋੜੇ ਦੰਦਾਂ ਦੀ ਪਰਵਾਹ ਨਾ ਕਰਦੇ ਹੋਏ ਆਪਣਾ ਸਿਰ ਪਿੱਛੇ ਕਰ ਕੇ ਖਿੜ ਖਿੜਾ ਕੇ ਹੱਸੇ।

''ਆਓ, ਆਪਾਂ ਜਤਨ ਕਰ ਕੇ ਤੇਰੇ ਬੋਲਣ ਲਈ ਕੁਝ ਲੱਭੀਏ।

''ਮੇਰੇ ਲਈ ਕੁਝ ਲੱਭੋਗੇ?'' ਮੁੰਡਾ ਹੈਰਾਨ ਜਿਹਾ ਹੋ ਗਿਆ।

ਮੁੱਖ ਅਧਿਆਪਕ ਨੇ ਮੁੰਡੇ ਨੂੰ ਗੋਲ-ਦਾਇਰੇ ਵਿਚਕਾਰ ਖੜਾ ਕਰ ਦਿੱਤਾ ਅਤੇ ਆਪ ਉਸ ਦੇ ਮੇਜ਼ 'ਤੇ ਬੈਠ ਗਏ।

''ਕੋਸ਼ਿਸ਼ ਕਰ ਕੇ ਚੇਤੇ ਕਰ, ਕਿ ਅੱਜ ਸਵੇਰੇ ਜਾਗਣ ਤੋਂ ਪਿੱਛੋਂ ਅਤੇ ਸਕੂਲ ਆਉਣ ਤੋਂ ਪਹਿਲਾਂ ਤੂੰ ਕੀ ਕੀਤਾ ਸੀ। ਸਭ ਤੋਂ ਪਹਿਲਾਂ ਤੂੰ ਕੀ ਕੰਮ ਕੀਤਾ ਸੀ?''

''ਅੱਛਾ'', ਮੁੰਡਾ ਬੋਲਿਆ ਅਤੇ ਆਪਣਾ ਸਿਰ ਖੁਰਕਣ ਲੱਗ ਪਿਆ।

''ਬਹੁਤ ਵਧੀਆ,'' ਮੁੱਖ ਅਧਿਆਪਕ ਬੋਲੇ, ''ਤੂੰ ਕਿਹੈ, 'ਅੱਛਾ'। ਤੂੰ ਕੁਝ ਨਾ ਕੁਝ ਕਹਿਣਾ ਏਂ। ਤੂੰ 'ਅੱਛਾ' ਪਿੱਛੋਂ ਕੀ ਕੀਤਾ ਸੀ?''

''ਅੱਛਾ, . . .ਓਹ. . . ਮੈਂ ਸੁੱਤਾ ਉੱਠਿਆ,'' ਉਸ ਆਪਣੇ ਸਿਰ ਨੂੰ ਹੋਰ ਖੁਰਕਦੇ ਹੋਏ ਕਿਹਾ।

ਤੋਤੋ-ਚਾਨ ਅਤੇ ਹੋਰ ਸਾਰਿਆਂ ਨੂੰ ਮਜ਼ਾ ਆਇਆ। ਉਹ ਬੜੇ ਧਿਆਨ ਨਾਲ ਸੁਣ ਰਹੇ ਸਨ। ਮੁੰਡਾ ਬੋਲੀ ਗਿਆ, ''ਫੇਰ, ਉਹ. . .'' ਉਸ ਆਪਣਾ ਸਿਰ ਫੇਰ ਖੁਰਕਿਆ। ਮੁੱਖ ਅਧਿਆਪਕ ਮੁਸਕਾਨ-ਭਰੇ ਚਿਹਰੇ ਅਤੇ ਆਪਣੇ ਹੱਥਾਂ ਨਾਲ ਮੇਜ਼ ਫੜੀ ਠਰੰਮ੍ਹੇ ਨਾਲ ਮੁੰਡੇ ਨੂੰ ਵੇਖ ਰਹੇ ਸਨ। ਫੇਰ ਉਹ ਬੋਲੇ, ''ਵਾਹਵਾ, ਸ਼ਾਨਦਾਰ। ਏਨਾ ਕਾਫ਼ੀ ਏ। ਤੂੰ ਅੱਜ ਸਵੇਰੇ ਸੁੱਤਾ ਉਠਿਆ। ਸਾਰਿਆਂ ਨੂੰ ਤੇਰੀ ਇਹ ਗੱਲ ਸਮਝ ਆ ਗਈ ਏ। ਇਕ ਚੰਗਾ ਬੁਲਾਰਾ ਬਣਨ ਲਈ ਇਹ ਜ਼ਰੂਰੀ ਨਹੀਂ ਕਿ ਤੁਸੀਂ ਲੋਕਾਂ ਨੂੰ ਹਸਾਓ ਜਾਂ ਉਨ੍ਹਾਂ ਦੇ ਦਿਲ-ਬਹਿਲਾਵੇ ਦੀਆਂ ਗੱਲਾਂ ਕਰੋ। ਸਭ ਤੋਂ ਮਹੱਤਵਪੂਰਣ ਗੱਲ ਇਹ ਹੈ ਕਿ ਤੁਸੀਂ ਇਹ ਕਿਹਾ ਸੀ ਕਿ ਤੁਹਾਡੇ ਕੋਲ ਗੱਲ ਕਰਨ ਲਈ ਕੁਝ ਵੀ ਨਹੀਂ ਪਰ ਤੁਸੀਂ ਕਹਿਣ ਲਈ ਕੁਝ ਨਾ ਕੁਝ ਲੱਭ ਤਾਂ



ਲਿਆ ਏ ਨਾ।''

ਪਰ ਮੁੰਡਾ ਬੈਠਾ ਨਾ। ਉਹ ਬਹੁਤ ਉਚੀ ਆਵਾਜ਼ ਵਿਚ ਬੋਲਿਆ, ''ਅਤੇ ਫੇਰ. . . ਉਹ. . .''

ਸਾਰੇ ਬੱਚੇ ਅਗਾਂਹ ਨੂੰ ਝੁਕੇ। ਮੁੰਡੇ ਨੇ ਇਕ ਲੰਮਾ ਸਾਹ ਲਿਆ ਅਤੇ ਬੋਲਦਾ ਗਿਆ, ''ਅਤੇ ਫੇਰ. . . ਉਹ. . . ਮਾਂ ਨੇ. . . ਉਹ. . . ਉਸ ਨੇ ਕਿਹਾ। 'ਆਪਣੇ ਦੰਦਾਂ ਤੇ ਬੁਰਸ਼ ਕਰ' . . .ਉਹ. . . ਫੇਰ ਮੈਂ ਆਪਣੇ ਦੰਦ ਬੁਰਸ਼ ਨਾਲ ਸਾਫ਼ ਕੀਤੇ।''

ਮੁੱਖ ਅਧਿਆਪਕ ਨੇ ਤਾੜੀਆਂ ਵਜਾਈਆਂ। ਬਾਕੀ ਸਭ ਨੇ ਵੀ ਤਾੜੀਆਂ ਮਾਰੀਆਂ। ਏਦਾਂ ਮੁੰਡੇ ਨੇ ਪਹਿਲਾਂ ਤੋਂ ਵੀ ਉੱਚੀ ਆਵਾਜ਼ ਵਿਚ ਮੁੜ ਬੋਲਣਾ ਜਾਰੀ ਰੱਖਿਆ, ''ਅਤੇ ਫੇਰ . . .ਉਹ. . .''

ਬੱਚਿਆਂ ਨੇ ਤਾੜੀਆਂ ਮਾਰਨੀਆਂ ਬੰਦ ਕਰ ਦਿੱਤੀਆਂ ਅਤੇ ਸਾਹ ਰੋਕ ਕੇ, ਪਹਿਲਾਂ ਤੋਂ ਵੀ ਵੱਧ ਅੱਗੇ ਝੁਕ ਕੇ, ਧਿਆਨ ਨਾਲ ਉਸ ਨੂੰ ਸੁਣਨ ਲੱਗੇ।

ਅਖ਼ੀਰ ਮੁੰਡੇ ਨੇ ਜਿੱਤ ਦੇ ਇਹਸਾਸ ਜਿਹੇ ਨਾਲ ਕਿਹਾ, ''ਅਤੇ ਫੇਰ. . . ਉਹ. . . ਮੈਂ ਸਕੂਲ ਆ ਗਿਆ।''

ਵੱਡੇ ਮੁੰਡਿਆਂ ਵਿਚੋਂ ਇਕ ਮੁੰਡਾ ਤਾਂ ਧਿਆਨ ਨਾਲ ਸੁਣਨ ਲਈ ਏਨਾ ਅੱਗੇ ਝੁਕਿਆ ਕਿ ਉਸ ਦਾ ਸੰਤੁਲਨ ਹੀ ਵਿਗੜ ਗਿਆ ਅਤੇ ਉਸ ਦਾ ਮੂੰਹ ਰੋਟੀ ਵਾਲੇ ਡੱਬੇ ਨਾਲ ਜਾ ਵੱਜਾ। ਪਰ ਸਭ ਜਣੇ ਏਨੇ ਪ੍ਰਸੰਨ ਹੋਏ ਕਿ ਮੁੰਡੇ ਨੂੰ ਅਖ਼ੀਰ ਕਹਿਣ ਲਈ ਦੋ ਸ਼ਬਦ ਤਾਂ ਲੱਭ ਪਏ ਸਨ।

ਮੁੱਖ ਅਧਿਆਪਕ ਨੇ ਜ਼ੋਰ ਜ਼ੋਰ ਦੀ ਤਾੜੀਆਂ ਮਾਰੀਆਂ ਅਤੇ ਤੋਤੋ-ਚਾਨ ਤੇ ਹੋਰ ਸਭ ਨੇ ਵੀ ਏਦਾਂ ਹੀ ਕੀਤਾ। ਇਥੋਂ ਤਕ ਕਿ ਉਨ੍ਹਾਂ ਦੇ ਵਿਚਕਾਰ ''ਅਤੇ ਫੇਰ. . . ਉਹ. . .'' ਵੀ ਚੁੱਪ ਕਰ ਕੇ ਖਲੋਤਾ ਤਾੜੀਆਂ ਮਾਰਨ ਲੱਗ ਪਿਆ। ਹਾਲ ਕਮਰੇ ਵਿਚ ਤਾੜੀਆਂ ਦੀ ਆਵਾਜ਼ ਗੂੰਜ ਰਹੀ ਸੀ।

ਮੁੰਡਾ ਜਦ ਵੱਡਾ ਹੋ ਗਿਆ ਤਦ ਵੀ ਸ਼ਾਇਦ ਉਸ ਨੂੰ ਉਹ ਦਾਦ ਦਿੰਦੀਆਂ ਤਾੜੀਆਂ ਦੀ ਆਵਾਜ਼ ਨਾ ਭੁੱਲੀ ਹੋਵੇ।

## ''ਅਸੀਂ ਤਾਂ ਸਿਰਫ਼ ਖੇਡ ਰਹੇ ਹਾਂ!''

ਤੋਤੋ-ਚਾਨ ਨੂੰ ਇਕ ਭਿਆਨਕ ਹਾਦਸਾ ਪੇਸ਼ ਆਇਆ। ਇਹ ਘਟਨਾ ਉਸ ਦੇ ਸਕੂਲੋਂ ਘਰ ਵਾਪਸ ਆਉਣ ਪਿੱਛੋਂ ਵਾਪਰੀ, ਜਦ ਉਹ ਤੇ ਰੌਕੀ ਡਿਨਰ ਖਾਣ ਤੋਂ ਪਹਿਲਾਂ ਉਸ ਦੇ ਕਮਰੇ ਵਿਚ 'ਸ਼ੇਰ-ਸ਼ੇਰ' ਖੇਡ ਰਹੇ ਸਨ।

ਉਨ੍ਹਾਂ ਨੇ ਉਹ ਖੇਡ ਖੇਡਣੀ ਸ਼ੁਰੂ ਕੀਤੀ ਜਿਸ ਵਿਚ ਕਮਰੇ ਦੇ ਦੋਹਾਂ ਪਾਸਿਆਂ ਤੋਂ ਇਕ ਦੂਜੇ ਵਲ ਰਿੜ੍ਹਦੇ ਆਈਦਾ ਏ ਅਤੇ ਇਕ ਦੂਜੇ ਨਾਲ ਟਕਰਾਉਣ ਪਿੱਛੋਂ ਮਾੜਾ ਜਿਹਾ ਗੁੱਥਮ-ਗੁੱਥਾ ਹੋ ਜਾਈਦਾ ਏ। ਉਨ੍ਹਾਂ ਕਈ ਵਾਰ ਏਦਾਂ ਖੇਡਣ ਪਿੱਛੋਂ

ਇਹ ਫ਼ੈਸਲਾ ਕੀਤਾ ਕਿ ਇਸ ਖੇਡ ਨੂੰ ਜ਼ਰਾ ਹੋਰ ਗੁੰਝਲਦਾਰ ਬਣਾਇਆ ਜਾਏ -- ਉਂਜ ਇਹ ਫ਼ੈਸਲਾ ਤੋਤੋ-ਚਾਨ ਦਾ ਹੀ ਸੀ। ਵਿਉਂਤ ਇਹ ਸੀ ਕਿ ਜਦ ਉਹ ਇਕ ਦੂਜੇ ਵਲ ਰਿੜ੍ਹਨ ਪਿੱਛੋਂ ਕਮਰੇ ਦੇ ਅੱਧ ਵਿਚ ਮਿਲਣ, ਤਦ ਜੋ ਵੀ ਦੂਜੇ ਨੂੰ ਵੱਧ ਭਿਆਨਕ ਸ਼ੇਰ ਦਾ ਮੂੰਹ ਬਣਾ ਕੇ ਵਿਖਾਏਗਾ ਉਹ ਹੀ ਜੇਤੂ ਹੋਏਗਾ। ਰੌਕੀ ਜਰਮਨ ਨਸਲ ਦਾ ਕੁੱਤਾ ਸੀ, ਸੋ ਉਸ ਲਈ ਸ਼ੇਰ ਵਾਂਗ ਦਿਸਣਾ ਕੋਈ ਔਖੀ ਗੱਲ ਨਹੀਂ ਸੀ। ਉਸ ਨੇ ਤਾਂ ਸਿਰਫ਼ ਆਪਣੇ ਕੰਨ ਖੜੇ ਕਰਨੇ ਸਨ, ਮੂੰਹ ਖੋਲ੍ਹਣਾ ਅਤੇ ਆਪਣੀਆਂ ਦੰਦੀਆਂ ਵਿਖਾਉਣੀਆਂ ਸਨ। ਉਹ ਆਪਣੀਆਂ ਅੱਖਾਂ ਵੀ ਕਾਫ਼ੀ ਭਿਆਨਕ ਦਿਖਾ ਸਕਦਾ ਸੀ। ਏਦਾਂ ਕਰਨਾ ਤੋਤੋ-ਚਾਨ ਲਈ ਜ਼ਰਾ ਮੁਸ਼ਕਲ ਸੀ। ਉਹ ਆਪਣੇ ਸਿਰ ਦੇ ਦੋਹੀਂ ਪਾਸੀਂ ਆਪਣੇ ਹੱਥ ਉਤਾਂਹ ਕਰਦੀ ਜਿਵੇਂ ਉਹ ਕੰਨਾਂ ਵਾਂਗ ਜਾਪਣ, ਆਪਣਾ ਮੂੰਹ ਖੋਲ੍ਹਦੀ ਅਤੇ ਜਿੰਨਾ ਹੋ ਸਕਦਾ ਆਪਣੀਆਂ ਅੱਖਾਂ ਚੌੜੀਆਂ ਕਰਦੀ, ਗੁਰਾਉਂਦੀ ਹੋਈ, ਰੌਕੀ ਨੂੰ ਚੱਕ ਮਾਰਨ ਦਾ ਬਹਾਨਾ ਕਰਦੀ। ਪਹਿਲਾਂ ਤਾਂ ਰੌਕੀ ਵਾਹਵਾ ਖੇਡਦਾ ਰਿਹਾ। ਪਰ ਉਹ ਇਕ ਕਤੂਰਾ ਹੀ ਤਾਂ ਸੀ, ਕੁਝ ਚਿਰ ਪਿੱਛੋਂ, ਉਹ ਭੁੱਲ ਗਿਆ ਕਿ ਇਹ ਤਾਂ ਸਿਰਫ਼ ਇਕ ਖੇਡ ਹੀ ਸੀ ਅਤੇ ਉਸ ਨੇ ਅਚਾਨਕ ਸੱਚੀਮੁੱਚੀਂ ਤੋਤੋ-ਚਾਨ ਨੂੰ ਦੰਦੀ ਵੱਢੀ।

ਰੌਕੀ ਭਾਵੇਂ ਹਾਲੀ ਕਤੂਰਾ ਹੀ ਸੀ ਪਰ ਉਹ ਤੋਤੋ-ਚਾਨ ਤੋਂ ਦੂਣਾ ਸੀ ਅਤੇ ਉਸ ਦੇ ਦੰਦ ਕਾਫ਼ੀ ਨੁਕੀਲੇ ਤੇ ਤਿੱਖੇ ਸਨ। ਇਸ ਕਰਕੇ ਤੋਤੋ-ਚਾਨ ਨੂੰ ਇਹ ਪਤਾ ਲੱਗਣ ਤੋਂ ਪਹਿਲਾਂ ਹੀ ਕਿ ਕੀ ਵਾਪਰਿਆ ਸੀ, ਉਸ ਦਾ ਸੱਜਾ ਕੰਨ ਉਸ ਦੇ ਸਿਰ ਨਾਲ ਲਮਕਦਾ ਨਜ਼ਰ ਆਇਆ ਅਤੇ ਉਸ ਤੋਂ ਲਹੂ ਵਗ ਰਿਹਾ ਸੀ।

ਉਸ ਦੀਆਂ ਚੀਕਾਂ ਸੁਣ ਕੇ, ਮਾਂ ਰਸੋਈ ਵਿਚੋਂ ਭੱਜੀ ਆਈ। ਉਸ ਨੇ ਵੇਖਿਆ ਕਿ ਤੋਤੋ-ਚਾਨ ਕਮਰੇ ਦੇ ਕੋਨੇ ਵਿਚ ਰੌਕੀ ਨਾਲ ਖੜੀ ਸੀ ਅਤੇ ਉਸ ਨੇ ਆਪਣੇ ਦੋਹਾਂ ਹੱਥਾਂ ਨਾਲ ਆਪਣਾ ਸੱਜਾ ਕੰਨ ਫੜਿਆ ਹੋਇਆ ਸੀ। ਉਸ ਦੀ ਪੁਸ਼ਾਕ ਤੇ ਲਹੂ ਦੇ ਛਿੱਟੇ ਪਏ ਹੋਏ ਸਨ। ਡੈਡੀ, ਜੋ ਕਿ ਬੈਠਕ ਵਿਚ ਬੈਠਾ ਵਾਇਲਨ ਵਜਾ ਰਿਹਾ ਸੀ, ਵੀ ਭੱਜਾ ਭੱਜਾ ਅੰਦਰ ਆਇਆ। ਰੌਕੀ ਨੂੰ ਵੀ ਜਿਵੇਂ ਮਹਿਸੂਸ ਹੋ ਗਿਆ ਹੋਵੇ ਕਿ ਉਸ ਤੋਂ ਕੋਈ ਭੈੜਾ ਕਾਰਾ ਹੋ ਗਿਆ ਹੈ, ਉਹ ਪੂਛ ਆਪਣੀਆਂ ਲੱਤਾਂ ਵਿਚ ਦੱਬੀ, ਹੁਣ ਤੋਤੋ-ਚਾਨ ਵਲ ਹਮਦਰਦੀ ਭਰੀਆਂ ਨਜ਼ਰਾਂ ਨਾਲ ਤੱਕ ਰਿਹਾ ਸੀ।

ਤੋਤੋ-ਚਾਨ ਸਿਰਫ਼ ਇਕੋ ਚੀਜ਼ ਬਾਰੇ ਸੋਚ ਰਹੀ ਸੀ ਕਿ ਜੇਕਰ ਮਾਂ ਅਤੇ ਡੈਡੀ ਨੇ ਰੌਕੀ ਨਾਲ ਗ਼ੁੱਸੇ ਹੋ ਕੇ ਉਸ ਤੋਂ ਛੁਟਕਾਰਾ ਹਾਸਲ ਕਰ ਲਿਆ ਜਾਂ ਉਸ ਨੂੰ ਕਿਸੇ ਨੂੰ ਦੇ ਦਿੱਤਾ, ਤਦ ਉਹ ਕੀ ਕਰੇਗੀ? ਜਿਥੋਂ ਤਕ ਉਸ ਦਾ ਸੰਬੰਧ ਸੀ, ਇਹ ਗੱਲਾਂ ਉਸ ਲਈ ਸਭ ਤੋਂ ਵੱਧ ਦੁਖਦਾਈ ਅਤੇ ਬੁਰੀਆਂ ਹੋਣਗੀਆਂ। ਇਸ ਕਰਕੇ ਉਹ ਰੌਕੀ ਕੋਲ ਪਥੱਲਾ ਮਾਰ ਕੇ ਬਹਿ ਗਈ ਅਤੇ ਉਸ ਦਾ ਸੱਜਾ ਕੰਨ ਫੜ ਕੇ ਵਾਰ ਵਾਰ ਚੀਕਣ ਲੱਗੀ, ''ਰੌਕੀ ਨੂੰ ਨਾ ਝਿੜਕਿਓ! ਰੌਕੀ ਨੂੰ ਕੁਝ ਨਾ ਕਹਿਣਾ!''

ਮਾਂ ਅਤੇ ਡੈਡੀ ਨੂੰ ਇਹ ਵੇਖਣ ਦੀ ਵਧੇਰੇ ਚਿੰਤਾ ਸੀ ਕਿ ਉਸ ਦੇ ਕੰਨ ਨੂੰ ਕੀ ਹੋਇਆ ਹੈ ਅਤੇ ਉਨ੍ਹਾਂ ਨੇ ਉਸ ਦੇ ਹੱਥ ਪਰ੍ਹੇ ਹਟਾਉਣ ਲਈ ਖਿੱਚਣ ਦਾ ਜਤਨ ਕੀਤਾ। ਤੋਤੋ-ਚਾਨ ਹੱਥ ਪਰ੍ਹੇ ਨਹੀਂ ਸੀ ਕਰ ਰਹੀ ਅਤੇ ਰੌਲਾ ਪਾਉਣ ਲੱਗੀ, "ਮੈਨੂੰ ਪੀੜ ਨਹੀਂ ਹੁੰਦੀ! ਰੌਕੀ ਨੂੰ ਗ਼ੁੱਸੇ ਨਾ ਹੋਇਓ! ਰੌਕੀ ਨੂੰ ਗੁੱਸੇ ਨਾ ਹੋਇਓ!" ਤੋਤੋ-ਚਾਨ ਨੂੰ ਸਚਮੁੱਚ ਉਸ ਸਮੇਂ ਪੀੜ ਦਾ ਕੋਈ ਖ਼ਿਆਲ ਨਹੀਂ ਸੀ। ਉਦੋਂ ਤਾਂ ਉਹ ਸਿਰਫ਼ ਰੌਕੀ ਬਾਰੇ ਸੋਚ ਰਹੀ ਸੀ।

ਲਹੂ ਵਗੀ ਜਾ ਰਿਹਾ ਸੀ। ਮਾਂ ਅਤੇ ਡੈਡੀ ਨੂੰ ਅਖ਼ੀਰ ਸਮਝ ਪੈ ਗਈ ਕਿ ਰੌਕੀ ਨੇ ਉਸ ਨੂੰ ਜ਼ਰੂਰ ਵੱਢਿਆ ਹੋਣੈ। ਪਰ ਉਨ੍ਹਾਂ ਨੇ ਤੋਤੋ-ਚਾਨ ਨੂੰ ਯਕੀਨ ਦਿਵਾਇਆ ਕਿ ਉਹ ਰੌਕੀ ਨਾਲ ਨਾਰਾਜ਼ ਨਹੀਂ ਹੋਣਗੇ ਅਤੇ ਅਖ਼ੀਰ ਬਾਲੜੀ ਨੇ ਆਪਣੇ ਹੱਥ ਹਟਾ ਲਏ। ਜਦ ਮਾਂ ਨੇ ਤੋਤੋ-ਚਾਨ ਦੇ ਕੰਨ ਨੂੰ ਲਟਕਦੇ ਤੱਕਿਆ, ਉਸ ਦੀ ਚੀਕ ਨਿਕਲ ਗਈ। ਡੈਡੀ ਆਪਣੀ ਨਿੱਕੀ ਜਿਹੀ ਕੁੜੀ ਨੂੰ ਚੁੱਕ ਕੇ ਡਾਕਟਰ ਕੋਲ ਲੈ ਗਿਆ, ਜਦ ਕਿ ਮਾਂ ਅੱਗੇ ਅੱਗੇ ਤੁਰ ਰਹੀ ਸੀ। ਖ਼ੁਸ਼ਕਿਸਮਤੀ ਨਾਲ, ਸਮੇਂ ਸਿਰ ਇਲਾਜ ਹੋ ਜਾਣ ਕਾਰਣ, ਡਾਕਟਰ ਕੰਨ ਆਪਣੀ ਸਹੀ ਥਾਂ ਟਿਕਾਉਣ ਵਿਚ ਸਫਲ ਹੋ ਗਿਆ ਅਤੇ ਏਦਾਂ ਮਾਪਿਆਂ ਨੇ ਸੁੱਖ ਦਾ ਸਾਹ ਲਿਆ। ਐਪਰ ਤੋਤੋ-ਚਾਨ ਨੂੰ ਇਕੋ ਚਿੰਤਾ ਖਾਈ ਜਾ ਰਹੀ ਸੀ ਕਿ ਕੀ ਮਾਂ ਅਤੇ ਡੈਡੀ ਰੌਕੀ ਨੂੰ ਨਾ ਝਿੜਕਣ ਦੇ ਆਪਣੇ ਵਾਅਦੇ ਤੇ ਕਾਇਮ ਰਹਿਣਗੇ ਜਾਂ ਨਹੀਂ।

ਤੋਤੋ-ਚਾਨ ਸਿਰ ਦੇ ਉਪਰੋਂ ਲੈ ਕੇ ਠੋਡੀ ਤਕ ਪੱਟੀਆਂ ਬਨ੍ਹਾਈ ਘਰ ਵਾਪਸ ਆਈ। ਉਹ ਇਕ ਚਿੱਟੇ ਖ਼ਰਗੋਸ਼ ਵਾਂਗ ਲੱਗ ਰਹੀ ਸੀ। ਆਪਣੇ ਇਸ ਵਾਅਦੇ ਦੇ ਬਾਵਜੂਦ ਕਿ ਉਹ ਰੌਕੀ ਨੂੰ ਕੁਝ ਨਹੀਂ ਕਹੇਗਾ, ਡੈਡੀ ਕਿਸੇ ਨਾ ਕਿਸੇ ਢੰਗ ਨਾਲ ਕੁੱਤੇ ਨੂੰ ਤਾੜਨਾ ਜ਼ਰੂਰ ਚਾਹੁੰਦਾ ਸੀ। ਪਰ ਮਾਂ ਨੇ "ਆਪਣਾ ਵਾਅਦਾ ਨਿਭਾਓ" ਕਹਿੰਦੀ ਨਜ਼ਰ ਨਾਲ ਉਸ ਵਲ ਤੱਕਿਆ ਅਤੇ ਡੈਡੀ ਨੇ ਝਕਦੇ ਝਕਦੇ ਆਪਣਾ ਵਾਅਦਾ ਨਿਭਾਇਆ।

ਤੋਤੋ-ਚਾਨ ਵਾਹੋਦਾਹੀ ਘਰ ਅੰਦਰ ਦਾਖ਼ਲ ਹੋਈ। ਉਸ ਨੂੰ ਰੌਕੀ ਨੂੰ ਇਹ ਦੱਸਣ ਦੀ ਬੜੀ ਕਾਹਲੀ ਸੀ ਕਿ ਸਭ ਠੀਕ-ਠਾਕ ਹੈ ਅਤੇ ਹੁਣ ਕਿਸੇ ਨੂੰ ਵੀ ਕੋਈ ਗ਼ੁੱਸਾ ਗਿਲਾ ਨਹੀਂ ਰਿਹਾ। ਪਰ ਉਸ ਨੂੰ ਰੌਕੀ ਕਿਤੇ ਨਜ਼ਰ ਨਾ ਆਇਆ। ਤੋਤੋ-ਚਾਨ ਪਹਿਲੀ ਵਾਰ ਰੋਈ। ਉਹ ਡਾਕਟਰ ਕੋਲ ਵੀ ਨਹੀਂ ਸੀ ਰੋਈ। ਉਹ ਮਨੋਂ ਡਰ ਰਹੀ ਸੀ ਕਿ ਜੇ ਉਹ ਰੋਈ, ਤਾਂ ਇਸ ਨਾਲ ਕੁੱਤੇ ਉੱਪਰ ਉਸ ਦੇ ਮਾਪਿਆਂ ਦਾ ਕਰੋਧ ਹੋਰ ਵਧ ਜਾਵੇਗਾ। ਪਰ ਹੁਣ ਉਸ ਦੇ ਅੱਥਰੂ ਰੁਕਣ ਦਾ ਨਾ ਨਹੀਂ ਸਨ ਲੈ ਰਹੇ। ਰੋਂਦੀ ਹੋਈ, ਉਹ ਆਖੀ ਜਾ ਰਹੀ ਸੀ, "ਰੌਕੀ! ਰੌਕੀ! ਤੂੰ ਕਿਥੇ ਏਂ?"

ਕਈ ਵਾਰ ਹੋਰ ਆਵਾਜ਼ਾਂ ਮਾਰਨ ਪਿੱਛੋਂ, ਉਸ ਦੇ ਅੱਥਰੂ-ਭਿੱਜੇ ਚਿਹਰੇ ਉਪਰ ਇਕ ਮੁਸਕਾਨ ਆ ਗਈ, ਜਦ ਸੋਫ਼ੇ ਪਿੱਛੋਂ ਹੌਲੀ ਹੌਲੀ ਇਕ ਜਾਣੀ-ਪਛਾਣੀ ਭੂਰੀ ਪਿੱਠ ਵਾਲੀ ਚੀਜ਼ ਆਉਂਦੀ ਉਸ ਦੀ ਨਜ਼ਰ ਪਈ। ਤੋਤੋ-ਚਾਨ ਕੋਲ ਪੁੱਜ ਕੇ,

ਉਸ ਨੇ ਹੌਲੀ ਜਿਹੀ ਠੀਕ ਹੋਏ ਕੰਨ ਨੂੰ ਚੱਟਣਾ ਸ਼ੁਰੂ ਕਰ ਦਿੱਤਾ, ਜੋ ਕਿ ਪੱਟੀਆਂ ਵਿਚੋਂ ਬਾਹਰ ਨਿਕਲਿਆ ਦਿਖਾਈ ਦੇ ਰਿਹਾ ਸੀ। ਤੋਤੋ-ਚਾਨ ਨੇ ਰੌਕੀ ਦੇ ਗੱਲ ਦੁਆਲੇ ਬਾਹਾਂ ਵਲਾ ਲਈਆਂ ਅਤੇ, ਉਸ ਦੇ ਕੰਨਾਂ ਦੇ ਅੰਦਰ ਸੁੰਘਿਆ। ਮਾਂ ਅਤੇ ਡੈਡੀ ਕਹਿੰਦੇ ਸਨ ਕਿ ਉਨ੍ਹਾਂ ਵਿਚੋਂ ਬੋ ਆਉਂਦੀ ਸੀ, ਪਰ ਤੋਤੋ-ਚਾਨ ਨੂੰ ਉਹ ਪਿਆਰੀ ਜਾਣੀ-ਪਛਾਣੀ ਮਹਿਕ ਬਹੁਤ ਚੰਗੀ ਲੱਗਦੀ ਸੀ।

ਰੌਕੀ ਅਤੇ ਤੋਤੋ-ਚਾਨ ਬਹੁਤ ਥੱਕੇ ਹੋਏ ਸਨ ਅਤੇ ਉਨ੍ਹਾਂ ਨੂੰ ਬਹੁਤ ਨੀਂਦ ਆ ਰਹੀ ਸੀ।

ਹੁਨਾਲ ਦੇ ਅਖ਼ੀਰ ਦਾ ਚੰਦਰਮਾ, ਬਾਗ਼ ਉਪਰੋਂ ਦੀ ਉਸ ਪੱਟੀਆਂ ਵਾਲੀ ਛੋਟੀ ਕੁੜੀ ਅਤੇ ਉਸ ਕੁੱਤੇ ਨੂੰ ਤੱਕ ਰਿਹਾ ਸੀ, ਜੋ ਮੁੜ ਕਦੀ 'ਸ਼ੇਰ-ਸ਼ੇਰ' ਖੇਡਣਾ ਨਹੀਂ ਸੀ ਚਾਹੁੰਦਾ। ਉਹ ਦੋਵੇਂ ਹੁਣ ਪਹਿਲਾਂ ਨਾਲੋਂ ਵੀ ਚੰਗੇਰੇ ਮਿੱਤਰ ਸਨ।

## ਖੇਡ ਦਿਵਸ

ਤੋਮੋਇ ਦਾ ਖੇਡ ਦਿਵਸ ਹਰ ਸਾਲ ਤਿੰਨ ਨਵੰਬਰ ਨੂੰ ਮਨਾਇਆ ਜਾਂਦਾ ਸੀ। ਮੁੱਖ ਅਧਿਆਪਕ ਨੇ ਬੜੀ ਖੋਜ ਉਪਰੰਤ ਇਹ ਦਿਨ ਨਿਸ਼ਚਿਤ ਕੀਤਾ ਸੀ, ਕਿਉਂਜੋ ਉਨ੍ਹਾਂ ਨੇ ਇਹ ਪਤਾ ਲਾ ਲਿਆ ਸੀ ਕਿ ਤਿੰਨ ਨਵੰਬਰ ਪੱਤਝੜ ਦਾ ਇਕ ਅਜਿਹਾ ਦਿਨ ਸੀ ਜਦ ਬਹੁਤ ਘੱਟ ਮੌਕਿਆਂ ਤੇ ਵਰਖਾ ਹੋਈ ਸੀ। ਸ਼ਾਇਦ ਏਦਾਂ ਉਨ੍ਹਾਂ ਦੇ ਮੌਸਮ ਬਾਰੇ ਜਾਣਕਾਰੀ ਇਕੱਠੀ ਕਰਨ ਦੀ ਮੁਹਾਰਤ ਕਾਰਣ ਸੀ, ਜਾਂ ਸ਼ਾਇਦ, ਸੂਰਜ ਅਤੇ ਬੱਦਲ ਹੀ ਉਨ੍ਹਾਂ ਦੀ ਇੱਛਾ ਵਲ ਧਿਆਨ ਦਿੰਦੇ ਸਨ – ਕਿ ਕਦੀ ਵੀ ਮੀਂਹ ਨੇ 'ਖੇਡ ਦਿਵਸ' ਵਿਚ ਰੁਕਾਵਟ ਨਹੀਂ ਸੀ ਪਾਈ। ਜਿਵੇਂ ਕਿ ਆਸ ਕਰਦੇ ਸਨ, ਜਿਹਨਾਂ ਇਕ ਦਿਨ ਪਹਿਲਾਂ ਹੀ ਸਕੂਲ ਗਰਾਊਂਡਾਂ ਨੂੰ ਖ਼ੂਬ ਸਜਾਇਆ ਹੁੰਦਾ ਅਤੇ ਹਰ ਤਰ੍ਹਾਂ ਦੀਆਂ ਤਿਆਰੀਆਂ ਕੀਤੀਆਂ ਹੁੰਦੀਆਂ। ਖ਼ੈਰ, ਜੋ ਵੀ ਸੀ, ਉਸ ਦਿਨ ਕਿਸੇ ਅਲੌਕਿਕ ਗੱਲ ਸਦਕਾ ਹੀ ਕਦੀ ਮੀਂਹ ਨਹੀਂ ਸੀ ਪਿਆ।

ਜਿਵੇਂ ਕਿ ਤੋਮੋਇ ਵਿਖੇ ਹਰ ਕਿਸਮ ਦੀਆਂ ਗੱਲਾਂ ਵੱਖਰੀ ਭਾਂਤ ਨਾਲ ਹੀ ਕੀਤੀਆਂ ਜਾਂਦੀਆਂ ਸਨ, ਉਸ ਦਾ ਖੇਡ ਦਿਵਸ ਵੀ ਵਿਲੱਖਣ ਹੀ ਹੁੰਦਾ ਸੀ। ਦੂਜੇ ਸਕੂਲਾਂ ਵਰਗੇ ਸਿਰਫ਼ ਦੋ ਹੀ ਖੇਡ-ਮੁਕਾਬਲੇ ਹੁੰਦੇ ਸਨ, ਤੇ ਉਹ ਸਨ : ਰੱਸਾਕਸ਼ੀ ਅਤੇ ਤਿੰਨ-ਟੰਗੀ ਦੌੜ। ਬਾਕੀ ਸਭ ਖੇਡਾਂ ਮੁੱਖ ਅਧਿਆਪਕ ਦੀ ਕਾਢ ਸਨ। ਉਨ੍ਹਾਂ ਲਈ ਕਿਸੇ ਖ਼ਾਸ ਜਾਂ ਲੰਮੇ-ਚੌੜੇ ਸਾਜ਼-ਸਮਾਨ ਦੀ ਲੋੜ ਨਹੀਂ ਸੀ ਹੁੰਦੀ। ਉਨ੍ਹਾਂ ਵਿਚੋਂ ਰੋਜ਼ਾਨਾ ਸਕੂਲੀ-ਜੀਵਨ ਵਿਚ ਵਰਤੋਂ ਵਿਚ ਆਉਣ ਵਾਲੀਆਂ, ਜਾਣੀਆਂ ਪਛਾਣੀਆਂ ਚੀਜ਼ਾਂ ਹੀ ਵਰਤੀਆਂ ਜਾਂਦੀਆਂ।

ਮਿਸਾਲ ਦੇ ਤੌਰ ਤੇ, ਉਥੇ ਕਾਰਪ ਮੱਛੀ ਦੌੜ ਹੁੰਦੀ ਸੀ। ਸਕੂਲ ਦੀਆਂ ਗਰਾਊਂਡਾਂ ਵਿਚ ਕਾਰਪ ਮੱਛੀ ਦੀ ਸ਼ਕਲ ਅਤੇ ਰੰਗ ਦੇ ਵੱਡੇ ਵੱਡੇ, ਗੁਲਾਈਦਾਰ ਕੱਪੜੇ ਦੇ ਗ਼ੁਬਾਰਾ-ਨੁਮਾ ਢਾਂਚੇ ਰੱਖੇ ਜਾਂਦੇ – ਜਿਸ ਤਰ੍ਹਾਂ ਦੇ ਮਈ ਦੇ ਮਹੀਨੇ

ਵਿਚ 'ਮੁੰਡਿਆਂ ਦੇ ਦਿਨ' ਵਾਲੇ ਮੇਲੇ ਵਿਚ ਖੰਭਿਆਂ ਤੋਂ ਲਟਕਾਏ ਜਾਂਦੇ ਹਨ। ਇਸ਼ਾਰਾ ਹੁੰਦੇ ਸਾਰ ਹੀ, ਬੱਚਿਆਂ ਨੇ ਉਨ੍ਹਾਂ ਕਾਰਪ ਗ਼ੁਬਾਰਿਆਂ ਵਲ ਦੌੜਨਾ ਹੁੰਦਾ ਸੀ ਅਤੇ ਉਨ੍ਹਾਂ ਦੇ ਮੂੰਹ ਤੋਂ ਲੈ ਕੇ ਪੂਛ ਤਕ ਘਿਸਰ ਕੇ ਦੌੜ ਸ਼ੁਰੂ ਕਰਨ ਵਾਲੀ ਥਾਂ 'ਤੇ ਵਾਪਸ ਪੁੱਜਣਾ ਹੁੰਦਾ ਸੀ। ਉਥੇ ਤਿੰਨ ਕਾਰਪ ਮੱਛੀਆਂ ਹੁੰਦੀਆਂ ਸਨ – ਇਕ ਲਾਲ ਤੇ ਦੋ ਨੀਲੀਆਂ – ਏਦਾਂ ਇਕ ਵਾਰ ਸਿਰਫ਼ ਤਿੰਨ ਹੀ ਬੱਚੇ ਦੌੜ ਸਕਦੇ ਸਨ। ਵੇਖਣ ਨੂੰ ਇਹ ਦੌੜ-ਮੁਕਾਬਲਾ ਬੜਾ ਸੌਖਾ ਜਾਪਦਾ ਸੀ ਪਰ ਹੈ ਸੀ ਕਾਫ਼ੀ ਮੁਸ਼ਕਲ। ਅੰਦਰ ਕਾਫ਼ੀ ਹਨੇਰਾ ਹੁੰਦਾ ਸੀ ਅਤੇ ਕਾਰਪ ਮੱਛੀ ਵੀ ਕਾਫ਼ੀ ਲੰਮੀ ਹੁੰਦੀ ਸੀ। ਇਸ ਲਈ ਬੜੀ ਆਸਾਨੀ ਨਾਲ ਰਾਹ ਭੁੱਲਣ ਦੀ ਗੁੰਜਾਇਸ਼ ਰਹਿੰਦੀ ਸੀ। ਤੋਤੋ-ਚਾਨ ਨਾਲ ਕਾਫ਼ੀ ਬੱਚੇ, ਮੂੰਹ ਰਾਹੀਂ ਵਾਪਸ ਆਉਂਦੇ ਰਹਿੰਦੇ ਅਤੇ ਆ ਕੇ ਆਪਣੀ ਗ਼ਲਤੀ ਦਾ ਇਹਸਾਸ ਕਰ ਕੇ ਮੁੜ ਕਾਹਲੀ ਨਾਲ ਅੰਦਰ ਵੜਦੇ ਰਹਿੰਦੇ। ਇਹ ਵੇਖਣ ਵਿਚ ਬੜਾ ਮਜ਼ਾ ਆਉਂਦਾ ਕਿਉਂਜੋ ਅੰਦਰ, ਬੱਚਿਆਂ ਦੇ ਅੱਗੇ-ਪਿੱਛੇ ਜਾਣ ਕਾਰਣ ਕਾਰਪ ਮੱਛੀਆਂ ਏਦਾਂ ਹਿਲਦੀਆਂ ਜਿਵੇਂ ਉਹ ਜਿਉਂਦੀਆਂ ਜਾਗਦੀਆਂ ਮੱਛੀਆਂ ਹੋਣ।

ਇਕ ਹੋਰ ਖੇਡ ਹੁੰਦੀ ਸੀ 'ਮਾਂ ਨੂੰ ਲੱਭੋ'। ਇਸ਼ਾਰਾ ਹੁੰਦੇ ਸਾਰ ਹੀ ਬੱਚਿਆਂ ਨੂੰ ਪਾਸੇ-ਭਾਰ ਟਿਕਾਈ ਲੱਕੜ ਦੀ ਇਕ ਪੌੜੀ ਵਲ ਨੱਠ ਕੇ ਜਾਣਾ ਹੁੰਦਾ ਸੀ। ਫੇਰ ਉਸ ਦੇ ਡੰਡਿਆਂ ਵਿਚੋਂ ਦੀ ਘਿਸਰ ਕੇ ਇਕ ਟੋਕਰੀ ਵਿਚੋਂ ਇਕ ਲਿਫ਼ਾਫ਼ਾ ਫੜਨਾ ਹੁੰਦਾ ਸੀ। ਫੇਰ ਉਸ ਨੂੰ ਖੋਲ੍ਹ ਕੇ ਵੇਖਣਾ ਹੁੰਦਾ ਸੀ ਕਿ ਉਸ ਵਿਚ ਕੀ ਲਿਖਿਆ ਹੋਇਆ ਹੈ। ਮਿਸਾਲ ਵਜੋਂ ਜੇ ਕਿਸੇ ਬੱਚੇ ਨੂੰ ਉਸ ਵਿਚ ਇਹ ਲਿਖਿਆ ਮਿਲਦਾ ''ਸੱਕੋ-ਚਾਨ ਦੀ ਮਾਂ'', ਤਦ ਉਹ ਬੱਚਾ ਉਸ ਨੂੰ ਦਰਸ਼ਕਾਂ ਦੀ ਭੀੜ ਵਿਚੋਂ ਲੱਭ ਕੇ, ਉਸ ਦਾ ਹੱਥ ਫੜ ਕੇ ਦੌੜ ਮੁੱਕਣ ਵਾਲੀ ਲੀਕ ਤਕ ਉਸ ਨਾਲ ਵਾਪਸ ਪਰਤਦਾ। ਪੌੜੀ ਦੇ ਡੰਡਿਆਂ ਵਿਚੋਂ ਬਿੱਲੀ ਵਰਗੀ ਚੁਸਤੀ-ਫੁਰਤੀ ਨਾਲ ਲੰਘਣਾ ਹੁੰਦਾ ਸੀ, ਨਹੀਂ ਤਾਂ ਬੱਚੇ ਦਾ ਲੱਕ ਹੀ ਉਸ ਵਿਚ ਫਸ ਸਕਦਾ ਸੀ। ਇਸ ਤੋਂ ਇਲਾਵਾ, ਬੱਚੇ ਨੂੰ ਇਹ ਪਤਾ ਹੋਣਾ ਜ਼ਰੂਰੀ ਹੁੰਦਾ ਸੀ ਕਿ ਸੱਕੋ-ਚਾਨ ਦੀ ਮਾਂ ਕਿਹੜੀ ਸੀ। ਪਰ ਜੇਕਰ ਕਾਗ਼ਜ਼ ਵਿਚ ਇਹ ਲਿਖਿਆ ਹੁੰਦਾ 'ਮਿਸ ਓਕੂ ਦੀ ਭੈਣ', ਜਾਂ 'ਮਾਸਟਰ ਤਸੂਅ ਦੀ ਮਾਂ', ਜਾਂ 'ਮਿਸਿਜ਼ ਕਿਊਨੀਨੇਰੀ ਦਾ ਪੁੱਤ' ਜਿਨ੍ਹਾਂ ਨੂੰ ਉਕਤ ਬੱਚਾ ਪਹਿਲਾਂ ਕਦੀ ਨਾ ਮਿਲਿਆ ਹੁੰਦਾ, ਤਦ ਉਸ ਨੂੰ ਦਰਸ਼ਕਾਂ ਕੋਲ ਜਾ ਕੇ ਉੱਚੀ ਸਾਰੀ ਆਵਾਜ਼ ਮਾਰਨੀ ਪੈਂਦੀ 'ਮਿਸ ਓਕੂ ਦੀ ਭੈਣ!' ਇਹ ਬੜੀ ਦਲੇਰੀ ਦੀ ਗੱਲ ਹੁੰਦੀ। ਜਿਹੜੇ ਬੱਚਿਆਂ ਨੂੰ ਖ਼ੁਸ਼ਕਿਸਮਤੀ ਨਾਲ ਆਪਣੀਆਂ ਮਾਵਾਂ ਨੂੰ ਨਾਲ ਲੈਣ ਦੀ ਪਰਚੀ ਹੀ ਮਿਲਦੀ ਤਦ ਉਹ ਟਪੂਸੀਆਂ ਮਾਰ ਕੇ ਰੌਲਾ ਪਾਉਂਦੇ 'ਮਾਂ! ਮਾਂ! ਜਲਦੀ ਆਵੋ!' ਦਰਸ਼ਕਾਂ ਨੂੰ ਵੀ, ਇਸ ਖੇਡ ਲਈ ਵਾਹਵਾ ਚੌਕਸ ਖੜੇ ਰਹਿਣਾ ਪੈਂਦਾ। ਇਸ ਗੱਲ ਦਾ ਕੋਈ ਪਤਾ ਨਹੀਂ ਸੀ ਹੁੰਦਾ ਕਿ ਕਦ ਉਨ੍ਹਾਂ ਨੂੰ ਆਵਾਜ਼ ਪੈ ਜਾਣੀ ਸੀ ਅਤੇ ਉਨ੍ਹਾਂ ਨੂੰ ਆਪਣੇ ਮੇਜ਼ ਜਾਂ ਚਟਾਈ ਤੋਂ ਜਲਦੀ ਨਾਲ ਉਠ ਕੇ ਤੇਜ਼ੀ ਨਾਲ ਉਥੇ ਪੁੱਜਣਾ ਪੈਣਾ ਸੀ ਜਿਥੇ ਕਿਸੇ ਦਾ ਬੱਚਾ

ਉਨ੍ਹਾਂ ਨੂੰ ਉਡੀਕ ਰਿਹਾ ਹੁੰਦਾ ਸੀ ਅਤੇ ਉਥੇ ਪੁੱਜ ਕੇ ਉਸ ਦਾ ਹੱਥ ਫੜ ਕੇ ਅੱਗੇ ਦੌੜ ਜਾਣਾ ਹੁੰਦਾ ਸੀ। ਏਦਾਂ ਜਦ ਇਕ ਬੱਚਾ ਵੱਡਿਆਂ ਸਾਹਵੇਂ ਆ ਕੇ ਰੁਕਦਾ, ਪਿਤਾ ਤਕ ਆਪਣਾ ਸਾਹ ਰੋਕੀ ਉਡੀਕਦੇ ਹੁੰਦੇ ਕਿ ਕਿਸ ਨੂੰ ਆਵਾਜ਼ ਪੈਂਦੀ ਏ। ਗੱਪਸ਼ਪ ਲੜਾਉਣ ਲਈ ਸਮਾਂ ਨਾ ਮਿਲਦਾ। ਬੱਚਿਆਂ ਵਾਂਗ ਵੱਡਿਆਂ ਨੂੰ ਵੀ ਖੇਡਾਂ ਵਿਚ ਉਨ੍ਹਾਂ ਜਿੰਨਾ ਹੀ ਹਿੱਸਾ ਲੈਣਾ ਪੈਂਦਾ।

ਮੁੱਖ ਅਧਿਆਪਕ ਅਤੇ ਦੂਜੇ ਅਧਿਆਪਕ ਵੀ ਰੱਸਾ-ਕਸ਼ੀ ਦੀਆਂ ਦੋ ਟੀਮਾਂ ਵਿਚ ਬੱਚਿਆਂ ਨਾਲ ਸ਼ਾਮਲ ਹੁੰਦੇ, ਰੱਸਾ ਖਿੱਚਦੇ ਅਤੇ ਉੱਚੀ ਸਾਰੀ ਬੋਲਦੇ, ''ਹਈ ਸ਼ਾ, ਹਈ ਸ਼ਾ!'' ਜਦ ਕਿ ਯਾਸੁਆਕੀ-ਚਾਨ ਵਰਗੇ ਬੱਚੇ ਜੋ ਰੱਸਾ ਨਾ ਖਿੱਚ ਸਕਦੇ, ਰੱਸੇ ਦੇ ਵਿਚਕਾਰ ਬੱਧੇ ਰੁਮਾਲ 'ਤੇ ਨਜ਼ਰ ਰੱਖਣ ਦਾ ਕੰਮ ਕਰਦੇ ਅਤੇ ਵੇਖਦੇ ਕਿ ਕਿਹੜੀ ਧਿਰ ਜਿੱਤ ਰਹੀ ਸੀ।

ਸਭ ਤੋਂ ਪਿਛੋਂ ਹੁੰਦੀ ਹੈ ਰਿਲੇ-ਰੇਸ। ਇਸ ਵਿਚ ਸਾਰਾ ਸਕੂਲ ਹਿੱਸਾ ਲੈਂਦਾ। ਤੋਮੋਇ ਵਿਖੇ ਇਹ ਦੌੜ ਵੀ ਵੱਖਰੀ ਕਿਸਮ ਦੀ ਹੁੰਦੀ। ਕਿਸੇ ਨੇ ਵੀ ਬਹੁਤ ਦੂਰ ਤਕ ਦੌੜਨਾ ਨਹੀਂ ਸੀ ਹੁੰਦਾ। ਸਿਰਫ਼ ਹਾਲ ਕਮਰੇ ਨੂੰ ਜਾਂਦੀਆਂ ਕੰਕਰੀਟ ਦੀਆਂ ਪੌੜੀਆਂ ਦੀ ਅਰਧ-ਗੋਲਾਈਦਾਰ ਚੜ੍ਹਾਈ ਤੇ ਦੌੜਦੇ ਹੋਏ ਉੱਪਰ ਜਾ ਕੇ ਥੱਲੇ ਆਉਣਾ ਹੁੰਦਾ ਸੀ। ਪਹਿਲੀ ਨਜ਼ਰੇ ਇਹ ਬਹੁਤ ਆਸਾਨ ਗੱਲ ਜਾਪਦੀ ਸੀ ਪਰ ਪੌੜੀਆਂ ਗ਼ੈਰ-ਮਾਮੂਲੀ ਤੌਰ ਤੇ ਘੱਟ ਡੂੰਘੀਆਂ ਅਤੇ ਇਕ ਦੂਜੇ ਦੇ ਨਜ਼ਦੀਕ ਸਨ। ਕਿਸੇ ਨੂੰ ਵੀ ਇਕ ਪਾਇਦਾਨ ਤੋਂ ਵੱਧ ਚੜ੍ਹਨ ਦੀ ਆਗਿਆ ਨਹੀਂ ਸੀ। ਏਦਾਂ ਖਾਣੇ ਦੇ ਸਮੇਂ ਹਰ ਰੋਜ਼ ਪੈਰਾਂ ਹੇਠ ਗਾਹੇ ਜਾਣ ਵਾਲੇ ਪੌੜੀ ਦੇ ਜਾਣੇ-ਪਛਾਣੇ ਪਾਇਦਾਨਾਂ ਦਾ, ਖੇਡ ਦਿਵਸ ਵਾਲੇ ਦਿਨ ਇਕ ਵਖਰਾ ਪੱਖ ਸਾਹਮਣੇ ਆਉਂਦਾ। ਬੱਚੇ ਕਿਲਕਾਰੀਆਂ ਮਾਰਦੇ ਤੇਜ਼ੀ ਨਾਲ ਉਨ੍ਹਾਂ 'ਤੇ ਚੜ੍ਹਦੇ-ਉਤਰਦੇ। ਦੂਰ ਖੜੇ ਵੇਖ ਰਹੇ ਬੰਦੇ ਨੂੰ ਉਹ ਨਜ਼ਾਰਾ ਇਕ ਖ਼ੂਬਸੂਰਤ ਕਲਾਈਡੋਸਕੋਪ (ਗੁਲਬੀਨ) ਵਾਂਗ ਜਾਪਦਾ, ਜੋ ਰੰਗ-ਬਰੰਗੇ ਨਜ਼ਾਰੇ ਪੇਸ਼ ਕਰ ਰਹੀ ਹੁੰਦੀ ਹੈ। ਉਪਰਲੇ ਪੌੜ ਨਾਲ ਉਥੇ ਪੂਰੇ ਅੱਠ ਪਾਇਦਾਨ ਬਣਦੇ ਸਨ।

ਤੋਤੋ-ਚਾਨ ਅਤੇ ਉਸ ਦੇ ਹਮ-ਜਮਾਤੀਆਂ ਲਈ ਪਹਿਲਾ ਖੇਡ ਦਿਵਸ ਵਾਹਵਾ ਖ਼ੁਸ਼ਗਵਾਰ ਦਿਨ ਸੀ, ਜਿਵੇਂ ਕਿ ਮੁੱਖ ਅਧਿਆਪਕ ਨੂੰ ਆਸ ਸੀ। ਬੱਚਿਆਂ ਦੁਆਰਾ ਇਕ ਦਿਨ ਪਹਿਲਾਂ ਤਿਆਰ ਕੀਤੀਆਂ ਕਾਗ਼ਜ਼ ਦੀਆਂ ਲੜੀਆਂ ਅਤੇ ਸੁਨਹਿਰੀ ਸਿਤਾਰਿਆਂ ਦੀਆਂ ਸਜਾਵਟਾਂ ਅਤੇ ਫ਼ੌਜੀ ਮਾਰਚ ਦੀਆਂ ਜੋਸ਼ੀਲੀਆਂ ਧੁਨਾਂ ਵਾਲੇ ਫ਼ੋਨੋਗਰਾਫ਼ ਰਿਕਾਰਡ ਸਮਾਂ ਬੰਨ੍ਹ ਰਹੇ ਸਨ ਅਤੇ ਉਸ ਦਿਨ ਨੂੰ ਮੇਲੇ ਦਾ ਰੂਪ ਪ੍ਰਦਾਨ ਕਰ ਰਹੇ ਸਨ।

ਤੋਤੋ-ਚਾਨ ਨੇ ਨੀਲੀ ਨਿੱਕਰ ਅਤੇ ਚਿੱਟਾ ਬਲਾਊਜ਼ ਪਹਿਨ ਰੱਖਿਆ ਸੀ, ਭਾਵੇਂ ਉਸ ਨੂੰ ਐਥਲੀਟਾਂ ਵਾਲੇ ਟਰੈਕ-ਸੂਟ ਪਾਉਣਾ ਪਸੰਦ ਸੀ। ਉਸ ਨੂੰ ਉਹ ਪਹਿਨਣ ਦੀ ਸੱਧਰ ਸੀ। ਇਕ ਦਿਨ ਸਕੂਲ ਬੰਦ ਹੋਣ ਪਿੱਛੋਂ ਮੁੱਖ ਅਧਿਆਪਕ ਕੁਝ ਕਿੰਡਰਗਾਟਨ ਅਧਿਆਪਕਾਂ ਦੀ ਤਾਲ-ਕਸਰਤ ਦੀ ਕਲਾਸ ਲੈ ਰਹੇ ਸਨ ਅਤੇ

ਤੋਤੋ-ਚਾਨ ਨੂੰ ਉਥੇ ਕੁਝ ਤੀਵੀਆਂ ਨੂੰ ਟਰੈਕ-ਸੂਟ ਪਹਿਨੀ ਤਕ ਕੇ ਬੜਾ ਚੰਗਾ ਲੱਗਾ ਸੀ। ਜਿਹੜੀ ਗੱਲ ਉਸ ਨੂੰ ਬਹੁਤ ਪਸੰਦ ਆਈ ਸੀ, ਉਹ ਇਹ ਸੀ ਕਿ ਜਦ ਉਹ ਤੀਵੀਆਂ ਆਪਣੇ ਪੈਰ ਜ਼ਮੀਨ ਤੇ ਮਾਰਦੀਆਂ, ਉਨ੍ਹਾਂ ਦੀਆਂ ਪਿੰਨੀਆਂ ਦੇ ਪੱਠੇ ਟਰੈਕ-ਸੂਟ ਹੇਠੋਂ ਬੜੇ ਖ਼ੂਬਸੂਰਤ ਅੰਦਾਜ ਵਿਚ ਫਰਕਦੇ ਤੇ ਲਹਿਰਾਉਂਦੇ ਨਜ਼ਰ ਆਉਂਦੇ। ਉਹ ਨੱਠੀ ਨੱਠੀ ਘਰ ਗਈ। ਇਕ ਨਿੱਕਰ ਕੱਢੀ, ਪਾ ਲਈ ਅਤੇ ਫ਼ਰਸ਼ ਉਪਰ ਪੈਰ ਮਾਰਿਆ। ਪਰ ਉਸ ਦੇ ਪਤਲੇ, ਬੱਚਕਾਨਾ ਪੱਟ ਜ਼ਰਾ ਨਾ ਫਰਕੇ। ਕਾਫ਼ੀ ਵਾਰ ਕੋਸ਼ਿਸ਼ ਕਰਨ ਮਗਰੋਂ, ਉਹ ਇਸ ਸਿੱਟੇ ਤੇ ਪੁੱਜੀ ਕਿ ਇਸ ਦਾ ਕਾਰਣ ਉਨ੍ਹਾਂ ਤੀਵੀਆਂ ਦੁਆਰਾ ਪਹਿਨੀ ਹੋਈ ਪੁਸ਼ਾਕ ਸੀ। ਉਸ ਨੇ ਪੁੱਛਿਆ ਕਿ ਉਨ੍ਹਾਂ ਨੇ ਭਲਾ ਕੀ ਪਹਿਨ ਰੱਖਿਆ ਸੀ ਅਤੇ ਮਾਂ ਨੇ ਸਮਝਾਇਆ ਕਿ ਉਨ੍ਹਾਂ ਨੇ ਅਥਲੀਟਾਂ ਵਾਲੇ ਕੱਪੜੇ (ਟਰੈਕ-ਸੂਟ) ਪਹਿਨੇ ਹੋਏ ਸਨ। ਉਸ ਨੇ ਮਾਂ ਨੂੰ ਕਹਿ ਦਿੱਤਾ ਕਿ ਉਹ ਖੇਡ ਦਿਵਸ ਵਾਲੇ ਦਿਨ ਜ਼ਰੂਰ ਹੀ ਟਰੈਕ-ਸੂਟ ਪਹਿਨਣਾ ਚਾਹੁੰਦੀ ਸੀ, ਪਰ ਉਹ ਛੋਟੇ ਸਾਈਜ਼ ਵਿਚ ਬਾਜ਼ਾਰੋਂ ਨਾ ਮਿਲੇ। ਇਸ ਕਾਰਣ, ਤੋਤੋ-ਚਾਨ ਨੂੰ ਨਿੱਕਰ ਨਾਲ ਹੀ ਗੁਜ਼ਾਰਾ ਕਰਨਾ ਪਿਆ। ਅਫ਼ਸੋਸ ਤਾਂ ਇਸ ਗੱਲ ਦਾ ਸੀ ਕਿ ਉਨ੍ਹਾਂ ਨਾਲ ਪੱਠੇ ਨਹੀਂ ਸਨ ਫਰਕਦੇ।

ਖੇਡ ਦਿਵਸ ਤੇ ਇਕ ਹੈਰਾਨੀ ਭਰੀ ਘਟਨਾ ਵਾਪਰੀ। ਸਕੂਲ ਵਿਚ ਸਭ ਤੋਂ ਛੋਟੀਆਂ ਲੱਤਾਂ ਤੇ ਬਾਹਵਾਂ ਵਾਲਾ ਤਾਕਾਹਾਸ਼ੀ, ਹਰ ਚੀਜ਼ ਵਿਚ ਪਹਿਲੇ ਨੰਬਰ ਤੇ ਆਇਆ। ਇਹ ਨਾ ਮੰਨਣ ਯੋਗ ਗੱਲ ਸੀ। ਜਦ ਬਾਕੀ ਬੱਚੇ ਹਾਲੀ ਕਾਰਪ ਮੱਛੀਆਂ ਅੰਦਰ ਘਿਸਰ ਹੀ ਰਹੇ ਸਨ, ਤਾਕਾਹਾਸ਼ੀ ਇਕ ਅੱਖ ਦੇ ਪਲਕਾਰੇ ਵਿਚ ਉਸ 'ਚੋਂ ਨਿਕਲ ਗਿਆ ਸੀ ਅਤੇ ਜਦ ਦੂਜੇ ਪੌੜੀ ਵਿਚੋਂ ਹਾਲੀ ਆਪਣੇ ਸਿਰ ਕੱਢ ਹੀ ਰਹੇ ਸਨ, ਉਹ ਪਹਿਲਾਂ ਹੀ ਉਸ ਵਿਚੋਂ ਨਿਕਲ ਕੇ, ਕਈ ਗਜ਼ ਅਗਾਂਹ ਲੰਘ ਚੁੱਕਾ ਸੀ। ਜਿਥੋਂ ਤਕ ਹਾਲ ਕਮਰੇ ਦੀਆਂ ਪੌੜੀਆਂ ਚੜ੍ਹਨ ਵਾਲੀ ਰਿਲੇ ਰੇਸ ਦਾ ਸਵਾਲ ਸੀ, ਜਦ ਕਿ ਹਾਲੀ ਸਾਰੇ ਜਣੇ ਇਕ ਇਕ ਪੌੜੀ ਚੜ੍ਹਨ ਵਿਚ ਲੱਗੇ ਹੋਏ ਸਨ, ਤਾਕਾਹਾਸ਼ੀ – ਆਪਣੀਆਂ ਛੋਟੀਆਂ ਛੋਟੀਆਂ ਲੱਤਾਂ ਨੂੰ ਪਿਸਟਨ ਵਾਂਗ ਹਿਲਾਉਂਦਾ – ਇਕੋ-ਸਾਹੇ ਉਨ੍ਹਾਂ ਤੋਂ ਉਤਾਂਹ ਚੜ੍ਹ ਗਿਆ, ਅਤੇ ਇਕ ਤੇਜ਼ ਚਲਾਈ ਗਈ ਫ਼ਿਲਮ ਵਾਂਗ ਝੱਟ ਹੀ ਹੇਠਾਂ ਉਤਰ ਆਇਆ।

''ਸਾਨੂੰ ਤਾਕਾਹਾਸ਼ੀ ਨੂੰ ਹਰਾਉਣ ਲਈ ਕੋਸ਼ਿਸ਼ ਕਰਨੀ ਪੈਣੀ ਹੈ,'' ਉਹ ਸਭ ਕਹਿਣ ਲੱਗੇ।

ਉਸ ਨੂੰ ਹਰਾਉਣ ਦਾ ਇਰਾਦਾ ਬਣਾ ਕੇ, ਬੱਚਿਆਂ ਨੇ ਪੂਰੀ ਵਾਹ ਲਾਈ, ਪਰ ਉਨ੍ਹਾਂ ਦੇ ਸਾਰੇ ਜਤਨਾਂ ਦੇ ਬਾਵਜੂਦ, ਹਰ ਵਾਰ ਤਾਕਾਹਾਸ਼ੀ ਦੀ ਹੀ ਜਿੱਤ ਹੋਈ। ਤੋਤੋ-ਚਾਨ ਨੇ ਵੀ ਕਾਫ਼ੀ ਜਤਨ ਕੀਤੇ, ਪਰ ਉਹ ਤਾਕਾਹਾਸ਼ੀ ਨੂੰ ਕਦੀ ਹਰਾ ਨਾ ਸਕੀ। ਉਹ ਸਿੱਧੀ ਦੌੜ ਵਿਚ ਤਾਂ ਉਸ ਤੋਂ ਅੱਗੇ ਲੰਘ ਸਕਦੇ ਸਨ, ਪਰ ਔਖੀਆਂ ਥਾਵਾਂ 'ਤੇ ਦੌੜਨ ਸਮੇਂ ਉਸ ਤੋਂ ਮਾਤ ਖਾ ਜਾਂਦੇ।

ਤਾਕਾਹਾਸ਼ੀ ਆਪਣੇ ਇਨਾਮ ਲੈਣ ਗਿਆ, ਬਹੁਤ ਖ਼ੁਸ਼ ਅਤੇ ਗ਼ਰੂਰਿਆ ਨਜ਼ਰ

ਆਉਂਦਾ ਸੀ। ਉਹ ਹਰ ਇਕ ਖੇਡ 'ਚੋਂ ਪਹਿਲੇ ਨੰਬਰ ਤੇ ਆਇਆ ਸੀ, ਇਸ ਕਰਕੇ ਇਕ ਇਨਾਮ ਪਿੱਛੋਂ ਦੂਜਾ ਇਕੱਠਾ ਕਰੀ ਗਿਆ। ਹਰ ਕੋਈ ਰਸ਼ਕ-ਭਰੀਆਂ ਨਜ਼ਰਾਂ ਨਾਲ ਉਸ ਨੂੰ ਤੱਕ ਰਿਹਾ ਸੀ।

''ਅਗਲੇ ਸਾਲ ਮੈਂ ਤਾਕਾਹਾਸ਼ੀ ਨੂੰ ਮਾਤ ਦਿਆਂਗਾ!'' ਹਰੇਕ ਬੱਚੇ ਨੇ ਆਪਣੇ ਆਪ ਨੂੰ ਮਨ ਵਿਚ ਕਿਹਾ। ਪਰ ਹਰ ਸਾਲ ਤਾਕਾਹਾਸ਼ੀ ਹੀ ਬਾਜ਼ੀ ਮਾਰ ਜਾਂਦਾ ਅਤੇ ਉਹ ਹੀ ਨਾਮੀ ਅਥਲੀਟ ਹੁੰਦਾ।

ਹੁਣ, ਇਨਾਮ ਵੀ, ਮੁੱਖ ਅਧਿਆਪਕ ਦੇ ਸੁਭਾਅ ਅਨੁਸਾਰ ਵਿਲੱਖਣ ਹੀ ਹੁੰਦੇ ਸਨ। ਪਹਿਲਾ ਇਨਾਮ ਇਕ ਵੱਡੀ ਸਾਰੀ ਮੂਲੀ ਦਾ ਹੋ ਸਕਦਾ ਸੀ; ਦੂਜਾ ਇਨਾਮ, ਦੋ ਗ਼ਿਮੀਕੰਦਾਂ ਦਾ; ਤੀਜੇ ਨੰਬਰ ਦੇ ਇਨਾਮ ਵਜੋਂ, ਪਾਲਕ ਦਾ ਥੱਬਾ ਦਿੱਤਾ ਜਾ ਸਕਦਾ ਸੀ। ਇਨਾਮ ਵਿਚ ਏਦਾਂ ਦੀਆਂ ਹੀ ਚੀਜ਼ਾਂ ਦਿੱਤੀਆਂ ਜਾਂਦੀਆਂ ਸਨ। ਕਾਫ਼ੀ ਵੱਡੀ ਹੋਣ ਤਕ ਤੋਤੋ-ਚਾਨ ਇਹੋ ਹੀ ਸਮਝਦੀ ਰਹੀ ਕਿ ਸਾਰੇ ਸਕੂਲ 'ਖੇਡ ਦਿਵਸ' ਦੇ ਇਨਾਮਾਂ ਵਜੋਂ ਸਬਜ਼ੀਆਂ ਹੀ ਦਿੰਦੇ ਹਨ।

ਉਨ੍ਹੀਂ ਦਿਨੀਂ, ਬਹੁਤ ਸਕੂਲ ਇਨਾਮ ਵਿਚ ਕਾਪੀਆਂ, ਪੈਂਸਲਾਂ ਅਤੇ ਰਬੜ ਦਿੰਦੇ ਸਨ। ਤੋਮੋਇ ਦੇ ਬੱਚਿਆਂ ਨੂੰ ਇਹ ਨਹੀਂ ਸੀ ਪਤਾ, ਪਰ ਉਹ ਸਬਜ਼ੀਆਂ ਦਿੱਤੇ ਜਾਣ ਤੇ ਖ਼ੁਸ਼ ਨਹੀਂ ਸਨ। ਉਦਾਹਰਣ ਵਜੋਂ, ਤੋਤੋ-ਚਾਨ, ਜਿਸ ਨੂੰ ਗ਼ਿਮੀਕੰਦ ਅਤੇ ਕੁਝ ਗੰਢੇ ਮਿਲੇ ਸਨ, ਇਸ ਗੱਲੋਂ ਪਰੇਸ਼ਾਨ ਸੀ ਕਿ ਉਹ ਉਨ੍ਹਾਂ ਨੂੰ ਰੇਲ-ਗੱਡੀ ਵਿਚ ਕਿਵੇਂ ਨਾਲ ਚੁੱਕੀ ਫਿਰੇਗੀ। ਵੱਖ ਵੱਖ ਗੱਲਾਂ ਲਈ ਕਈ ਵਾਧੂ ਇਨਾਮ ਵੀ ਦਿਤੇ ਗਏ ਸਨ, ਏਦਾਂ ਖੇਡ ਦਿਵਸ ਦੇ ਖ਼ਾਤਮੇ ਸਮੇਂ ਤੋਮੋਇ ਦੇ ਹਰੇਕ ਬੱਚੇ ਨੂੰ ਕਿਸੇ ਨਾ ਕਿਸੇ ਕਿਸਮ ਦੀ ਸਬਜ਼ੀ ਜ਼ਰੂਰ ਮਿਲ ਗਈ ਸੀ। ਗੱਲ ਤਾਂ ਇਹ ਸੀ ਕਿ ਭਲਾ ਬੱਚੇ ਸਬਜ਼ੀ ਸਕੂਲੋਂ ਘਰ ਲਿਜਾਣ ਬਾਰੇ ਪਰੇਸ਼ਾਨ ਕਿਉਂ ਸਨ? ਕੋਈ ਵੀ ਜਣਾ, ਜਦ ਉਸ ਦੀ ਮਾਂ ਉਸ ਨੂੰ ਸਬਜ਼ੀਆਂ ਖ਼ਰੀਦਣ ਲਈ ਕਦੀ ਬਾਹਰ ਘੱਲਦੀ, ਤਾਂ ਮਹਿਸੂਸ ਨਹੀਂ ਸੀ ਕਰਦਾ, ਪਰ ਸਕੂਲੋਂ ਘਰ ਸਬਜ਼ੀਆਂ ਲਿਜਾਣ ਨੂੰ ਉਹ ਅਜੀਬ ਜਿਹੀ ਗੱਲ ਸਮਝਦੇ ਹੋਏ ਜ਼ਰਾ ਝਾਕਾ ਮਹਿਸੂਸਦੇ ਸਨ।

ਇਕ ਮੋਟੇ ਜਿਹੇ ਮੁੰਡੇ ਨੂੰ ਸਮਝ ਨਹੀਂ ਸੀ ਆ ਰਹੀ ਕਿ ਉਹ ਉਥੋਂ ਜਿੱਤੀ ਹੋਈ ਬੰਦ-ਗੋਭੀ ਦਾ ਕੀ ਕਰੇ।

''ਮੈਂ ਨਹੀਂ ਚਾਹੁੰਦਾ ਕਿ ਕੋਈ ਮੈਨੂੰ ਇਹ ਚੁੱਕ ਕੇ ਲਿਜਾਂਦੇ ਹੋਏ ਤੱਕੇ,'' ਉਸ ਕਿਹਾ। ''ਮੇਰਾ ਖ਼ਿਆਲ ਏ ਮੈਂ ਇਸ ਨੂੰ ਸੁੱਟ ਹੀ ਦੇਵਾਂ।''

ਮੁੱਖ ਅਧਿਆਪਕ ਨੂੰ ਸ਼ਾਇਦ ਉਨ੍ਹਾਂ ਦੀ ਬੁੜਬੁੜ ਦੀ ਭਿਣਕ ਪੈ ਗਈ ਸੀ। ਇਸ ਕਰਕੇ ਉਹ ਆਪਣੀਆਂ ਗਾਜਰਾਂ ਅਤੇ ਮੂਲੀਆਂ ਅਤੇ ਹੋਰ ਨਿੱਕ-ਸੁੱਕ ਫੜੀ ਖੜੇ ਬੱਚਿਆਂ ਕੋਲ ਚਲੇ ਗਏ।

''ਕੀ ਗੱਲ ਏ? ਕੀ ਤੁਹਾਨੂੰ ਇਹ ਚੀਜ਼ਾਂ ਨਹੀਂ ਚਾਹੀਦੀਆਂ?'' ਉਨ੍ਹਾਂ ਪੁੱਛਿਆ। ਫੇਰ ਉਨ੍ਹਾਂ ਕਹਿਣਾ ਸ਼ੁਰੂ ਕੀਤਾ, ''ਅੱਜ ਰਾਤ ਦੇ ਖਾਣੇ ਵਾਸਤੇ ਆਪਣੀਆਂ ਮਾਵਾਂ ਕੋਲੋਂ ਇਹ ਸਬਜ਼ੀਆਂ ਬਨਵਾਉਣੀਆਂ। ਇਹ ਸਬਜ਼ੀਆਂ ਤੁਹਾਡੀ ਆਪਣੀ ਕਮਾਈ

ਹਨ। ਤੁਸੀਂ ਹਿੰਮਤ ਤੇ ਜਤਨ ਕਰ ਕੇ ਆਪਣੇ ਟੱਬਰਾਂ ਲਈ ਇਹ ਖਾਣਾ ਹਾਸਲ ਕੀਤਾ ਹੈ। ਕਿਉਂ ਬਈ ਕਿੱਦਾਂ ਰਿਹਾ? ਮੈਂ ਸ਼ਰਤ ਲਾ ਕੇ ਕਹਿ ਸਕਦਾਂ ਕਿ ਇਸਦਾ ਆਪਣਾ ਹੀ ਮਜ਼ਾ ਹੈ।''

ਸਚਮੁੱਚ, ਉਹ ਠੀਕ ਹੀ ਸਨ। ਉਦਾਹਰਣ ਵਜੋਂ, ਤੋਤੋ-ਚਾਨ ਆਪਣੀ ਜ਼ਿੰਦਗੀ ਵਿਚ ਪਹਿਲੀ ਵਾਰ ਖਾਣੇ ਲਈ ਆਪ ਕਮਾਈ ਹੋਈ ਕੋਈ ਚੀਜ਼ ਲਿਜਾ ਰਹੀ ਸੀ।

''ਮੈਂ ਮਾਂ ਨੂੰ ਵਾਹਵਾ ਮਸਾਲੇਦਾਰ ਜ਼ਿਮੀਕੰਦ ਬਣਾਉਣ ਲਈ ਕਹਾਂਗੀ।'' ਉਸ ਨੇ ਹੈੱਡਮਾਸਟਰ ਨੂੰ ਦੱਸਿਆ। ''ਹਾਲੀ ਮੈਂ ਇਹ ਮਨ ਨਹੀਂ ਬਣਾਇਆ ਕਿ ਗੰਢਿਆਂ ਦਾ ਕੀ ਬਣਾਉਣ ਲਈ ਕਹਿਣਾ ਏ।''

ਇਸ ਪਿੱਛੋਂ ਬਾਕੀ ਦੇ ਸਾਰੇ ਜਣੇ ਵੀ ਖਾਣਿਆਂ ਦੀਆਂ ਸੂਚੀਆਂ ਬਾਰੇ ਸੋਚਣ ਲੱਗ ਪਏ ਅਤੇ ਇਸ ਬਾਰੇ ਮੁੱਖ ਅਧਿਆਪਕ ਨੂੰ ਦੱਸਣ ਲੱਗੇ।

''ਠੀਕ ਏ! ਹੁਣ ਤੁਹਾਨੂੰ ਗੱਲ ਸਮਝ ਆ ਗਈ ਏ'', ਉਹ ਮੁਸਕਰਾਉਂਦੇ ਹੋਏ ਏਨਾ ਖ਼ੁਸ਼ ਹੋ ਕੇ ਬੋਲੇ ਕਿ ਉਨ੍ਹਾਂ ਦੀਆਂ ਗਲ੍ਹਾਂ ਤੇ ਲਾਲੀ ਛਾ ਗਈ। ਉਹ ਸ਼ਾਇਦ ਇਹ ਸੋਚ ਰਹੇ ਸਨ ਕਿ ਇਹ ਕਿੰਨੀ ਵਧੀਆ ਗੱਲ ਹੋਏਗੀ ਜੇ ਬੱਚੇ ਅਤੇ ਉਨ੍ਹਾਂ ਦੇ ਘਰ ਦੇ ਸਾਰੇ ਜੀਅ 'ਖੇਡ ਦਿਵਸ' ਦੀਆਂ ਗੱਲਾਂ ਕਰਦੇ ਹੋਏ ਸਬਜ਼ੀਆਂ ਖਾਣਗੇ।

ਨਿਰਸੰਦੇਹ ਉਹ ਖ਼ਾਸ ਕਰਕੇ ਤਾਕਾਹਾਸ਼ੀ ਬਾਰੇ ਸੋਚ ਰਹੇ ਹੋਣਗੇ – ਜਿਸ ਦੀ ਖਾਣੇ ਦੀ ਮੇਜ਼ ਉਪਰ ਪਹਿਲੇ ਇਨਾਮਾਂ ਕਰ ਕੇ ਹਾਸਲ ਕੀਤੀਆਂ ਸਬਜ਼ੀਆਂ ਬਹੁਤ ਵੱਡੀ ਗਿਣਤੀ ਵਿਚ ਪਰੋਸੀਆਂ ਪਈਆਂ ਹੋਣਗੀਆਂ। ਉਹ ਇਹ ਵੀ ਆਸ ਰਖ ਰਹੇ ਹੋਣਗੇ ਕਿ ਉਹ ਮੁੰਡਾ ਪਹਿਲੇ ਇਨਾਮ ਜਿੱਤਣ ਤੇ ਕਿੰਨੀ ਖ਼ੁਸ਼ੀ ਤੇ ਮਾਣ ਮਹਿਸੂਸਦਾ ਹੋਇਆ, ਹਮੇਸ਼ਾ ਉਸ ਦਿਨ ਨੂੰ ਯਾਦ ਰੱਖੇਗਾ। ਏਦਾਂ ਆਪਣੇ ਕੱਦ-ਬੁੱਤ ਬਾਰੇ ਅਤੇ ਇਸ ਤੱਥ ਬਾਰੇ ਕਿ ਉਹ ਵੱਧ-ਫੁਲ ਨਹੀਂ ਸਕਦਾ ਕਦੀ ਵੀ ਆਪਣੇ ਮਨ ਵਿਚ ਘਟੀਆਪਨ ਦਾ ਇਹਸਾਸ ਨਹੀਂ ਆਉਣ ਦਏਗਾ। ਅਤੇ ਕੌਣ ਕਹਿ ਸਕਦੈ ਕਿ ਮੁੱਖ ਅਧਿਆਪਕ ਨੇ ਉਹ ਵਿਸ਼ੇਸ਼ ਤੋਮੋਇ-ਵੰਨਗੀ ਦੇ ਮੁਕਾਬਲੇ ਸਿਰਫ਼ ਇਸ ਲਈ ਵਿਉਂਤੇ ਹੋਣ ਕਿ ਤਾਕਾਹਾਸ਼ੀ ਉਨ੍ਹਾਂ ਵਿਚ ਪਹਿਲੇ ਨੰਬਰ ਤੇ ਰਹੇ।

## ਕਵੀ 'ਈੱਸਾ'

ਬੱਚੇ, ਮੁੱਖ ਅਧਿਆਪਕ ਨੂੰ ''ਈੱਸਾ ਕੋਬਾਯਾਸ਼ੀ'' ਕਹਿਣਾ ਪਸੰਦ ਕਰਦੇ ਸਨ। ਉਹ ਪਿਆਰ-ਮੁਹੱਬਤ ਨਾਲ ਉਸ ਬਾਰੇ ਕਵਿਤਾਵਾਂ ਵੀ ਰਚਦੇ ਸਨ, ਜਿਵੇਂ ਕਿ :

ਈੱਸਾ ਕੋਬਾਯਾਸ਼ੀ!
ਈੱਸਾ ਸਾਡਾ ਬੁੱਢਾ ਬਾਬਾ
ਗੰਜਾ ਸਿਰ ਤੇ ਵਾਲ ਨਾ ਕੋਈ!

ਉਸ ਦਾ ਗੋਤ ਕੋਬਾਯਾਸ਼ੀ ਉੱਨ੍ਹੀਵੀਂ ਸਦੀ ਦੇ ਮਸ਼ਹੂਰ ਸ਼ਾਇਰ ਈੱਸਾ

ਕੋਬਾਯਾਸ਼ੀ ਨਾਲ ਮਿਲਦਾ ਹੋਣ ਕਾਰਣ, ਉਸ ਨੂੰ ਇਹ ਨਾਂ ਦਿੱਤਾ ਗਿਆ ਸੀ। ਉਸ ਨੂੰ ਉਸ ਕਵੀ ਦੇ ਹਾਇਕੂ (ਤਿੰਨ ਸਤਰਾਂ ਦੀ ਇਕ ਜਾਪਾਨੀ ਕਾਵਿ-ਵੰਨਗੀ) ਬਹੁਤ ਪਸੰਦ ਸਨ। ਉਹ ਈੱਸਾ ਦੇ ਹਾਇਕੂ ਅਕਸਰ ਸੁਣਾਉਂਦਾ ਰਹਿੰਦਾ ਸੀ ਅਤੇ ਬੱਚੇ ਮਹਿਸੂਸ ਕਰਨ ਲੱਗ ਪਏ ਸਨ ਕਿ ਈੱਸਾ ਕੋਬਾਯਾਸ਼ੀ ਵੀ ਮੁੱਖ ਅਧਿਆਪਕ ਸੋਸਾਕੂ ਕੋਬਾਯਾਸ਼ੀ ਜਿੰਨਾ ਹੀ ਉਨ੍ਹਾਂ ਦਾ ਮਿੱਤਰ-ਪਿਆਰਾ ਸੀ।

ਮੁੱਖ ਅਧਿਆਪਕ ਨੂੰ ਈੱਸਾ ਦੇ ਹਾਇਕੂ ਇਸ ਕਾਰਣ ਮਨਭਾਉਂਦੇ ਸਨ ਕਿਉਂ ਜੋ ਉਹ ਸੱਚਾਈ ਨੂੰ ਬਿਆਨਦੇ ਸਨ ਅਤੇ ਜੀਵਨ ਵਿਚਲੀਆਂ ਆਮ ਚੀਜ਼ਾਂ ਬਾਰੇ ਹੁੰਦੇ ਸਨ। ਉਸ ਸਮੇਂ ਜਦ ਕਿ ਹਜ਼ਾਰਾਂ ਹੀ ਹਾਇਕੂ ਸਿਰਜਣ ਵਾਲੇ ਕਵੀ ਮੌਜੂਦ ਸਨ, ਈੱਸਾ ਆਪਣੀ ਕਿਸਮ ਦਾ ਸੰਸਾਰ ਪੇਸ਼ ਕਰਦਾ ਸੀ, ਜਿਸ ਦੀ ਨਕਲ ਕੋਈ ਨਹੀਂ ਸੀ ਕਰ ਸਕਦਾ। ਮੁੱਖ ਅਧਿਆਪਕ ਇਸ ਦੀ ਕਵਿਤਾ ਦੀ ਬਾਲਾਂ ਵਰਗੀ ਸਾਦਗੀ ਦਾ ਪ੍ਰਸ਼ੰਸਕ ਸੀ। ਇਸ ਕਰਕੇ ਉਹ ਕੋਈ ਮੌਕਾ ਨਹੀਂ ਸੀ ਖੁੰਝਾਉਂਦਾ ਜਦ ਕਿ ਉਹ ਬੱਚਿਆਂ ਨੂੰ ਈੱਸਾ ਦੇ ਕਾਵਿ-ਟੋਟੇ ਨਾ ਸੁਣਾਵੇ, ਜੋ ਕਿ ਉਹ ਜ਼ਬਾਨੀ ਯਾਦ ਕਰ ਲੈਂਦੇ ਸਨ, ਜਿਵੇਂ ਕਿ

ਨਿਤਾਣੇ ਡੱਡੂਆ;  
ਈਨ ਨਾ ਮੰਨੀ ਤੂੰ!  
ਈੱਸਾ ਤੇਰੇ ਨਾਲ ਖਲੋਤਾ।  
ਓ ਨਿੱਕੀ ਚਿੜੀਓ!  
ਜ਼ਰਾ ਰਾਹ ਦਿਓ, ਰਾਹ ਦਿਓ,  
ਸੁਹਿਰਦ ਘੋੜੇ ਨੂੰ ਰਾਹ ਦਿਓ!  
ਮੱਖੀ ਦੀ ਬਖ਼ਸ਼ੋ ਜਾਨ!  
ਹੱਥ ਪਈ ਮਲਦੀ, ਅੱਡੀਆਂ ਰਗੜੇ  
ਤੁਹਾਥੋਂ ਤਰਸ ਦੀ ਮੰਗ ਹੈ ਕਰਦੀ!

ਇਕ ਵਾਰ ਮੁੱਖ ਅਧਿਆਪਕ ਨੇ ਇਕ ਗੀਤ ਸੁਰਬੱਧ ਕੀਤਾ ਅਤੇ ਉਨ੍ਹਾਂ ਸਭ ਨੇ ਮਿਲ ਕੇ ਗਾਇਆ।

ਆਓ ਖੇਡੋ ਮੇਰੇ ਸੰਗ, ਛੋਟੀ ਚਿੜੀਓ  
ਮਾਂ-ਮਹਿੱਟਰ ਤੁਸੀਂ ਹੋ ਹੋਈਆਂ।

ਮੁੱਖ ਅਧਿਆਪਕ ਅਕਸਰ ਹਾਇਕੂ ਦੀਆਂ ਜਮਾਤਾਂ ਲਾਉਂਦਾ, ਭਾਵੇਂ ਕਿ ਉਹ ਪਾਠ-ਪ੍ਰਣਾਲੀ ਵਿਚ ਸ਼ਾਮਲ ਨਹੀਂ ਸਨ।

ਤੋਤੋ-ਚਾਨ ਨੇ ਹਾਇਕੂ ਰਚਣ ਦੇ ਪਹਿਲੇ ਯਤਨ ਵਿਚ ਆਪਣੇ ਮਨਪਸੰਦ ਕਾਮਿਕਸ ਦੇ ਪਾਤਰ ਨੋਰਾਕੁਰੂ ਨੂੰ ਬਿਆਨਿਆ, ਜੋ ਇਕ ਅਵਾਰਾ ਕਾਲਾ ਕੁੱਤਾ ਸੀ। ਉਹ ਫੌਜ ਵਿਚ ਸਿਪਾਹੀ ਭਰਤੀ ਹੋ ਜਾਂਦਾ ਹੈ ਅਤੇ ਆਪਣੇ ਸੇਵਾ ਕਾਲ



ਆਓ ਖੇਡੋ ਮੇਰੇ ਸੰਗ, ਛੋਟੀ ਚਿੜੀਓ



ਮਾ-ਮਹਿੱਟਰ ਤੁਸੀਂ ਹੋ ਹੋਈਆਂ।

ਦੌਰਾਨ ਕਈ ਉਤਾਰ-ਚੜ੍ਹਾਅ ਵੇਖਣ ਤੋਂ ਪਿੱਛੋਂ ਸਹਿਜੇ ਸਹਿਜੇ ਤਰੱਕੀ ਕਰਦਾ ਹੈ। ਉਹ ਕਾਮਿਕਸ-ਲੜੀ ਇਕ ਹਰਮਨਪਿਆਰੇ ਬਾਲ ਰਸਾਲੇ ਵਿਚ ਛਪ ਰਹੀ ਸੀ।

ਅਵਾਰਾ ਕੁੱਤਾ ਕਾਲੂ ਤੁਰ ਪਿਆ
ਪੂਰਪ ਵੰਨੀ, ਕਿਉਂ ਜੋ
ਫੌਜ ਤੋਂ ਛਾਂਟੀ ਹੋ ਗਈ ਉਸ ਦੀ।

ਮੁੱਖ ਅਧਿਆਪਕ ਨੇ ਕਿਹਾ ਸੀ, "ਪੂਰੀ ਈਮਾਨਦਾਰੀ ਨਾਲ ਸਿੱਧਾ ਸਪੱਸ਼ਟ ਹਾਇਕੂ ਰਚਣ ਦਾ ਜਤਨ ਕਰੋ, ਜਿਸ ਵਿਚ ਤੁਸੀਂ ਅਜਿਹੀ ਚੀਜ਼ ਨੂੰ ਬਿਆਨੋ ਜੋ ਕਿ ਤੁਹਾਡੇ ਦਿਮਾਗ਼ ਵਿਚ ਹੋਵੇ।"

ਤੁਸੀਂ ਤੋਤੋ-ਚਾਨ ਦੇ ਹਾਇਕੂ ਨੂੰ ਇਕ ਸਹੀ ਹਾਇਕੂ ਨਹੀਂ ਕਹਿ ਸਕਦੇ। ਪਰ ਇਸ ਤੋਂ ਇਹ ਪਤਾ ਲੱਗਦਾ ਹੈ ਕਿ ਉਨ੍ਹਾਂ ਦਿਨਾਂ ਵਿਚ ਉਸ ਨੂੰ ਕਿਸ ਤਰ੍ਹਾਂ ਦੀਆਂ ਗੱਲਾਂ ਪ੍ਰਭਾਵਿਤ ਕਰਦੀਆਂ ਸਨ। ਉਸ ਦਾ ਹਾਇ੍ਕੂ, ਅਸਲ ੫-੭-੫ ਦੀ ਮਾਤਰਾ ਵਾਲੇ ਹਾਇਕੂ ਨਾਲ ਮੇਲ ਨਹੀਂ ਸੀ ਖਾਂਦਾ। ਉਸ ਦਾ ਹਾਇਕੂ ਤਾਂ ੫-੭-੭ ਦੀ ਮਾਤਰਾ ਵਾਲਾ ਸੀ ਪਰ ਉਧਰ, ਈੱਸਾ ਦਾ 'ਨਿੱਕੀ ਚਿੜੀਓ' ਵਾਲਾ ਜਾਪਾਨੀ ਵਿਚ ਲਿਖਿਆ ਹਾਇਕੂ ਵੀ ਤਾਂ 5-8-7 ਮਾਤਰਾ ਵਾਲਾ ਸੀ। ਇਸ ਕਰਕੇ ਤੋਤੋ-ਚਾਨ ਆਪਣੇ ਨੂੰ ਠੀਕ ਹੀ ਸਮਝਦੀ ਸੀ।

ਆਪਣੀ ਕੁਹੌਨਬੁਤਸੂ ਮੰਦਰ ਦੀ ਫੇਰੀ ਸਮੇਂ, ਜਾਂ ਵਰਖਾ ਹੋਣ ਦੀ ਹਾਲਤ ਵਿਚ ਜਦ ਉਹ ਬਾਹਰ ਖੇਡ ਨਹੀਂ ਸਨ ਸਕਦੇ ਅਤੇ ਹਾਲ ਕਮਰੇ ਵਿਚ ਇਕੱਠੇ ਹੁੰਦੇ ਸਨ, ਤੋਮੋਇ ਦਾ ਈੱਸਾ ਕੋਬਾਯਾਸ਼ੀ ਬੱਚਿਆਂ ਨੂੰ ਹਾਇਕੂ ਬਾਰੇ ਦੱਸਦਾ ਸੀ। ਉਹ ਜੀਵਨ ਅਤੇ ਕੁਦਰਤ ਬਾਰੇ ਆਪਣੇ ਵਿਚਾਰਾਂ ਨੂੰ ਦਰਸਾਉਣ ਲਈ ਵੀ ਹਾਇਕੂ ਦੀ ਵਰਤੋਂ ਕਰਦਾ।

ਈੱਸਾ ਦੇ ਕੁਝ ਹਾਇਕੂ ਤਾਂ ਖ਼ਾਸ ਤੌਰ ਤੇ ਤੋਮੋਇ ਲਈ ਹੀ ਲਿਖੇ ਜਾਪਦੇ ਸਨ:

ਬਰਫ਼ ਪਿਘਲਦੀ ਹੈ ਜਦ
ਸਾਰਾ ਪਿੰਡ ਅਚਾਨਕ ਤਦ
ਬੱਚਿਆਂ ਦੇ ਨਾਲ ਭਰ ਜਾਂਦਾ ਹੈ।!

## ਅਤਿ ਦੀ ਭੇਦ-ਭਰੀ ਗੱਲ

ਤੋਤੋ-ਚਾਨ ਨੂੰ ਆਪਣੇ ਜੀਵਨ ਵਿਚ ਪਹਿਲੀ ਵਾਰ ਕੁਝ ਪੈਸੇ ਲੱਭੇ। ਇਹ ਗੱਲ ਗਲੀ 'ਚ ਸਕੂਲੋਂ ਘਰ ਵਾਪਸ ਜਾਂਦਿਆਂ ਵਾਪਰੀ। ਉਹਨੇ ਜੀਯੂਗਾਉਕਾ ਵਿਖੇ 'ਓਈਮਾਚੀ ਗੱਡੀ' ਫੜੀ। ਗੱਡੀ ਦੇ ਅਗਲੇ ਸਟੇਸ਼ਨ, ਮਿਦਓਰੀਗਾਓਕਾ ਤੇ ਪਹੁੰਚਣ ਤੋਂ ਪਹਿਲਾਂ, ਇਕ ਤਿੱਖਾ ਮੋੜ ਆਉਂਦਾ ਸੀ, ਅਤੇ ਰੇਲ ਗੱਡੀ ਹਮੇਸ਼ਾ ਕਾਫ਼ੀ ਚੀਕੂੰ-ਚੀਕੂੰ ਕਰਦੀ ਇਕ ਬੰਨੇ ਉਲਰ ਜਾਂਦੀ ਸੀ। ਤੋਤੋ-ਚਾਨ ਵਾਹਵਾ ਪੈਰ ਜਮਾ ਕੇ ਖੜੀ ਹੁੰਦੀ ਤਾਂ ਜੋ ਉਹ 'ਧੜੰਮ' ਕਰਦੀ ਡਿਗ ਨਾ ਪਵੇ। ਉਹ ਹਮੇਸ਼ਾ ਗੱਡੀ ਦੇ ਪਿਛਲੇ ਸਿਰੇ ਵਲ, ਉਸ ਪਾਸੇ ਵਲ ਮੂੰਹ ਕਰ ਕੇ ਸੱਜੇ ਹੱਥ ਦੇ ਦਰਵਾਜ਼ੇ ਕੋਲ ਖਲੋਂਦੀ ਜਿਧਰ ਨੂੰ ਗੱਡੀ ਜਾ ਰਹੀ ਹੁੰਦੀ। ਉਹ ਇਸ ਕਰਕੇ ਉਥੇ ਖਲੋਂਦੀ ਸੀ ਕਿਉਂਜੋ ਉਸ ਦੇ ਸਟੇਸ਼ਨ ਦਾ ਪਲੇਟਫ਼ਾਰਮ ਸੱਜੇ ਹੱਥ ਸੀ ਅਤੇ ਉਹ ਦਰਵਾਜ਼ਾ ਬਾਹਰ ਨਿਕਲਣ ਦਾ ਸਭ ਤੋਂ ਨੇੜਲਾ ਰਾਹ ਹੁੰਦਾ ਸੀ।

ਉਸ ਦਿਨ, ਜਿਉਂ ਹੀ ਗੱਡੀ ਹਮੇਸ਼ਾ ਵਾਂਗ ਚੀਕੂੰ-ਚੀਕੂੰ ਕਰਦੀ ਮੋੜ ਮੁੜੀ, ਤੋਤੋ-ਚਾਨ ਨੂੰ ਆਪਣੇ ਪੈਰਾਂ ਵਿਚ ਸਿੱਕੇ ਵਰਗੀ ਕੋਈ ਚੀਜ਼ ਪਈ ਨਜ਼ਰ ਆਈ।

ਇਕ ਵਾਰ ਪਹਿਲਾਂ ਵੀ ਸਿੱਕਾ ਸਮਝ ਕੇ ਜਦ ਉਸ ਕੋਈ ਚੀਜ਼ ਚੁੱਕੀ ਸੀ ਉਹ ਇਕ ਬਟਨ ਹੀ ਨਿਕਲਿਆ ਸੀ। ਇਸ ਵਾਰ ਉਸ ਸੋਚਿਆ ਕਿ ਉਹ ਉਸ ਨੂੰ ਪਹਿਲਾਂ ਚੰਗੀ ਤਰ੍ਹਾਂ ਵੇਖ ਲਵੇ। ਜਦ ਗੱਡੀ ਸਿੱਧੀ ਹੋਈ, ਉਹਨੇ ਸਿਰ ਝੁਕਾ ਕੇ ਉਸ ਨੂੰ ਧਿਆਨ ਨਾਲ ਵੇਖਿਆ। ਇਹ ਸਚਮੁੱਚ ਹੀ ਸਿੱਕਾ ਸੀ – ਪੰਜ ਰੁਪਏ ਦਾ ਸਿੱਕਾ। ਉਸ ਦੇ ਦਿਮਾਗ਼ ਵਿਚ ਆਇਆ ਕਿ ਕਿਸੇ ਨੇੜਲੇ ਬੰਦੇ ਦਾ ਉਹ ਸਿੱਕਾ ਡਿਗਿਆ ਹੋਣਾ ਏਂ ਅਤੇ ਗੱਡੀ ਦੇ ਉੱਲਰਣ ਸਮੇਂ ਉਹ ਰਿੜ੍ਹ ਕੇ ਉਸ ਵੰਨੀ ਆ ਗਿਆ ਹੋਣਾ ਏਂ। ਪਰ ਤੋਤੋ-ਚਾਨ ਦੇ ਨੇੜੇ-ਤੇੜੇ ਕੋਈ ਨਹੀਂ ਸੀ ਖਲੋਤਾ ਹੋਇਆ।

ਉਹ ਸੋਚੀਂ ਪਈ ਸੀ ਕਿ ਉਹ ਹੁਣ ਕੀ ਕਰੇ? ਏਨੇ ਨੂੰ ਉਸ ਨੂੰ ਕਿਸੇ ਦੀ ਕਹੀ ਗੱਲ ਯਾਦ ਆ ਗਈ ਕਿ ਜਦ ਵੀ ਤੁਹਾਨੂੰ ਪੈਸੇ ਲੱਭਣ ਤੁਹਾਨੂੰ ਉਹ ਇਕ ਪੁਲਿਸ ਵਾਲੇ ਨੂੰ ਸੌਂਪ ਦੇਣੇ ਚਾਹੀਦੇ ਹਨ। ਪਰ ਗੱਡੀ ਵਿਚ ਕੋਈ ਪੁਲਿਸ ਵਾਲਾ ਨਹੀਂ ਸੀ ਦਿਸ ਰਿਹਾ, ਹੈ ਨਾ?

ਏਨੇ ਨੂੰ, ਕੰਡਕਟਰ ਦੇ ਡੱਬੇ ਦਾ ਦਰਵਾਜ਼ਾ ਖੁਲ੍ਹਾ ਅਤੇ ਕੰਡਕਟਰ ਤੋਤੋ-ਚਾਨ ਵਾਲੇ ਡੱਬੇ ਵਿਚ ਦਾਖ਼ਲ ਹੋਇਆ। ਤੋਤੋ-ਚਾਨ ਨੂੰ ਆਪ ਵੀ ਸਮਝ ਨਾ ਆਈ ਕਿ ਕਿਉਂ, ਉਸ ਨੇ ਆਪਣਾ ਸੱਜਾ ਪੈਰ ਪੰਜ ਰੁਪਏ ਦੇ ਸਿੱਕੇ ਉਪਰ ਰੱਖ ਦਿੱਤਾ। ਕੰਡਕਟਰ ਉਸ ਨੂੰ ਜਾਣਦਾ ਸੀ, ਉਹ ਮੁਸਕਰਾਇਆ। ਪਰ ਤੋਤੋ-ਚਾਨ ਗਰਮਜੋਸ਼ੀ

ਵਾਲੀ ਵਾਪਸੀ ਮੁਸਕਾਨ ਨਾਲ ਉਸ ਦਾ ਜਵਾਬ ਨਾ ਦੇ ਸਕੀ, ਕਿਉਂ ਜੋ ਆਪਣੇ ਸੱਜੇ ਪੈਰ ਹੇਠ ਦੱਬੀ ਵਸਤ ਕਾਰਣ ਉਹ ਆਪਣੇ ਆਪ ਨੂੰ ਦੋਸ਼ੀ ਸਮਝ ਰਹੀ ਸੀ। ਉਸ ਨੇ ਐਵੇਂ ਦੰਦੀਆਂ ਜਿਹੀਆਂ ਕੱਢੀਆਂ। ਏਨੇ ਨੂੰ ਗੱਡੀ ਉਸ ਦੇ ਆਪਣੇ ਸਟੇਸ਼ਨ ਤੋਂ ਪਹਿਲੇ ਸਟੇਸ਼ਨ ਊਕਾਯਾਮਾ ਤੇ ਰੁਕ ਗਈ ਅਤੇ ਖੱਬੇ ਹੱਥ ਵਾਲੇ ਦਰਵਾਜ਼ੇ ਖੁਲ੍ਹ ਗਏ। ਕਾਫ਼ੀ ਬੰਦੇ ਉਥੋਂ ਚੜ੍ਹੇ ਅਤੇ ਤੋਤੋ-ਚਾਨ ਨੂੰ ਧੱਕਮ-ਧੱਕਾ ਸਹਿਣਾ ਪਿਆ। ਤੋਤੋ-ਚਾਨ ਦਾ ਇਰਾਦਾ ਪੈਰ ਚੁੱਕਣ ਦਾ ਨਹੀਂ ਸੀ। ਇਸ ਕਰਕੇ ਉਹ ਉਥੇ ਡਟੀ ਰਹੀ। ਏਦਾਂ ਕਰਦੇ ਹੋਏ, ਉਸ ਨੇ ਮਨ 'ਚ ਇਕ ਵਿਉਂਤ ਬਣਾ ਲਈ। ਜਦ ਉਹ ਗੱਡੀ 'ਚੋਂ ਉਤਰੇਗੀ, ਉਹ ਸਿੱਕਾ ਚੁੱਕ ਕੇ ਇਕ ਪੁਲਸੀਏ ਨੂੰ ਫੜਾ ਦਏਗੀ। ਏਨੇ ਨੂੰ ਉਸ ਨੂੰ ਇਕ ਹੋਰ ਵਿਚਾਰ ਸੁੱਝਿਆ। ਜੇ ਕਿਸੇ ਵੱਡੇ ਬੰਦੇ ਨੇ ਉਸ ਨੂੰ ਆਪਣੇ ਪੈਰ ਹੇਠੋਂ ਸਿੱਕਾ ਚੁਕਦੇ ਵੇਖ ਲਿਆ ਤਦ ਉਹ ਕਿਧਰੇ ਉਸ ਨੂੰ ਚੋਰ ਹੀ ਨਾ ਸਮਝ ਲਏ! ਉਨ੍ਹੀਂ ਦਿਨੀਂ ਤੁਸੀਂ ਪੰਜ ਰੁਪਏ ਦਾ ਇਕ ਚਾਕਲੇਟ ਜਾਂ ਮਿੱਠੀਆਂ ਗੋਲੀਆਂ ਦਾ ਇਕ ਪੈਕਟ ਖ਼ਰੀਦ ਸਕਦੇ ਸੀ। ਏਦਾਂ ਭਾਵੇਂ ਵੱਡਿਆਂ ਲਈ ਪੰਜ ਰੁਪਏ ਮਾਮੂਲੀ ਰਕਮ ਸੀ, ਪਰ ਜਿਥੋਂ ਤਕ ਤੋਤੋ-ਚਾਨ ਦਾ ਸੰਬੰਧ ਸੀ, ਉਸ ਲਈ ਇਹ ਇਕ ਵੱਡੀ ਰਕਮ ਸੀ। ਉਸ ਨੂੰ ਇਸ ਬਾਰੇ ਚਿੰਤਾ ਲੱਗ ਗਈ।

''ਤਾਂ ਗੱਲ ਏਦਾਂ ਏ!'' ਉਸ ਨੇ ਆਪਣੇ ਆਪ ਨੂੰ ਕਿਹਾ। ''ਮੈਂ ਸਹਿਜੇ ਹੀ ਕਹਾਂਗੀ 'ਓਹੋ, ਮੇਰੇ ਕੁਝ ਪੈਸੇ ਡਿਗ ਪਏ ਹਨ, ਮੈਂ ਜ਼ਰਾ ਚੁੱਕ ਲਵਾਂ,' ਫੇਰ ਹਰ ਕੋਈ ਸਮਝੇਗਾ ਕਿ ਇਹ ਮੇਰੇ ਹੀ ਹਨ!''

ਪਰ ਝੱਟ ਹੀ ਉਸ ਨੂੰ ਇਕ ਹੋਰ ਸਮੱਸਿਆ ਨਜ਼ਰ ਆਈ, ''ਜੇ ਮੇਰੇ ਏਦਾਂ ਕਹਿਣ 'ਤੇ ਹਰੇਕ ਜਣਾ ਮੇਰੇ ਵਲ ਵੇਖਣ ਲੱਗ ਪਿਆ ਅਤੇ ਵਿਚੋਂ ਕਿਸੇ ਨੇ ਇਹ ਕਿਹਾ, 'ਇਹ ਤਾਂ ਮੇਰੇ ਪੈਸੇ ਹਨ!' ਫੇਰ ਭਲਾ ਮੈਂ ਕੀ ਕਰਾਂਗੀ?''

ਮਨ ਵਿਚ ਕਈ ਸੋਚਾਂ ਸੋਚਣ ਪਿੱਛੋਂ ਉਸ ਨੇ ਫ਼ੈਸਲਾ ਕਰ ਲਿਆ ਕਿ ਸਭ ਤੋਂ ਵਧੀਆ ਗੱਲ ਇਹੋ ਹੋਏਗੀ ਕਿ ਜਦ ਗੱਡੀ ਸਟੇਸ਼ਨ ਦੇ ਨੇੜੇ ਪੁੱਜੇਗੀ, ਉਹ ਤਸਮੇ ਬੰਨ੍ਹਣ ਦੇ ਬਹਾਨੇ ਝੁਕ ਕੇ ਅਛੋਪਲੇ ਹੀ ਸਿੱਕਾ ਚੁੱਕ ਲਵੇਗੀ। ਏਦਾਂ ਗੱਲ ਬਣ ਗਈ। ਜਦ ਉਹ ਪਲੇਟਫਾਰਮ ਤੇ ਉਤਰੀ, ਪੰਜ ਰੁਪਏ ਦਾ ਸਿੱਕਾ ਉਸ ਦੀ ਮੁੱਠੀ ਵਿਚ ਸੀ ਅਤੇ ਉਹ ਪਸੀਨੋ-ਪਸੀਨਾ ਹੋਈ ਹੋਈ ਸੀ। ਉਹ ਬਹੁਤ ਥਕਾਵਟ ਮਹਿਸੂਸ ਕਰ ਰਹੀ ਸੀ। ਪੁਲਿਸ ਸਟੇਸ਼ਨ ਕਾਫ਼ੀ ਦੂਰ ਸੀ ਅਤੇ ਜੇ ਉਹ ਉਥੇ ਪੈਸੇ ਦੇਣ ਜਾਂਦੀ ਤਦ ਉਸ ਘਰ ਦੇਣ ਨਾਲ ਪੁੱਜਣਾ ਸੀ ਅਤੇ ਮਾਂ ਨੇ ਵੱਖ ਪਰੇਸ਼ਾਨ ਹੋਣਾ ਸੀ।

ਦਗੜ-ਦਗੜ ਪੌੜੀਆਂ ਉਤਰਦੀ ਹੋਈ ਪੂਰੀ ਤਰ੍ਹਾਂ ਸੋਚ-ਸਾਚ ਕੇ ਉਸ ਨੇ ਇੰਜ ਕਰਨ ਦਾ ਫ਼ੈਸਲਾ ਕੀਤਾ।

''ਮੈਂ ਇਸ ਸਿੱਕੇ ਨੂੰ ਕਿਤੇ ਲੁਕਾ ਦੇਵਾਂਗੀ ਅਤੇ ਫੇਰ ਕੱਲ੍ਹ ਉਸ ਨੂੰ ਸਕੂਲ ਲੈ ਜਾ ਕੇ ਸਭ ਤੋਂ ਇਸ ਬਾਰੇ ਸਲਾਹ ਪੁੱਛਾਂਗੀ। ਘੱਟੋ ਘੱਟ ਸਾਰਿਆਂ ਨੂੰ ਵਿਖਾਵਾਂਗੀ ਤਾਂ ਸਹੀ, ਕਿਉਂ ਜੋ ਕਿਸੇ ਨੂੰ ਏਦਾਂ ਕਦੀ ਪੈਸੇ ਥੋੜ੍ਹੇ ਲੱਭੇ ਹੋਣੇ ਹਨ।''

ਹੁਣ ਉਹ ਸੋਚ ਰਹੀ ਸੀ ਕਿ ਪੈਸੇ ਲੁਕਾਏ ਕਿਥੇ। ਜੇਕਰ ਉਹ ਘਰ ਲਿਜਾਂਦੀ ਸੀ, ਤਦ ਮਾਂ ਉਸ ਬਾਰੇ ਪੁੱਛ ਸਕਦੀ ਸੀ। ਇਸ ਨੂੰ ਕਿਧਰੇ ਨਾ ਕਿਧਰੇ ਲੁਕਾਉਣਾ ਜ਼ਰੂਰੀ ਸੀ।

ਉਹ ਸਟੇਸ਼ਨ ਦੇ ਲਾਗੇ ਇਕ ਝੰਗੀ ਵਲ ਨੂੰ ਹੋਈ। ਉਥੇ ਕਿਸੇ ਉਸ ਨੂੰ ਵੇਖ ਨਹੀਂ ਸੀ ਸਕਣਾ ਅਤੇ ਨਾ ਹੀ ਕੋਈ ਜਣਾ ਉਧਰ ਨੂੰ ਜਾਂਦਾ ਸੀ। ਉਸ ਨੂੰ ਉਹ ਹੀ ਵਾਹਵਾ ਸੁਰੱਖਿਅਤ ਥਾਂ ਜਾਪੀ ਸੀ। ਉਸ ਨੇ ਇਕ ਸੋਟੀ ਨਾਲ ਇਕ ਛੋਟਾ ਜਿਹਾ ਟੋਆ ਪੁੱਟਿਆ। ਪੰਜ ਰੁਪਏ ਦਾ ਸਿੱਕਾ ਉਸ ਵਿਚ ਟਿਕਾਇਆ। ਉਸ ਨੂੰ ਮਿੱਟੀ ਨਾਲ ਢੱਕ ਦਿੱਤਾ। ਫੇਰ ਉਸ ਨੇ ਇਕ ਅਜੀਬ ਸ਼ਕਲ ਦਾ ਪੱਥਰ ਲੱਭ ਕੇ, ਉਸ ਉਪਰ ਨਿਸ਼ਾਨੀ ਵਜੋਂ ਰੱਖ ਦਿੱਤਾ। ਫੇਰ ਉਹ ਬੜੀ ਤੇਜ਼ੀ ਨਾਲ ਘਰ ਵਲ ਨੂੰ ਦੌੜ ਗਈ।

ਅਕਸਰ ਰਾਤਾਂ ਨੂੰ ਤੋਤੋ-ਚਾਨ ਬੈਠੀ ਸਕੂਲ ਬਾਰੇ ਉਦੋਂ ਤਕ ਗੱਲਾਂ ਕਰਦੀ ਰਹਿੰਦੀ ਸੀ ਜਦ ਤਕ ਕਿ ਮਾਂ ਇਹ ਨਾ ਕਹਿੰਦੀ, ''ਸੌਣ ਦਾ ਸਮਾਂ ਹੋ ਗਿਆ ਹੈ।'' ਪਰ ਉਸ ਰਾਤ ਉਸ ਨੇ ਕੋਈ ਬਹੁਤੀਆਂ ਗੱਲਾਂ ਨਾ ਕੀਤੀਆਂ ਅਤੇ ਛੇਤੀ ਹੀ ਬਿਸਤਰੇ 'ਚ ਜਾ ਪਈ।

ਅਗਲੀ ਸਵੇਰ ਉਹ ਇਸ ਇਹਸਾਸ ਨਾਲ ਉੱਠੀ ਕਿ ਉਸ ਨੇ ਕੋਈ ਬਹੁਤ ਹੀ ਮਹੱਤਵਪੂਰਣ ਕੰਮ ਕਰਨਾ ਹੈ। ਅਚਾਨਕ ਉਸ ਨੂੰ ਆਪਣਾ ਗੁਪਤ ਖ਼ਜ਼ਾਨਾ ਯਾਦ ਆ ਗਿਆ, ਅਤੇ ਉਹ ਖਿੜ ਗਈ।

ਰੋਜ਼ ਨਾਲੋਂ ਉਹ ਜ਼ਰਾ ਛੇਤੀ ਘਰੋਂ ਨਿਕਲ ਪਈ। ਉਹ ਰੋਕੀ ਨਾਲ ਦੌੜ ਲਾਉਂਦੀ ਹੋਈ ਝੰਗੀ ਤੇ ਪੁੱਜੀ ਅਤੇ ਵਾਹੋਦਾਹੀ ਉਸ ਥਾਂ ਪੁੱਜੀ।

ਨਿਸ਼ਾਨਦਹੀ ਕਰਨ ਵਾਲਾ ਪੱਥਰ ਉਵੇਂ ਹੀ ਪਿਆ ਸੀ ਜਿਵੇਂ ਉਹ ਟਿਕਾ ਕੇ ਗਈ ਸੀ।

''ਮੈਂ ਤੈਨੂੰ ਕੋਈ ਵਧੀਆ ਚੀਜ਼ ਵਿਖਾਵਾਂਗੀ,'' ਉਸ ਪੱਥਰ ਚੁੱਕ ਕੇ ਧਿਆਨ ਨਾਲ ਮਿੱਟੀ ਪੁੱਟਦੇ ਹੋਏ, ਰੋਕੀ ਨੂੰ ਕਿਹਾ। ਪਰ ਇਹ ਕੀ ਹੋਇਆ, ਪੰਜ ਰੁਪਏ ਦਾ ਸਿੱਕਾ ਗ਼ਾਇਬ ਸੀ। ਉਹ ਕਦੀ ਵੀ ਏਨਾ ਹੈਰਾਨ ਨਹੀਂ ਸੀ ਹੋਈ। ਕੀ ਕਿਸੇ ਨੇ ਉਹ ਸਿੱਕਾ ਲੁਕਾਉਂਦੇ ਹੋਏ ਉਸ ਨੂੰ ਵੇਖ ਲਿਆ ਸੀ। ਉਹ ਸੋਚ ਰਹੀ ਸੀ, ਜਾਂ ਪੱਥਰ ਹੀ ਆਪਣੀ ਥਾਂ ਤੋਂ ਹਿਲ ਗਿਆ ਸੀ? ਉਸ ਆਲੇ-ਦੁਆਲਿਓਂ ਸਭ ਥਾਈਂ ਪੁੱਟ ਕੇ ਵੇਖ ਲਿਆ ਪਰ ਪੰਜੀ ਕਿਧਰੇ ਵੀ ਨਾ ਲੱਭੀ। ਉਸ ਨੂੰ ਬਹੁਤ ਮਾਯੂਸੀ ਹੋਈ। ਭਲਾ ਹੁਣ ਤੋਮੋਇ ਪੁੱਜ ਕੇ ਉਹ ਆਪਣੇ ਦੋਸਤਾਂ-ਮਿੱਤਰਾਂ ਨੂੰ ਕੀ ਵਿਖਾਏਗੀ। ਪਰ ਇਸ ਨਾਲੋਂ ਵੱਧ, ਇਸ ਰਹੱਸ ਬਾਰੇ ਸੋਚਾਂ ਉਸ ਤੇ ਹਾਵੀ ਹੋ ਗਈਆਂ ਅਤੇ ਉਹ ਉਨ੍ਹਾਂ ਤੋਂ ਛੁਟਕਾਰਾ ਨਹੀਂ ਸੀ ਹਾਸਲ ਕਰ ਸਕਦੀ।

ਇਸ ਪਿੱਛੋਂ ਉਹ ਜਦ ਵੀ ਉਸ ਥਾਂ ਲਾਗਿਓਂ ਲੰਘਦੀ, ਉਹ ਝੰਗੀ ਵਿਚ ਜਾ ਕੇ ਉਹ ਥਾਂ ਪੁੱਟਦੀ, ਪਰ ਮੁੜ ਕਦੀ ਪੰਜ ਰੁਪਏ ਦਾ ਉਹ ਸਿੱਕਾ ਉਸ ਦੀ ਨਜ਼ਰੀ ਨਹੀਂ ਸੀ ਪਿਆ।

''ਸ਼ਾਇਦ ਕੋਈ ਛਛੂੰਦਰ ਉਸ ਨੂੰ ਲੈ ਗਈ?'' ਉਹ ਸੋਚਦੀ। ਜਾਂ, ''ਮੈਂ ਉਸ ਨੂੰ ਸੁਪਨੇ ਵਿਚ ਹੀ ਡਿੱਠਾ ਸੀ?'' ਜਾਂ, ''ਹੋ ਸਕਦਾ ਏ ਰੱਬ ਨੇ ਮੈਨੂੰ ਉਹ ਲੁਕਾਉਂਦੇ ਹੋਏ ਤੱਕ ਲਿਆ ਹੋਵੇ?'' ਉਹ ਕਈ ਕਿਸਮ ਦੀਆਂ ਸੋਚਾਂ ਸੋਚਦੀ, ਪਰ ਕਿਸੇ ਸਿੱਟੇ ਤੇ ਨਾ ਅਪੜ ਸਕਦੀ। ਗੱਲ ਹੀ ਬੜੀ ਅਜੀਬ ਸੀ। ਇਕ ਬਹੁਤ ਹੀ ਭੇਦ-ਭਰੀ, ਰਹੱਸਮਈ ਘਟਨਾ ਸੀ ਇਹ, ਜਿਸ ਨੂੰ ਉਹ ਕਦੀ ਵੀ ਭੁੱਲ ਨਹੀਂ ਸਕਣ ਲੱਗੀ।

## ਹੱਥਾਂ ਨਾਲ ਗੱਲਬਾਤ

ਇਕ ਦੁਪਹਿਰੇ, ਜੀਯੂਗਾਉਕਾ ਸਟੇਸ਼ਨ 'ਤੇ ਟਿਕਟ ਘਰ ਲਾਗੇ ਤੋਤੋ-ਚਾਨ ਤੋਂ ਜ਼ਰਾ ਕੁ ਵੱਡੀ ਉਮਰ ਦੇ ਦੋ ਮੁੰਡੇ ਅਤੇ ਇਕ ਕੁੜੀ ਇਕੱਠੇ ਖੜੇ ਸਨ। ਏਦਾਂ ਜਾਪਦਾ ਸੀ ਜਿਵੇਂ ਉਹ 'ਪੱਥਰ, ਕਾਗ਼ਜ਼, ਕੈਂਚੀ' ਖੇਡ ਰਹੇ ਹੋਣ। ਪਰ ਉਸ ਨੇ ਵੇਖਿਆ ਉਹ ਆਪਣੇ ਹੱਥਾਂ ਨਾਲ ਆਮ ਨਾਲੋਂ ਕਿਤੇ ਵੱਧ ਇਸ਼ਾਰੇ ਕਰ ਰਹੇ ਸਨ। ਇਹ ਸਭ ਕਿੰਨਾ ਮਜ਼ੇਦਾਰ ਸੀ। ਉਹ ਹੋਰ ਨੇੜੇ ਜਾ ਢੁੱਕੀ ਤਾਂ ਜੋ ਇਹ ਸਭ ਕੁਝ ਚੰਗੀ ਤਰ੍ਹਾਂ ਵੇਖ ਸਕੇ। ਏਦਾਂ ਜਾਪਦਾ ਸੀ ਕਿ ਉਹ ਬਿਨਾਂ ਬੋਲੇ ਆਪਸ ਵਿਚ ਗੱਲਬਾਤ ਕਰ ਰਹੇ ਸਨ। ਇਕ ਜਣਾ ਆਪਣੇ ਹੱਥਾਂ ਨਾਲ ਬਹੁਤ ਸਾਰੇ ਇਸ਼ਾਰੇ ਕਰਦਾ, ਫੇਰ ਉਸ ਨੂੰ ਵੇਖਣ ਵਾਲਾ ਦੂਜਾ ਜਣਾ ਝਟਪਟ ਉਸ ਨਾਲੋਂ ਵੱਖਰੀ ਭਾਂਤ ਦੇ ਹੋਰ ਵਧੇਰੇ ਇਸ਼ਾਰੇ ਕਰਦਾ। ਫੇਰ ਤੀਜਾ ਥੋੜ੍ਹੇ ਜਿਹੇ ਹੋਰ ਇਸ਼ਾਰੇ ਕਰਦਾ, ਅਤੇ ਫੇਰ ਉਹ ਸਾਰੇ ਬਹੁਤੀ ਆਵਾਜ਼ ਕੀਤੇ ਬਿਨਾਂ ਖਿੜਖਿੜਾ ਕੇ ਹੱਸਣ ਲੱਗਦੇ। ਏਦਾਂ ਜਾਪਦਾ ਸੀ ਕਿ ਉਨ੍ਹਾਂ ਨੂੰ ਖ਼ੂਬ ਮਜ਼ਾ ਆ ਰਿਹਾ ਸੀ। ਕੁਝ ਚਿਰ ਉਨ੍ਹਾਂ ਨੂੰ ਵੇਖਣ ਪਿੱਛੋਂ ਤੋਤੋ-ਚਾਨ ਇਸ ਸਿੱਟੇ ਤੇ ਪੁੱਜੀ ਕਿ ਉਹ ਆਪਣੇ ਹੱਥਾਂ ਨਾਲ ਗੱਲਾਂ ਕਰ ਰਹੇ ਸਨ।

''ਕਾਸ਼! ਮੈਂ ਵੀ ਆਪਣੇ ਹੱਥਾਂ ਨਾਲ ਗੱਲਬਾਤ ਕਰ ਸਕਦੀ,'' ਉਸ ਰਸ਼ਕ ਨਾਲ ਸੋਚਿਆ। ਉਹ ਉਨ੍ਹਾਂ ਕੋਲ ਜਾ ਕੇ ਉਨ੍ਹਾਂ ਦੀ ਗੱਲਬਾਤ ਵਿਚ ਸ਼ਾਮਲ ਹੋਣਾ ਚਾਹੁੰਦੀ ਸੀ, ਪਰ ਉਸ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਉਹ ਆਪਣੇ ਹੱਥਾਂ ਨਾਲ ਕਿਵੇਂ ਉਨ੍ਹਾਂ ਨੂੰ ਬੁਲਾਵੇ। ਅਤੇ ਇਸ ਤੋਂ ਇਲਾਵਾ ਉਹ ਤੋਮੋਇ ਦੇ ਵਿਦਿਆਰਥੀ ਤਾਂ ਸਨ ਨਹੀਂ, ਇਹ ਗੱਲ ਸ਼ਾਇਦ ਠੀਕ ਨਾ ਹੋਵੇ, ਇਸ ਕਰਕੇ ਉਹ ਉਨ੍ਹਾਂ ਨੂੰ ਓਨੀ ਦੇਰ ਵੇਖਦੀ ਰਹੀ ਜਿੰਨੀ ਦੇਰ ਉਹ ਟੋਈਕੋ ਵਾਲੀ ਗੱਡੀ ਦੇ ਪਲੇਟਫ਼ਾਰਮ ਵਲ ਨਾ ਚਲੇ ਗਏ।

''ਕਦੀ ਮੈਂ ਵੀ ਲੋਕਾਂ ਨਾਲ ਆਪਣੇ ਹੱਥਾਂ ਨਾਲ ਗੱਲਬਾਤ ਕਰਨਾ ਸਿੱਖਾਂਗੀ,'' ਉਸ ਨੇ ਮਨ 'ਚ ਫ਼ੈਸਲਾ ਕਰ ਲਿਆ।

ਪਰ ਤੋਤੋ-ਚਾਨ ਨੂੰ ਹਾਲੀ ਬੋਲੇ ਬੰਦਿਆਂ ਬਾਰੇ ਕੋਈ ਜਾਣਕਾਰੀ ਨਹੀਂ ਸੀ ਅਤੇ ਨਾ ਹੀ ਉਸ ਨੂੰ ਰੋਜ਼ ਸਕੂਲ ਜਾਣ ਲਈ ਸਫ਼ਰ ਲਈ ਵਰਤੀ ਜਾਣ ਵਾਲੀ

ਗੱਡੀ ਦੇ ਆਖ਼ਰੀ ਸਟੇਸ਼ਨ ਓਈਮਾਚੀ ਵਿਚਲੇ ਨਗਰ-ਪਾਲਿਕਾ ਦੇ ਗੂੰਗਿਆਂ ਬੋਲਿਆਂ ਦੇ ਸਕੂਲ ਜਾਣ ਵਾਲੇ ਉਨ੍ਹਾਂ ਬੱਚਿਆਂ ਬਾਰੇ ਕੁਝ ਪਤਾ ਸੀ।

ਤੋਤੋ-ਚਾਨ ਨੂੰ ਤਾਂ ਉਨ੍ਹਾਂ ਬੱਚਿਆਂ ਦੀ, ਚਮਕਦੀਆਂ ਅੱਖਾਂ ਨਾਲ ਇਕ ਦੂਜੇ ਦੀਆਂ ਉਂਗਲਾਂ ਨੂੰ ਦੇਖਣ ਦੀ ਅਦਾ ਸ਼ਾਨਦਾਰ ਲੱਗੀ ਸੀ, ਅਤੇ ਉਸ ਦੇ ਮਨ ਵਿਚ ਇਹ ਇੱਛਾ ਉਪਜੀ ਸੀ ਕਿ ਉਹ ਕਦੀ ਉਨ੍ਹਾਂ ਨਾਲ ਦੋਸਤੀ ਕਰੇਗੀ।

## ਸੰਤਾਲੀ ਰੋਨਿਨ

ਸ੍ਰੀ ਕੋਬਾਯਾਸ਼ੀ ਦਾ ਪੜ੍ਹਾਉਣ ਦਾ ਢੰਗ ਨਿਰਾਲਾ ਅਤੇ ਲਾਜਵਾਬ ਸੀ। ਉਸ ਨੇ ਯੂਰਪ ਅਤੇ ਦੂਜੇ ਬਾਹਰਲੇ ਦੇਸਾਂ ਦੇ ਵਿਚਾਰਾਂ ਦਾ ਬਹੁਤ ਪ੍ਰਭਾਵ ਕਬੂਲ ਕੀਤਾ ਸੀ। ਇਹ ਗੱਲ ਤੋਮੋਇ ਦੇ ਤਾਲ-ਕਸਰਤ, ਉਸ ਦੇ ਖਾਣ ਸਮੇਂ ਦੇ ਸਲੀਕੇ, ਉਸ ਦੇ ਸਕੂਲ ਦੀਆਂ ਸੈਰਾਂ ਅਤੇ 'ਚਲਾਓ, ਚਲਾਓ, ਚਲਾਓ, ਆਪਣੀ ਬੇੜੀ' ਦੀ ਧਾਰਨਾ ਤੇ ਗਾਏ ਜਾਣ ਵਾਲੇ ਦੁਪਹਿਰ ਦੇ ਖਾਣੇ ਦੇ ਗੀਤ ਤੋਂ ਸਾਫ਼ ਨਜ਼ਰ ਆਉਂਦੀ ਸੀ।

ਮੁੱਖ ਅਧਿਆਪਕ ਦਾ ਸੱਜਾ ਹੱਥ ਸੀ ਸ੍ਰੀ ਮਾਰੂਯਾਮਾ। ਕਿਸੇ ਆਮ ਸਕੂਲ ਵਿਚ ਉਹ ਵਾਈਸ-ਪ੍ਰਿੰਸੀਪਲ ਸਨ। ਉਂਜ ਉਹ ਸ੍ਰੀ ਕੋਬਾਯਾਸ਼ੀ ਦੇ ਕਈ ਗੱਲਾਂ ਵਿਚ ਬਿਲਕੁਲ ਉਲਟ ਸਨ। ਆਪਣੇ ਨਾਂ ਵਾਂਗ, ਜਿਸ ਦਾ ਅਰਥ ਸੀ 'ਗੋਲ ਪਹਾੜੀ'। ਉਨ੍ਹਾਂ ਦਾ ਸਿਰ ਪੂਰੀ ਤਰ੍ਹਾਂ ਗੋਲ ਸੀ, ਜਿਸ ਉਪਰ ਇਕ ਵੀ ਵਾਲ ਨਹੀਂ ਸੀ, ਪਰ ਪਿਛਲੇ ਪਾਸੇ ਕੰਨਾਂ ਦੀ ਉਚਾਈ ਤਕ ਚਿੱਟੇ ਵਾਲਾਂ ਦੀ ਪੱਟੀ ਜਿਹੀ ਸੀ। ਉਨ੍ਹਾਂ ਦੀ ਐਨਕ ਵੀ ਗੋਲ ਸੀ ਅਤੇ ਗਲ੍ਹਾਂ ਲਾਲ-ਸੂਹੀਆਂ ਸਨ। ਉਹ ਨਾ ਸਿਰਫ਼ ਸ੍ਰੀ ਕੋਬਾਯਾਸ਼ੀ ਨਾਲੋਂ ਬਿਲਕੁਲ ਵੱਖਰੇ ਵਿਖਾਈ ਦੇਂਦੇ ਸਨ, ਸਗੋਂ ਉਹ ਬੜੀ ਗੰਭੀਰ ਆਵਾਜ਼ ਵਿਚ ਕਲਾਸਕੀ ਚੀਨੀ-ਸ਼ੈਲੀ ਦੀਆਂ ਕਵਿਤਾਵਾਂ ਸੁਣਾਉਂਦੇ ਹੁੰਦੇ ਸਨ।

ਚੌਦਾਂ ਦਸੰਬਰ ਦੀ ਸਵੇਰ ਨੂੰ, ਜਦ ਸਾਰੇ ਬੱਚੇ ਸਕੂਲ ਵਿਚ ਇਕੱਠੇ ਹੋਏ, ਸ੍ਰੀ ਮਾਰੂਯਾਮਾ ਨੇ ਇਹ ਐਲਾਨ ਕੀਤਾ।

''ਅੱਜ ਦੇ ਦਿਨ, ਲੱਗਭਗ ਢਾਈ ਸੌ ਸਾਲ ਪਹਿਲਾਂ ਸੰਤਾਲੀ ਰੋਨਿਨਾਂ ਨੇ ਬਦਲਾ ਲੈਣ ਦਾ ਆਪਣਾ ਮਸ਼ਹੂਰ ਕੰਮ ਸਿਰੇ ਚਾੜ੍ਹਿਆ ਸੀ। ਇਸ ਕਰਕੇ ਅਸੀਂ ਸੇਨਗਾਕੂਜ਼ੀ ਦੇ ਮੰਦਰ ਤਕ ਪੈਦਲ ਜਾਵਾਂਗੇ ਅਤੇ ਉਥੇ ਉਨ੍ਹਾਂ ਦੀਆਂ ਸਮਾਧਾਂ ਤੇ ਜਾ ਕੇ ਸਿਰ ਨਿਵਾਵਾਂਗੇ। ਤੁਹਾਡੇ ਮਾਪਿਆਂ ਨੂੰ ਪਹਿਲਾਂ ਹੀ ਇਸ ਬਾਰੇ ਦੱਸ ਦਿਤਾ ਗਿਆ ਹੈ।''

ਮੁੱਖ ਅਧਿਆਪਕ ਨੇ ਸ੍ਰੀ ਮਾਰੂਯਾਮਾ ਦੀ ਤਜਵੀਜ਼ ਦੀ ਵਿਰੋਧਤਾ ਨਹੀਂ ਸੀ ਕੀਤੀ। ਸ੍ਰੀ ਕੋਬਾਯਾਸ਼ੀ ਦੇ ਇਸ ਸੰਬੰਧੀ ਕੀ ਵਿਚਾਰ ਸਨ, ਮਾਪਿਆਂ ਨੂੰ ਇਸ ਬਾਰੇ ਤਾਂ ਪਤਾ ਨਹੀਂ ਸੀ, ਪਰ ਉਹ ਇਹ ਭਲੀ ਭਾਂਤ ਜਾਣਦੇ ਸਨ ਕਿ ਜੇ ਉਨ੍ਹਾਂ

ਨੇ ਇਸ ਗੱਲ ਦੀ ਵਿਰੋਧਤਾ ਨਹੀਂ ਕੀਤੀ, ਫੇਰ ਉਹ ਜ਼ਰੂਰ ਇਸ ਨੂੰ ਚੰਗਾ ਸਮਝਦੇ ਹੋਣਗੇ, ਅਤੇ ਤੋਮੋਇ ਦੇ ਬੱਚਿਆਂ ਦੁਆਰਾ ਸੰਤਾਲੀ ਰੌਨਿਨਾ ਦੀ ਯਾਤਰਾ ਤੇ ਜਾਣ ਦੀ ਗੱਲ ਜਰਾ ਵਿਵਾਦ ਵਾਲੀ ਹੀ ਸੀ।

ਤੁਰਨ ਤੋਂ ਪਹਿਲਾਂ, ਸ੍ਰੀ ਮਾਰੂਯਾਮਾ ਨੇ ਬੱਚਿਆਂ ਨੂੰ ਮਸ਼ਹੂਰ ਸੰਤਾਲੀਆਂ ਦੀ ਕਹਾਣੀ ਸੁਣਾਈ – ਕਿਵੇਂ ਰਾਨ ਅਸਾਨੋ ਦੇ ਬਹਾਦਰ ਅਤੇ ਵਫ਼ਾਦਾਰ ਬੰਦੇ ਆਪਣੇ ਮਰ ਚੁੱਕੇ ਸਰਦਾਰ ਦੀ ਬੇਇੱਜ਼ਤੀ ਦਾ ਬਦਲਾ ਲੈਣ ਲਈ ਲੱਗਭਗ ਦੋ ਸਾਲ ਵਿਉਂਤਾਂ ਬਣਾਉਂਦੇ ਰਹੇ, ਜਿਸ ਨਾਲ ਬਹੁਤ ਵੱਡੀ ਬੇਇਨਸਾਫ਼ੀ ਹੋਈ ਸੀ। ਉਨ੍ਹਾਂ ਸੰਤਾਲੀਆਂ ਤੋਂ ਇਲਾਵਾ ਰੀਹ੍ਹਾਇ ਅਮਾਨੋਇਆ ਨਾਂ ਦਾ ਇਕ ਸਾਹਸੀ ਵਪਾਰੀ ਵੀ ਸੀ। ਉਸ ਨੇ ਹੀ ਤਾਂ ਉਸ ਨੂੰ ਹਥਿਆਰ ਮੁਹੱਈਆ ਕੀਤੇ ਸਨ, ਅਤੇ ਜਦ ਉਸ ਨੂੰ ਸ਼ੋਗੁਨ (ਜਾਪਾਨੀ ਸੈਨਾਪਤੀ) ਦੇ ਕਾਰਿੰਦਿਆਂ ਨੇ ਗ੍ਰਿਫ਼ਤਾਰ ਕਰ ਲਿਆ ਉਸ ਐਲਾਨੀਆ ਕਿਹਾ, ''ਮੈਂ ਰੀਹਾਇ ਅਮਾਨੋਇਆ, ਇਕ ਮਰਦ ਹਾਂ'' ਅਤੇ ਉਸ ਨੇ ਨਾ ਤਾਂ ਭੇਦ ਦੀ ਕੋਈ ਗੱਲ ਹੀ ਦੱਸੀ ਤੇ ਨਾ ਹੀ ਕੋਈ ਗੱਲ ਮੰਨੀ। ਬੱਚਿਆਂ ਨੂੰ ਕਹਾਣੀ ਤਾਂ ਬਹੁਤੀ ਸਮਝ ਨਹੀਂ ਸੀ ਆਈ ਪਰ ਉਹ ਜਮਾਤਾਂ ਤੋਂ ਛੁੱਟੀ ਹੋਣ ਅਤੇ ਕੁਹੋਨਬੁਤਸੂ ਮੰਦਰ ਤੋਂ ਹੋਰ ਅਗੇਰੇ ਕਿਸੇ ਥਾਂ ਤੇ ਸੈਰ ਲਈ ਜਾਣ, ਅਤੇ ਪਿਕਨਿਕ ਲੰਚ ਕਰਨ ਦੀ ਗੱਲ ਕਾਰਣ ਵਾਹਵਾ ਜੋਸ਼ ਵਿਚ ਸਨ।

ਮੁੱਖ ਅਧਿਆਪਕ ਅਤੇ ਬਾਕੀ ਦੇ ਅਧਿਆਪਕਾਂ ਤੋਂ ਛੁੱਟੀ ਲੈ ਕੇ ਸ੍ਰੀ ਮਾਰੂਯਾਮਾ ਦੀ ਅਗਵਾਈ ਹੇਠ ਸਾਰੇ ਦੇ ਸਾਰੇ ਪੰਜਾਹ ਵਿਦਿਆਰਥੀ ਤੁਰ ਪਏ। ਬੱਚਿਆਂ ਦੀ ਕਤਾਰ ਵਿਚੋਂ ਕਦੀ ਕਦੀ ਕੋਈ ਜਣਾ ਜੋਸ਼ ਨਾਲ ਕਹਿੰਦਾ ਸੁਣਾਈ ਦਿੰਦਾ, ''ਮੈਂ ਰੀਹਾਇ ਅਮਾਨੋਇਆ ਇਕ ਮਰਦ ਹਾਂ''। ਕੁੜੀਆਂ ਵੀ ਏਦਾਂ ਹੀ ਜੋਸ਼ ਨਾਲ ਇਹ ਨਾਅਰਾ ਲਾਉਂਦੀਆਂ, ਜਿਸ 'ਤੇ ਕੋਲ ਦੀ ਲੰਘਦੇ ਰਾਹੀ ਪਿੱਛੇ ਮੁੜ ਕੇ ਉਨ੍ਹਾਂ ਨੂੰ ਵੇਖਦੇ ਅਤੇ ਹੱਸ ਪੈਂਦੇ। ਸੇਨਗਾਕੂਜ਼ੀ ਉਥੋਂ ਲਗਭਗ ਸੱਤ ਮੀਲ ਸੀ, ਮੋਟਰ-ਗੱਡੀਆਂ ਉਦੋਂ ਘੱਟ ਹੀ ਹੁੰਦੀਆਂ ਸਨ। ਦਸੰਬਰ ਦੇ ਨੀਲੇ ਅਸਮਾਨ ਹੇਠ ਲਗਾਤਾਰ ''ਮੈਂ ਰੀਹਾਇ ਅਮਾਨੋਇਆ, ਇਕ ਮਰਦ ਹਾਂ'' ਦੇ ਨਾਅਰੇ ਲਾਉਂਦੇ ਤੁਰੇ ਜਾਂਦੇ ਬੱਚਿਆਂ ਨੂੰ ਰਸਤਾ ਉੱਕਾ ਲੰਮਾ ਨਾ ਲੱਗਾ।

ਜਦ ਉਹ ਸੇਨਗਾਕੂਜ਼ੀ ਪੁੱਜੇ, ਸ੍ਰੀ ਮਾਰੂਯਾਮਾ ਨੇ ਹਰੇਕ ਬੱਚੇ ਨੂੰ ਇਕ ਇਕ ਅਗਰਬੱਤੀ ਅਤੇ ਕੁਝ ਫੁੱਲ ਦਿੱਤੇ। ਇਹ ਮੰਦਰ ਕੁਹੋਨਬੁਤਸੂ ਤੋਂ ਛੋਟਾ ਸੀ, ਪਰ ਏਥੇ ਇਕੋ ਕਤਾਰ ਵਿਚ ਕਿੰਨੀਆਂ ਸਾਰੀਆਂ ਸਮਾਧਾਂ ਬਣੀਆਂ ਹੋਈਆਂ ਸਨ। ਇਹ ਸੋਚ ਕੇ ਹੀ ਕਿ ਇਹ ਥਾਂ ਸੰਤਾਲੀ ਰੌਨਿਨਾਂ ਦੀ ਪਵਿੱਤਰ ਯਾਦ ਵਿਚ ਬਣਾਈ ਗਈ ਹੈ, ਤੋਤੋ-ਚਾਨ ਅਗਰਬੱਤੀ ਅਤੇ ਫੁੱਲ ਭੇਟਾ ਕਰਨ ਸਮੇਂ ਵਧੇਰੇ ਗੰਭੀਰ ਹੋ ਗਈ, ਅਤੇ ਉਹਨੇ ਸ੍ਰੀ ਮਾਰੂਯਾਮਾ ਦੀ ਨਕਲ ਕਰਦੇ ਹੋਏ ਚੁੱਪਚਾਪ ਸਿਰ ਝੁਕਾ ਦਿਤਾ। ਸਾਰੇ ਬੱਚਿਆਂ ਤੇ ਖ਼ਾਮੋਸ਼ੀ ਛਾ ਗਈ। ਤੋਮੋਇ ਦੇ ਬੱਚਿਆਂ ਦੀ ਇਹ ਚੁੱਪ ਅਨੋਖੀ ਤੇ ਅਸਾਧਾਰਨ ਸੀ। ਹਰੇਕ ਸਮਾਧ ਅੱਗੇ ਬਾਲੀਆਂ ਅਗਰਬੱਤੀਆਂ ਦਾ ਧੂੰਆਂ ਉਤਾਂਹ ਨੂੰ ਜਾ ਰਿਹਾ ਸੀ ਅਤੇ ਕਿੰਨਾ ਚਿਰ ਹਵਾ ਵਿਚ ਉਸ ਨਾਲ ਕਈ ਸ਼ਕਲਾਂ ਬਣਦੀਆਂ ਰਹੀਆਂ।

ਇਸ ਪਿੱਛੋਂ, ਅਗਰਬੱਤੀਆਂ ਦੀ ਖ਼ੁਸ਼ਬੋ ਤੋਂ ਹੀ ਬੱਚਿਆਂ ਨੂੰ ਹਮੇਸ਼ਾ ਸ੍ਰੀ ਮਾਰੂਯਾਮਾ ਅਤੇ ਰੀਹਾਇ ਅਮਾਨੋਇਆ ਯਾਦ ਆ ਜਾਂਦੇ। ਇਹ ਉਨ੍ਹਾਂ ਲਈ ਚੁੱਪ ਦੀ ਮਹਿਕ ਵੀ ਬਣ ਗਈ।

ਬੱਚਿਆਂ ਨੂੰ ਸੰਤਾਲੀ ਰੋਨਿਨਾਂ ਬਾਰੇ ਸਭ ਕੁਝ ਭਾਵੇਂ ਸਮਝ ਨਹੀਂ ਸੀ ਆਇਆ। ਪਰ ਸ੍ਰੀ ਮਾਰੂਯਾਮਾ ਦੁਆਰਾ ਇਨ੍ਹਾਂ ਬੰਦਿਆਂ ਬਾਰੇ ਏਨੇ ਜੋਸ਼ ਨਾਲ ਦੱਸੇ ਜਾਣ ਕਾਰਣ, ਬੱਚਿਆਂ ਦੇ ਮਨ ਵਿਚ ਉਨ੍ਹਾਂ ਲਈ ਓਨਾ ਹੀ ਸਤਿਕਾਰ ਤੇ ਪਿਆਰ ਜਾਗ ਪਿਆ, ਜਿੰਨਾ ਉਨ੍ਹਾਂ ਦੇ ਮਨਾਂ ਵਿਚ ਕੋਬਾਯਾਸ਼ੀ ਜੀ ਲਈ ਸੀ। ਉਂਜ ਇਹ ਭਾਵਨਾ ਜ਼ਰਾ ਵੱਖਰੇ ਢੰਗ ਦੀ ਸੀ। ਤੋਤੋ-ਚਾਨ ਨੂੰ ਐਨਕ ਦੇ ਮੋਟੇ ਸ਼ੀਸ਼ਿਆਂ ਪਿੱਛੋਂ ਝਾਕਦੀਆਂ ਉਨ੍ਹਾਂ ਦੀਆਂ ਛੋਟੀਆਂ ਛੋਟੀਆਂ ਅੱਖਾਂ, ਅਤੇ ਉਨ੍ਹਾਂ ਦੇ ਡੀਲ-ਡੌਲ ਨਾਲ ਮੇਲ ਨਾ ਖਾਂਦੀ ਉਨ੍ਹਾਂ ਦੀ ਮਧੁਰ ਆਵਾਜ਼, ਬਹੁਤ ਹੀ ਪਿਆਰੀ ਲੱਗਦੀ ਸੀ।



## ''ਮਾ ਸੋਅ ਚਾਨ!''

ਸਟੇਸ਼ਨੋਂ ਘਰ ਨੂੰ ਆਉਂਦਿਆਂ ਜਾਂਦਿਆਂ, ਤੋਤੋ-ਚਾਨ ਅਜਿਹੀ ਬਸਤੀ ਕੋਲੋਂ ਲੰਘਦੀ ਸੀ ਜਿਥੇ ਕੁਝ ਕੋਰੀਅਨ ਰਹਿੰਦੇ ਸਨ। ਉਂਜ ਤੋਤੋ-ਚਾਨ ਨੂੰ ਇਹ ਨਹੀਂ ਸੀ ਪਤਾ ਕਿ ਉਹ ਕੋਰੀਅਨ ਸਨ। ਇਕੋ ਇਕ ਗੱਲ ਜੋ ਉਹ ਉਨ੍ਹਾਂ ਬਾਰੇ ਜਾਣਦੀ ਸੀ ਇਹ ਸੀ ਕਿ ਉਥੇ ਇਕ ਔਰਤ ਰਹਿੰਦੀ ਸੀ ਜੋ ਵਿਚਕਾਰੋਂ ਚੀਰ ਕੱਢ ਕੇ ਵਾਲਾਂ ਨੂੰ ਪਿੱਛੇ ਬੰਨ੍ਹ ਕੇ ਇਕ ਜੂੜਾ ਕਰਦੀ ਸੀ, ਅਤੇ ਉਹ ਜ਼ਰਾ ਗੁਲਗੁੱਲੀ ਜਿਹੀ ਸੀ ਅਤੇ ਬੇੜੀ ਵਰਗੀ ਤਿੱਖੀ ਨੋਕ ਵਾਲੀ ਚਿੱਟੀ ਰਬੜ ਦੀ ਜੁੱਤੀ ਪਾਉਂਦੀ ਸੀ। ਉਹ ਇਕ ਲੰਮੀ ਸਕੱਰਟ ਅਤੇ ਇਕ ਛੋਟਾ ਬਲਾਊਜ਼ ਪਹਿਨਦੀ ਸੀ, ਜਿਸ ਦੇ ਅਗਲੇ ਪਾਸੇ ਫੁੱਲ ਜਿਹਾ ਬਣਾ ਕੇ ਇਕ ਰਿਬਨ ਬੱਝਾ ਹੁੰਦਾ ਸੀ। ਅਤੇ ਹਮੇਸ਼ਾ ਆਪਣੇ ਪੁੱਤਰ ਨੂੰ ਲੱਭਣ ਦੇ ਅੰਦਾਜ਼ ਵਿਚ ''ਮਾ ਸੋਅ-ਚਾਨ!'' ਕਹਿ ਕੇ ਆਵਾਜ਼ ਮਾਰਦੀ ਦਿਸਦੀ ਸੀ। ਉਹ ਆਮ ਲੋਕਾਂ ਦੇ ਉੱਚਾਰਨ 'ਮਾ-ਸਾ-ਓ-ਚਾਨ' ਦੇ ਉਲਟ 'ਮਾ ਸੋਅ' ਅਤੇ 'ਚਾਨ' ਬੋਲਦੀ ਲੰਮੀ ਹੇਕ ਵਿਚ ਹੀ 'ਵਾਜ਼ਾਂ ਮਾਰਦੀ। ਤੋਤੋ-ਚਾਨ ਨੂੰ ਹਮੇਸ਼ਾ ਉਸ ਦੀ ਆਵਾਜ਼ ਵਿਚ ਇਕ ਉਦਾਸੀ ਜਿਹੀ ਜਾਪਦੀ।

ਇਹ ਬਸਤੀ, ਓਈਮਾਚੀ ਰੇਲ-ਲਾਈਨਾਂ ਦੇ ਬਿਲਕੁਲ ਨਾਲ, ਕੰਢੇ ਤੇ ਵਸੀ ਹੋਈ ਸੀ। ਤੋਤੋ-ਚਾਨ ਜਾਣਦੀ ਸੀ ਕਿ ਮਾਸਾਓ-ਚਾਨ ਕੌਣ ਸੀ। ਉਹ ਉਸ ਤੋਂ ਜ਼ਰਾ ਵੱਡਾ ਸੀ ਅਤੇ ਸ਼ਾਇਦ ਦੂਜੀ ਜਮਾਤ ਵਿਚ ਪੜ੍ਹਦਾ ਸੀ, ਪਰ ਉਹ ਕਿਹੜੇ ਸਕੂਲ ਵਿਚ ਪੜ੍ਹਦਾ ਸੀ, ਇਸ ਬਾਰੇ ਉਸ ਨੂੰ ਨਹੀਂ ਸੀ ਪਤਾ। ਉਸ ਦੇ ਵਾਲ ਉਲਝੇ ਹੋਏ ਸਨ ਅਤੇ ਉਸ ਨਾਲ ਹਮੇਸ਼ਾ ਇਕ ਕੁੱਤਾ ਹੁੰਦਾ ਸੀ। ਇਕ ਦਿਨ ਜਦ ਤੋਤੋ-ਚਾਨ ਲਾਈਨਾਂ ਦੇ ਕੰਢੇ-ਕੰਢੇ ਘਰ ਵਲ ਨੂੰ ਆ ਰਹੀ ਸੀ, ਉੱਪਰ ਮਾਸਾਓ-ਚਾਨ ਲੱਕ ਉਪਰ ਹੱਥ ਰੱਖੀ ਪੈਰ ਚੌੜੇ ਕਰੀ ਹੈਂਕੜ-ਭਰੇ ਅੰਦਾਜ਼ ਵਿਚ ਖੜਾ ਸੀ।

''ਕੋਰੀਅਨ!'' ਉਸ ਨੇ ਉੱਚੀ ਦੇਣੀ ਤੋਤੋ-ਚਾਨ ਤੇ ਆਵਾਜ਼ਾ ਕੱਸਿਆ।

ਉਸ ਦੀ ਆਵਾਜ਼ ਚੁੱਭਵੀਂ ਅਤੇ ਨਫ਼ਰਤ-ਭਰੀ ਸੀ। ਤੋਤੋ-ਚਾਨ ਸਹਿਮ ਜਿਹੀ ਗਈ। ਉਸ ਨੇ ਉਸ ਨਾਲ ਕਦੀ ਘਟੀਆ ਸਲੂਕ ਨਹੀਂ ਸੀ ਕੀਤਾ, ਇਥੋਂ ਤਕ ਕਿ ਉਸ ਨੇ ਕਦੀ ਉਸ ਨਾਲ ਜ਼ਬਾਨ ਸਾਂਝੀ ਵੀ ਨਹੀਂ ਸੀ ਕੀਤੀ, ਇਸ ਲਈ ਜਦੋਂ ਉਪਰੋਂ ਉਸ ਨੇ ਉਸ 'ਤੇ ਨਫ਼ਰਤ-ਭਰੇ ਲਹਿਜੇ ਵਿਚ ਉੱਚੀ ਸਾਰੀ ਆਵਾਜ਼ਾ ਕੱਸਿਆ, ਉਹ ਹੈਰਾਨ-ਪ੍ਰੇਸ਼ਾਨ ਹੋ ਗਈ ਸੀ।

ਘਰ ਪੁੱਜ ਕੇ ਉਸ ਨੇ 'ਮਾਂ' ਨੂੰ ਇਸ ਬਾਰੇ ਦੱਸਿਆ। ''ਮਾਸਾਓ-ਚਾਨ ਨੇ ਮੈਨੂੰ ਕੋਰੀਅਨ ਕਿਹਾ ਸੀ,'' ਉਸ ਨੇ ਕਿਹਾ। ਮਾਂ ਨੇ ਉਸ ਦੇ ਮੂੰਹ ਤੇ ਹੱਥ ਰੱਖ ਦਿੱਤਾ ਅਤੇ ਤੋਤੋ-ਚਾਨ ਨੇ ਵੇਖਿਆ ਕਿ ਉਨ੍ਹਾਂ ਦੀਆਂ ਅੱਖਾਂ ਸਜਲ ਹੋ ਗਈਆਂ ਸਨ। ਤੋਤੋ-ਚਾਨ ਇਹ ਸੋਚਦੇ ਹੋਏ ਕਿ ਇਹ ਜ਼ਰੂਰ ਕੋਈ ਮਾੜੀ ਗੱਲ ਹੈ, ਬੌਂਦਲ ਜਿਹੀ ਗਈ। ਮਾਂ ਨੇ ਆਪਣੇ ਅੱਥਰੂ ਪੂੰਝਣ ਦਾ ਜਤਨ ਨਾ ਕੀਤਾ ਅਤੇ ਉਸ ਦੇ ਨੱਕ ਦੀ ਨੋਕ ਲਾਲ ਹੋ ਗਈ। ''ਵਿਚਾਰਾ ਮੁੰਡਾ!'' ਉਹ ਬੋਲੀ। ''ਲੋਕ ਜ਼ਰੂਰ ਉਸ ਨੂੰ ਆਮ 'ਕੋਰੀਅਨ! ਕੋਰੀਅਨ!' ਕਹਿੰਦੇ ਹੋਣਗੇ, ਜਿਸ ਕਰਕੇ ਉਹ ਇਸ ਨੂੰ ਇਕ

ਭੱਦਾ ਲਫਜ਼ ਭਾਵ, ਗਾਲ੍ਹ ਹੀ ਸਮਝਦਾ ਏ। ਸ਼ਾਇਦ ਉਸ ਨੂੰ ਇਸ ਦੇ ਅਰਥ ਨਹੀਂ ਆਉਂਦੇ ਕਿਉਂਜੋ ਉਹ ਹਾਲੀ ਛੋਟਾ ਹੀ ਤਾਂ ਹੈ। ਉਹ ਸਮਝਦਾ ਹੈ ਕਿ ਇਹ ਵੀ 'ਬਾਕਾ' ਵਰਗਾ ਹੀ ਕੋਈ ਸ਼ਬਦ ਹੈ, ਜੋ ਲੋਕ ਉਦੋਂ ਵਰਤਦੇ ਹਨ ਜਦੋਂ ਉਨ੍ਹਾਂ ਕਿਸੇ ਨੂੰ 'ਓ ਬੁੱਧੂਆ' ਕਹਿਣਾ ਹੁੰਦਾ ਹੈ। ਮਾਸਾਓ-ਚਾਨ ਨੂੰ ਸ਼ਾਇਦ ਏਨੀ ਵਾਰ 'ਕੋਰੀਅਨ' ਕਿਹਾ ਗਿਆ ਹੈ ਕਿ ਜਦ ਵੀ ਉਹ ਕਿਸੇ ਨੂੰ ਕੋਈ ਗਾਲ੍ਹ ਕੱਢਣੀ ਚਾਹੁੰਦਾ ਹੈ ਤਦ ਉਹ ਕੋਰੀਅਨ ਦਾ ਸ਼ਬਦ ਹੀ ਵਰਤਦਾ ਹੈ। ਲੋਕ ਭਲਾ ਏਨੇ ਜ਼ਾਲਮ ਕਿਉਂ ਹਨ?''

ਆਪਣੇ ਅੱਥਰੂ ਪੂੰਝਦੇ ਹੋਏ ਮਾਂ ਨੇ ਮਲਕੜੇ ਜਿਹੇ ਤੋਤੋ-ਚਾਨ ਨੂੰ ਕਿਹਾ, ''ਤੂੰ ਜਾਪਾਨੀ ਏਂ ਅਤੇ ਮਾਸਾਓ-ਚਾਨ ਕੋਰੀਆ ਨਾਂ ਦੇ ਇਕ ਦੇਸ਼ ਤੋਂ ਆਇਆ ਏ। ਪਰ ਉਹ ਬੱਚਾ ਏ, ਬਿਲਕੁਲ ਤੇਰੇ ਵਰਗਾ। ਇਸ ਕਰਕੇ ਮੇਰੀ ਪਿਆਰੀ ਤੋਤੋ-ਚਾਨ ਕਦੀ ਵੀ ਇਹ ਨਹੀਂ ਸੋਚਣਾ ਕਿ ਲੋਕ ਵੱਖ ਵੱਖ ਹੁੰਦੇ ਹਨ। ਇਹ ਗੱਲ ਕਦੀ ਵੀ ਨਾ ਕਹਿਣਾ 'ਕਿ ਫਲਾਣਾ ਬੰਦਾ ਜਾਪਾਨੀ ਏ, ਜਾਂ ਇਹ ਬੰਦਾ ਕੋਰੀਅਨ ਹੈ'। ਮਾਸਾਓ-ਚਾਨ ਨਾਲ ਹਮੇਸ਼ਾ ਚੰਗੀ ਤਰ੍ਹਾਂ ਪੇਸ਼ ਆਉਣਾ ਹੈ। ਇਹ ਬਹੁਤ ਦੁੱਖ ਦੀ ਗੱਲ ਹੈ ਕਿ ਕੁਝ ਲੋਕ ਕੁਝ ਦੂਜੇ ਲੋਕਾਂ ਨੂੰ ਸਿਰਫ ਇਸ ਕਰਕੇ ਚੰਗਾ ਨਹੀਂ ਸਮਝਦੇ ਕਿਉਂਜੋ ਉਹ ਕੋਰੀਅਨ ਹਨ।''

ਤੋਤੋ-ਚਾਨ ਲਈ ਇਹ ਸਭ ਕੁਝ ਸਮਝਣਾ ਜ਼ਰਾ ਮੁਸ਼ਕਲ ਸੀ, ਪਰ ਜੋ ਗੱਲ ਉਸ ਨੂੰ ਸਮਝ ਆਈ ਉਹ ਇਹ ਸੀ ਕਿ ਮਾਸਾਓ-ਚਾਨ ਇਕ ਛੋਟਾ ਜਿਹਾ ਮੁੰਡਾ ਹੈ, ਜਿਸ ਨੂੰ ਕੁਝ ਲੋਕ ਬਿਨਾਂ ਮਤਲਬ ਬੁਰਾ ਕਹਿੰਦੇ ਹਨ। ਇਹੋ ਹੀ ਕਾਰਣ ਹੈ ਕਿ ਉਸ ਦੀ ਮਾਂ ਹਮੇਸ਼ਾ ਉਸ ਨੂੰ ਚਿੰਤਾ ਵਿਚ ਦੇਖਦੀ ਹੈ। ਇਸ ਕਰਕੇ ਅਗਲੀ ਸਵੇਰ ਜਦ ਉਹ ਲਾਈਨਾਂ ਕੰਢੇ ਉਸ ਬਸਤੀ ਲਾਗਿਓਂ ਲੰਘੀ ਤਾਂ ਉਸ ਦੀ ਮਾਂ ਆਪਣੀ ਤਿੱਖੀ ਆਵਾਜ਼ ਵਿਚ 'ਮਾ, ਸੋਅ-ਚਾਨ' ਕਹਿ ਕੇ ਉਸ ਨੂੰ ਬੁਲਾਉਂਦੀ ਸੁਣਾਈ ਦਿੱਤੀ। ਤੋਤੋ-ਚਾਨ ਸੋਚ ਰਹੀ ਸੀ ਕਿ ਉਦੋਂ ਉਹ ਕਿਥੇ ਹੋਵੇਗਾ। ਉਸ ਨੇ ਮਨ ਬਣਾ ਲਿਆ ਕਿ ਭਾਵੇਂ ਉਹ ਆਪ ਕੋਰੀਅਨ ਨਹੀਂ, ਪਰ ਜੇ ਮਾਸਾਓ-ਚਾਨ ਨੇ ਉਸ ਨੂੰ ਮੁੜ ਇਹ ਕਹਿ ਕੇ ਬੁਲਾਇਆ, ਤਦ ਉਹ ਜਵਾਬ 'ਚ ਕਹੇਗੀ, ''ਅਸੀਂ ਸਾਰੇ ਬੱਚੇ ਹਾਂ! ਅਸੀਂ ਸਭ ਇਕੋ ਜਿਹੇ ਹਾਂ,'' ਅਤੇ ਏਦਾਂ ਉਹ ਉਸ ਨਾਲ ਮਿੱਤਰਤਾ ਕਰੇਗੀ। ਮਾਸਿਓ, ਚਾਨ ਦੀ ਮਾਂ ਦੀ ਆਵਾਜ਼ ਵਿਚ ਖਿਝ ਅਤੇ ਚਿੰਤਾ ਤੋਂ ਇਲਾਵਾ ਇਕ ਖ਼ਾਸ ਗੁਣ ਸੀ ਕਿ ਉਹ ਕਾਫ਼ੀ ਚਿਰ ਤਕ ਹਵਾ ਵਿਚ ਤੈਰਦੀ ਰਹਿੰਦੀ ਸੀ ਜਿੰਨੀ ਦੇਰ ਤਕ ਕੋਲੋਂ ਲੰਘਦੀ ਇਕ ਗੱਡੀ ਦੀ ਆਵਾਜ਼ ਉਸ ਨੂੰ ਭੰਗ ਨਹੀਂ ਸੀ ਕਰਦੀ।

''ਮਾ ਸੋਅ-ਚਾਨ!''

ਉਹ ਦੁੱਖ ਅਤੇ ਹੰਝੂਆਂ ਵਿਚ ਭਿੱਜੀ ਆਵਾਜ਼ ਇਕ ਵਾਰ ਸੁਣਨ ਪਿੱਛੋਂ ਤੁਸੀਂ ਕਦੀ ਭੁਲਾ ਨਹੀਂ ਸੀ ਸਕਦੇ।

## ਗੁਤਨੀਆਂ

ਉਸ ਸਮੇਂ ਤਕ ਤੋਤੋ-ਚਾਨ ਦੀਆਂ ਦੋ ਵੱਡੀਆਂ ਇੱਛਾਵਾਂ ਸਨ। ਇਕ ਸੀ ਐਥਲੀਟਾਂ ਵਾਲੇ ਬਲੂਮਰਜ਼ ਪਹਿਨਣ ਦੀ ਅਤੇ ਦੂਜੇ ਆਪਣੇ ਵਾਲਾਂ ਦੀਆਂ ਮੇਢੀਆਂ ਅਤੇ ਗੁੱਤਾਂ ਕਰਨ ਦੀ। ਗੱਡੀ ਵਿਚ ਵੱਡੀ ਉਮਰ ਦੀਆਂ ਵਿਦਿਆਰਥਣਾਂ ਦੀਆਂ ਲੰਮੀਆਂ ਗੁੱਤਾਂ ਨੂੰ ਵੇਖ ਕੇ ਉਸ ਨੇ ਫ਼ੈਸਲਾ ਕੀਤਾ ਕਿ ਉਹ ਵੀ ਆਪਣੇ ਵਾਲ ਉਸੇ ਢੰਗ ਨਾਲ ਵਾਹਿਆ ਕਰੇਗੀ। ਉਸ ਦੀ ਕਲਾਸ ਦੀਆਂ ਬਾਕੀ ਦੀਆਂ ਕੁੜੀਆਂ ਦੇ ਵਾਲ ਕੱਟੇ ਹੋਏ, ਛੋਟੇ-ਛੋਟੇ ਸਨ, ਪਰ ਤੋਤੋ-ਚਾਨ ਦੇ ਵਾਲ ਵਾਹਵਾ ਲੰਮੇ ਸਨ ਅਤੇ ਟੇਢਾ ਚੀਰ ਕੱਢ ਕੇ ਇਕ ਰਿਬਨ ਨਾਲ ਬੱਝੇ ਹੁੰਦੇ ਸਨ। ਮਾਂ ਨੂੰ ·ਇਹੋ ਅੰਦਾਜ਼ ਹੀ ਪਸੰਦ ਸੀ ਅਤੇ ਇਸ ਤੋਂ ਇਲਾਵਾ ਤੋਤੋ-ਚਾਨ ਵੀ ਚਾਹੁੰਦੀ ਸੀ ਕਿ ਉਹ ਲੰਮੇ ਹੋਣ ਤਾਂ ਜੋ ਉਹ ਗੁੱਤਾਂ ਕਰ ਸਕੇ।

ਅਖ਼ੀਰ ਇਕ ਦਿਨ ਉਸ ਨੇ ਮਾਂ ਨੂੰ ਦੋ ਗੁੱਤਾਂ ਕਰਨ ਲਈ ਮਨਾ ਹੀ ਲਿਆ। ਮਾਂ ਨੇ ਬੜੀ ਮੁਸ਼ਕਲ ਨਾਲ ਰਬੜ ਪਾ ਕੇ ਬਾਰੀਕ ਜਿਹੇ ਰਿਬਨ ਨਾਲ ਗੁੱਤਾਂ ਕਰ ਦਿਤੀਆਂ। ਤੋਤੋ-ਚਾਨ ਨੂੰ ਲੱਗਿਆ ਕਿ ਉਹ ਵੱਡੀ ਹੋ ਗਈ ਹੈ। ਜਦ ਉਸ ਨੇ ਸ਼ੀਸ਼ੇ ਵਿਚ ਆਪਣੀ ਸ਼ਕਲ ਵੇਖੀ, ਉਸ ਨੂੰ ਮਹਿਸੂਸ ਹੋਇਆ ਕਿ ਗੱਡੀ ਵਿਚਲੀਆਂ ਕੁੜੀਆਂ ਦੇ ਉਲਟ ਉਸ ਦੀਆਂ ਗੁੱਤਾਂ ਬਹੁਤ ਪਤਲੀਆਂ ਅਤੇ ਛੋਟੀਆਂ ਸਨ ਅਤੇ ਸਚਮੁੱਚ ਸੂਰ ਦੀ ਪੂਛ ਵਰਗੀਆਂ ਦਿਸਦੀਆਂ ਸਨ। ਉਹ ਰੌਕੀ ਵਲ ਨੂੰ ਭੱਜੀ ਗਈ ਅਤੇ ਉਸ ਨੇ ਮਾਣ ਨਾਲ ਉਨ੍ਹਾਂ ਨੂੰ ਉਤਾਂਹ ਚੁੱਕਿਆ ਤਾਂ ਜੋ ਉਹ ਉਨ੍ਹਾਂ ਨੂੰ ਵੇਖ ਲਵੇ। ਰੌਕੀ ਨੇ ਇਕ ਜਾਂ ਦੋ ਵਾਰ ਅੱਖਾਂ ਝਪਕੀਆਂ।

''ਕਾਸ਼ ਮੈਂ ਤੇਰੇ ਵਾਲਾਂ ਦੀਆਂ ਗੁੱਤਾਂ ਕਰ ਸਕਦੀ,'' ਉਹ ਬੋਲੀ।

ਜਦ ਉਹ ਗੱਡੀ ਵਿਚ ਚੜ੍ਹੀ ਉਸ ਨੇ ਆਪਣੀ ਧੌਣ ਅਕੜਾਈ ਰੱਖੀ ਅਤੇ ਸਿਰ ਨੂੰ ਏਧਰ ਓਧਰ ਹਿੱਲਣ ਨਾ ਦਿੱਤਾ ਇਸ ਡਰੋਂ ਕਿ ਕਿਧਰੇ ਗੁੱਤਾਂ ਖੁਲ੍ਹ ਹੀ ਨਾ ਜਾਣ, ''ਕਿੰਨੀ ਵਧੀਆ ਗੱਲ ਹੋਵੇ,'' ਉਸ ਨੇ ਸੋਚਿਆ, ''ਜੇ ਕੋਈ ਗੱਡੀ ਵਿਚ ਮੇਰੀਆਂ ਗੁੱਤਾਂ ਨੂੰ ਵੇਖੇ ਅਤੇ ਕਹੇ, ''ਕਿੰਨੀਆਂ ਸੋਹਣੀਆਂ ਗੁੱਤਾਂ ਹਨ!'' ਪਰ ਕਿਸੇ ਨੇ ਵੀ ਏਦਾਂ ਨਾ ਕਿਹਾ। ਸਕੂਲ ਪੁੱਜਣ 'ਤੇ ਉਸ ਦੀ ਜਮਾਤ ਦੀਆਂ ਕੁੜੀਆਂ ਮੀਓ-ਚਾਨ, ਸੱਕੋ-ਚਾਨ ਅਤੇ ਕਾਈਕੋ ਆਓਕੀ, ਇਕੱਠੀਆਂ ਹੀ ਬੋਲ ਪਈਆਂ, ''ਹਾਏ ਤੋਤੋ-ਚਾਨ ਦੀਆਂ ਗੁੱਤਾਂ? ਵਾਹ ਕਿੰਨੀਆਂ ਸੋਹਣੀਆਂ!'' ਇਸ ਨਾਲ ਉਸ ਦਾ ਮਨ ਬਹੁਤ ਪ੍ਰਸੰਨ ਹੋਇਆ ਅਤੇ ਉਸ ਨੇ ਕੁੜੀਆਂ ਨੂੰ ਆਪਣੀਆਂ ਗੁੱਤਾਂ ਛੂਹਣ ਦਿੱਤੀਆਂ।

ਮੁੰਡਿਆਂ ਵਿਚੋਂ ਕੋਈ ਵੀ ਇਨ੍ਹਾਂ ਤੋਂ ਪ੍ਰਭਾਵਿਤ ਨਹੀਂ ਸੀ ਹੋਇਆ ਜਾਪਦਾ। ਪਰ ਖਾਣੇ ਪਿੱਛੋਂ, ਅਚਾਨਕ ਹੀ ਉਸ ਦੀ ਜਮਾਤ ਦੇ ਓਈ ਨਾਂ ਦੇ ਮੁੰਡੇ ਨੇ ਉੱਚੀ ਸਾਰੀ ਕਿਹਾ, ''ਓ ਵੇਖੋ ਤਾਂ ਸਹੀ! ਤੋਤੋ-ਚਾਨ ਨੇ ਨਵੇਂ ਢੰਗ ਨਾਲ ਵਾਲ ਵਾਹੇ ਹਨ!''

ਤੋਤੋ-ਚਾਨ ਇਹ ਸੋਚ ਕੇ ਕਿ ਮੁੰਡਿਆਂ ਵਿਚੋਂ ਕਿਸੇ ਨੇ ਤਾਂ ਗੁੱਤਾਂ ਵਲ ਧਿਆਨ ਦਿੱਤਾ ਹੈ, ਫੁੱਲ ਕੇ ਕੁੱਪਾ ਹੋ ਗਈ।

ਏਨੇ ਨੂੰ ਉਹ ਉਸ ਕੋਲ ਗਿਆ ਅਤੇ ਦੋਹਾਂ ਗੁਤਨੀਆਂ ਨੂੰ ਆਪਣੇ ਦੋਹਾਂ ਹੱਥਾਂ 'ਚ ਫੜ ਕੇ ਕਹਿਣ ਲੱਗਾ, ''ਮੈਂ ਥੱਕ ਗਿਆ। ਕੁਝ ਚਿਰ ਮੈਂ ਇਨ੍ਹਾਂ ਨਾਲ ਜ਼ਰਾ ਲਟਕ ਲਵਾਂ। ਜ਼ਰਾ ਤੱਕੋ, ਇਹ ਤਾਂ ਰੇਲ ਵਿਚ ਲਟਕਣ ਵਾਲੇ ਚਮੜੇ ਦੇ ਹੱਥਿਆਂ ਨਾਲੋਂ ਕਿਤੇ ਵਧ ਚੰਗੀਆਂ ਹਨ!'' ਪਰ ਗੱਲ ਇਥੇ ਹੀ ਨਹੀਂ ਸੀ ਮੁੱਕੀ।

ਓਈ, ਛੋਟੀ ਜਿਹੀ ਹੱਡੀਆਂ ਦੀ ਮੁੱਠ ਤੋਤੋ-ਚਾਨ ਤੋਂ ਦੂਣਾ ਸੀ। ਅਸਲ ਵਿਚ ਸਾਰੀ ਜਮਾਤ ਵਿਚੋਂ ਉਹ ਸਭ ਤੋਂ ਵੱਡਾ ਅਤੇ ਮੋਟਾ ਮੁੰਡਾ ਸੀ। ਇਸ ਕਰਕੇ ਜਦ ਉਸ ਨੇ ਉਸ ਦੀਆਂ ਗੁਤਨੀਆਂ ਪੁੱਟੀਆਂ, ਉਹ ਲੜਖੜਾ ਕੇ ਧੜੰਮ ਕਰਦੀ ਚੁਫ਼ਾਲ ਡਿਗ ਪਈ। ਉਨ੍ਹਾਂ ਨੂੰ ਹੱਥੇ ਵਾਲੀਆਂ ਵੱਧਰੀਆਂ ਕਹਿਣਾ ਤਾਂ ਦੁਖਾਵੀਂ ਗੱਲ ਹੈ ਹੀ ਸੀ, ਪਰ ਉਸ ਦੇ ਨਾਲ ਹੀ ਧੂਹੇ ਜਾਣਾ ਤੇ ਜ਼ਮੀਨ ਉਪਰ ਡਿਗ ਪੈਣਾ ਹੋਰ ਵੀ ਬੁਰਾ ਸੀ। ਪਰ ਓਈ ਨੇ ਉਸ ਦੀਆਂ ਸੂਰ ਦੀ ਪੂਛ ਵਰਗੀਆਂ ਗੁਤਨੀਆਂ 'ਹਈਸ਼ਾ, ਬਈ ਹਈ ਸ਼ਾ!' ਕਹਿ ਕੇ ਉਦਾਂ ਹੀ ਪੁੱਟੀਆਂ ਜਿਵੇਂ ਕਿ ਖੇਡ ਦਿਵਸ ਤੇ ਰੱਸਾਕਸ਼ੀ ਹੋ ਰਹੀ ਹੋਵੇ। ਤੋਤੋ-ਚਾਨ ਦੀਆਂ ਭੁੱਬਾਂ ਨਿਕਲ ਗਈਆਂ।

ਤੋਤੋ-ਚਾਨ ਲਈ ਸੂਰ ਦੀ ਪੂਛ ਵਰਗੀਆਂ ਗੁੱਤਾਂ ਇਕ ਵੱਡੀ ਕੁੜੀ ਦਾ ਪ੍ਰਤੀਕ ਸਨ। ਉਸ ਨੂੰ ਆਸ ਸੀ ਕਿ ਉਨ੍ਹਾਂ ਕਾਰਣ ਉਹ ਉਸ ਨਾਲ ਵਧੀਆ ਤਰ੍ਹਾਂ ਪੇਸ਼ ਆਏਗਾ। ਰੋਂਦੀ ਹੋਈ ਉਹ ਮੁੱਖ ਅਧਿਆਪਕ ਦੇ ਦਫ਼ਤਰ ਵਲ ਨੂੰ ਦੌੜੀ ਗਈ। ਦਰਵਾਜ਼ੇ ਤੇ ਦਸਤਕ ਹੁੰਦੀ ਸੁਣ ਕੇ ਉਨ੍ਹਾਂ ਦਰਵਾਜ਼ਾ ਖੋਲ੍ਹਿਆ। ਤੋਤੋ ਚਾਨ ਡੁਸਕ ਰਹੀ ਸੀ। ਉਹ ਹਮੇਸ਼ਾ ਵਾਂਗ ਝੁਕੇ ਅਤੇ ਉਨ੍ਹਾਂ ਦੇ ਚਿਹਰੇ ਇਕੋ ਪੱਧਰ ਤੇ ਹੋਏ।

''ਕੀ ਗੱਲ ਹੋ ਗਈ?'' ਉਨ੍ਹਾਂ ਪੁੱਛਿਆ।

ਗੁਤਨੀਆਂ ਨੂੰ ਸਵਾਰਦੀ ਹੋਈ ਅਤੇ ਇਹ ਵੇਖਦੀ ਹੋਈ ਕਿ ਉਹ ਹਾਲੀ ਠੀਕ ਹਾਲਤ ਵਿਚ ਹਨ, ਉਹ ਬੋਲੀ, ''ਓਈ ਨੇ 'ਹਈ ਸ਼ਾ, ਬਈ ਹਈ ਸ਼ਾ', ਕਹਿ ਕੇ ਮੇਰੀਆਂ ਗੁੱਤਾਂ ਪੁੱਟੀਆਂ ਹਨ।''

ਮੁੱਖ ਅਧਿਆਪਕ ਨੇ ਉਸ ਦੇ ਵਾਲਾਂ ਵਲ ਤੱਕਿਆ। ਉਸ ਦੇ ਅੱਥਰੂ-ਭਿੱਜੇ ਚਿਹਰੇ ਦੇ ਉਲਟ ਉਸ ਦੀਆਂ ਗੁਤਨੀਆਂ, ਖ਼ੁਸ਼ੀ ਤੇ ਆਨੰਦ ਨਾਲ ਨੱਚਦੀਆਂ ਜਾਪੀਆਂ। ਉਹ ਬੈਠ ਗਏ ਅਤੇ ਉਨ੍ਹਾਂ ਤੋਤੋ-ਚਾਨ ਨੂੰ ਸਾਹਮਣੇ ਬੈਠਣ ਲਈ ਕਿਹਾ। ਹਮੇਸ਼ਾ ਵਾਂਗ ਆਪਣੇ ਬੋੜੇ ਦੰਦਾਂ ਤੋਂ ਲਾਪਰਵਾਹ ਉਹ ਮੁਸਕਰਾਏ।

''ਰੋ ਨਾ,'' ਉਹ ਬੋਲੇ, ''ਤੇਰੇ ਵਾਲ ਸੋਹਣੇ ਲੱਗਦੇ ਨੇ।''

''ਤੁਹਾਨੂੰ ਚੰਗੇ ਲੱਗੇ ਹਨ?'' ਉਸ ਨੇ ਜ਼ਰਾ ਸ਼ਰਮਾਉਂਦੇ ਹੋਏ ਆਪਣੇ ਅੱਥਰੂਆਂ ਭਿੱਜੇ ਚਿਹਰੇ ਨੂੰ ਉਤਾਂਹ ਚੁੱਕਦੇ ਹੋਏ ਪੁੱਛਿਆ।

''ਕਮਾਲ ਦੇ ਨੇ!'' ਉਹ ਬੋਲੇ।

ਤੋਤੋ-ਚਾਨ ਨੇ ਰੋਣਾ ਬੰਦ ਕਰ ਦਿੱਤਾ ਅਤੇ ਆਪਣੀ ਕੁਰਸੀ ਤੋਂ ਇਹ ਕਹਿੰਦੇ ਹੋਏ ਉਠ ਖਲੋਤੀ, ''ਹੁਣ ਭਾਵੇਂ ਮੈਨੂੰ ਓਈ 'ਹਈ ਸ਼ਾ' ਕਹੇ, ਮੈਂ ਕਦੀ ਨਹੀਂ ਰੋਵਾਂਗੀ।'

ਮੁੱਖ ਅਧਿਆਪਕ ਨੇ ਮੁਸਕਰਾਉਂਦੇ ਹੋਏ ਸਿਰ ਹਿਲਾ ਕੇ ਇਸ ਗੱਲ ਦੀ ਹਾਮੀ ਭਰੀ। ਤੋਤੋ-ਚਾਨ ਵੀ ਮੁਸਕਰਾਈ। ਉਸ ਦਾ ਮੁਸਕਾਨਾਂ-ਭਰਿਆ ਚਿਹਰਾ ਉਸ ਦੀਆਂ ਸੂਰ ਦੀ ਪੂਛ ਵਰਗੀਆਂ ਗੁਤਨੀਆਂ ਨਾਲ ਮੇਲ ਖਾਂਦਾ ਸੀ। ਮੁੱਖ ਅਧਿਆਪਕ ਤੋਂ ਸਿਰ ਝੁਕਾ ਕੇ ਵਿਦਾ ਲੈਣ ਪਿੱਛੋਂ, ਉਹ ਵਾਪਸ ਭੱਜੀ ਗਈ ਅਤੇ ਦੂਜੇ ਬੱਚਿਆਂ ਨਾਲ ਖੇਡੀਂ ਜਾ ਲੱਗੀ।

ਉਹ ਆਪਣੇ ਰੋਣ ਦੀ ਗੱਲ ਲੱਗਭਗ ਭੁੱਲ ਹੀ ਚੁੱਕੀ ਸੀ ਕਿ ਉਸ ਨੂੰ ਆਪਣੇ ਸਾਹਮਣੇ ਸਿਰ ਖੁਰਕਦਾ ਓਈ ਨਜ਼ਰ ਆਇਆ।

''ਮੁਆਫ਼ ਕਰਨਾ ਮੈਂ ਗੁੱਤਾਂ ਪੁੱਟੀਆਂ ਸਨ,'' ਉਸ ਨੇ ਉਚੀ ਸਾਰੀ ਬੁਝੀ ਆਵਾਜ਼ ਵਿਚ ਕਿਹਾ। ''ਮੈਨੂੰ ਮੁੱਖ ਅਧਿਆਪਕ ਨੇ ਝਿੜਕਾਂ ਦਿੱਤੀਆਂ ਹਨ। ਉਨ੍ਹਾਂ ਕਿਹਾ ਕਿ ਸਾਨੂੰ ਲੜਕੀਆਂ ਨਾਲ ਚੰਗਾ ਵਰਤਾਉ ਕਰਨਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਕੁੜੀਆਂ ਨਾਲ ਸਲੀਕੇ ਨਾਲ ਪੇਸ਼ ਆਉਣਾ ਚਾਹੀਦਾ ਹੈ ਅਤੇ ਸਾਨੂੰ ਉਨ੍ਹਾਂ ਦਾ ਧਿਆਨ ਰੱਖਣਾ ਚਾਹੀਦਾ ਹੈ।

ਤੋਤੋ-ਚਾਨ ਨੂੰ ਇਸ ਗੱਲ 'ਤੇ ਬੜੀ ਹੈਰਾਨੀ ਹੋਈ। ਇਸ ਤੋਂ ਪਹਿਲਾਂ ਉਸ ਨੇ ਕਿਸੇ ਦੇ ਮੂੰਹੋਂ ਇਹ ਗੱਲ ਨਹੀਂ ਸੀ ਸੁਣੀ ਕਿ ਕੁੜੀਆਂ ਨਾਲ ਚੰਗਾ ਸਲੀਕੇਦਾਰ ਵਰਤਾਓ ਕਰੋ। ਮੁੰਡਿਆਂ ਨੂੰ ਹਮੇਸ਼ਾ ਮਹੱਤਵ ਮਿਲਦਾ ਸੀ, ਹਰ ਥਾਂ ਉਨ੍ਹਾਂ ਦੀ ਵਧੇਰੇ ਪੁੱਛ ਹੁੰਦੀ ਸੀ। ਉਹ ਕਈ ਪਰਿਵਾਰਾਂ ਨੂੰ ਜਾਣਦੀ ਸੀ, ਜਿਨ੍ਹਾਂ ਦੇ ਕਾਫ਼ੀ ਬੱਚੇ ਸਨ। ਉਨ੍ਹਾਂ ਸਭਨੀ ਥਾਈਂ ਮੁੰਡਿਆਂ ਨੂੰ ਖਾਣਾ ਅਤੇ ਨਾਸ਼ਤਾ ਪਹਿਲਾਂ ਦਿੱਤਾ ਜਾਂਦਾ ਸੀ ਅਤੇ ਜਦ ਕੋਈ ਕੁੜੀ ਇਸ ਬਾਰੇ ਕੁਝ ਕਹਿੰਦੀ ਉਸ ਦੀ ਮਾਂ ਦਾ ਜਵਾਬ ਹੁੰਦਾ, ''ਛੋਟੀਆਂ ਕੁੜੀਆਂ ਦਿਸਣ ਤਾਂ ਭਾਵੇਂ, ਪਰ ਉਨਾਂ ਦੀ ਆਵਾਜ਼ ਨਹੀਂ ਸੁਣਾਈ ਦੇਣੀ ਚਾਹੀਦੀ।''

ਇਸ ਸਭ ਕਾਸੇ ਦੇ ਬਾਵਜੂਦ ਮੁੱਖ ਅਧਿਆਪਕ ਨੇ ਓਈ ਨੂੰ ਕਿਹਾ ਸੀ ਕਿ ਕੁੜੀਆਂ ਦਾ ਧਿਆਨ ਰੱਖਣਾ ਚਾਹੀਦਾ ਹੈ। ਤੋਤੋ-ਚਾਨ ਨੂੰ ਇਹ ਗੱਲ ਅਜੀਬ ਜਾਪੀ। ਅਤੇ ਫੇਰ ਉਸ ਨੂੰ ਲੱਗਾ ਕਿ ਇਹ ਕਿੰਨੀ ਵਧੀਆ ਗੱਲ ਹੈ। ਕਿਸੇ ਦੁਆਰਾ ਧਿਆਨ ਰੱਖੇ ਜਾਣਾ ਚੰਗੀ ਗੱਲ ਸੀ।

ਓਈ ਲਈ ਇਹ ਸਦਮੇ ਵਾਂਗ ਸੀ। ਜ਼ਰਾ ਵੇਖਣਾ ਕੁੜੀਆਂ ਨਾਲ ਚੰਗਾ ਵਰਤਾਓ ਕਰਨਾ ਅਤੇ ਕੋਮਲਤਾ ਵਰਤਣੀ। ਇਸ ਤੋਂ ਇਲਾਵਾ ਉਸ ਨੂੰ ਤੋਮੋਇ ਵਿਖੇ ਪਹਿਲੀ ਤੇ ਆਖ਼ਰੀ ਵਾਰ ਮੁੱਖ ਅਧਿਆਪਕ ਤੋਂ ਝਿੜਕਾਂ ਪਈਆਂ ਸਨ, ਉਹ ਦਿਨ ਉਸ ਨੂੰ ਕਦੀ ਵੀ ਨਾ ਭੁੱਲਿਆ।

## ਧੰਨਵਾਦ

ਨਵੇਂ ਸਾਲ ਦੀਆਂ ਛੁੱਟੀਆਂ ਨੇੜੇ ਆ ਗਈਆਂ। ਗਰਮੀ ਦੀਆਂ ਛੁੱਟੀਆਂ ਤੋਂ ਉਲਟ ਬੱਚੇ ਸਕੂਲੇ ਇਕੱਠੇ ਨਾ ਹੋਏ ਸਗੋਂ ਉਨ੍ਹਾਂ ਸਾਰਾ ਸਮਾਂ ਆਪਣੇ ਪਰਿਵਾਰਾਂ ਨਾਲ ਹੀ ਬਿਤਾਇਆ।

''ਮੈਂ ਨਵਾਂ ਸਾਲ ਮਨਾਉਣ ਲਈ ਕਿਯੂਸ਼ੂ ਆਪਣੇ ਦਾਦਾ ਜੀ ਕੋਲ ਜਾ ਰਹੀ ਹਾਂ,'' ਮਿਜੀਤਾ ਹਰੇਕ ਜਣੇ ਨੂੰ ਕਹਿੰਦੀ ਫਿਰਦੀ ਸੀ ਜਦ ਕਿ ਤਾਇਚਾਨ, ਜਿਸ ਨੂੰ ਸਾਇੰਸ ਦੇ ਤਜਰਬੇ ਕਰਨੇ ਪਸੰਦ ਸਨ, ਬੋਲਿਆ, ''ਮੈਂ ਤਾਂ ਆਪਣੇ ਵੱਡੇ ਭਰਾ ਨਾਲ ਭੌਤਿਕ ਸ਼ਾਸਤਰ ਦੀ ਪ੍ਰਯੋਗਸ਼ਾਲਾ ਵੇਖਣ ਜਾ ਰਿਹਾਂ।'' ਏਦਾਂ ਉਹ ਤਾਂ ਛੁੱਟੀਆਂ ਦੀ ਉਡੀਕ ਵਿਚ ਸੀ। ''ਹੱਛਾ, ਫੇਰ ਮਿਲਾਂਗੇ,'' ਕਹਿੰਦੇ ਹੋਏ, ਸਾਰੇ ਜਣੇ ਵਿਛੜਨ ਲੱਗੇ, ਇਕ ਦੂਜੇ ਨੂੰ ਆਪਣੇ ਆਪਣੇ ਪ੍ਰੋਗਰਾਮ ਦੱਸ ਰਹੇ ਸਨ।

ਤੋਤੋ-ਚਾਨ, ਆਪਣੇ ਡੈਡੀ ਅਤੇ ਮਾਂ ਨਾਲ ਸਕੀਇੰਗ (ਇਕ ਲੰਮੀ ਫੱਟੀ ਬੰਨ੍ਹ ਕੇ ਬਰਫ਼ ਤੇ ਰਿੜ੍ਹਨ ਦੀ ਖੇਡ) ਕਰਨ ਗਈ। ਡੈਡੀ ਦੇ ਦੋਸਤ ਹੀਡੀਓ ਸਾਇਤੋ, ਜੋ ਡੈਡੀ ਵਾਲੀ ਸੰਗੀਤ-ਮੰਡਲੀ ਵਿਚੋਂ ਚੈਲੋ-ਵਾਦਕ ਅਤੇ ਸੰਗੀਤ-ਸੰਚਾਲਕ ਸੀ, ਦਾ ਸ਼ੀਗਾ ਪਹਾੜੀਆ ਵਿਚ ਇਕ ਖ਼ੂਬਸੂਰਤ ਘਰ ਸੀ। ਉਹ ਹਰੇਕ ਸਿਆਲ ਉਸ ਨਾਲ ਬਿਤਾਉਂਦੇ ਸਨ, ਅਤੇ ਤੋਤੋ-ਚਾਨ ਨੇ ਛੋਟੇ ਹੁੰਦਿਆਂ ਜਦੋਂ ਉਹ ਹਾਲੀ ਕਿੰਡਰਗਾਰਟਨ ਵਿਚ ਹੀ ਸੀ, ਸਕੀਇੰਗ ਸਿੱਖਣੀ ਸ਼ੁਰੂ ਕਰ ਦਿਤੀ ਸੀ।

ਸਟੇਸ਼ਨ ਤੋਂ ਸਕੀਇੰਗ ਖੇਤਰ ਤਕ ਘੋੜੇ-ਵਾਲੀ ਬਰਫ਼-ਗੱਡੀ 'ਤੇ ਜਾਣਾ ਪੈਂਦਾ ਸੀ। ਉਥੇ ਬਰਫ਼ ਦੀ ਚਾਦਰ ਵਿਛੀ ਹੁੰਦੀ, ਜਿਸ ਉਪਰ ਸਕੀਇੰਗ ਵਾਸਤੇ ਉਠਾਣਾਂ (ਸਕੀਈਲਿਫਟਸ) ਦੀ ਨਿਰੰਤਰ ਲੜੀ ਅਤੇ ਏਧਰ ਉਧਰ ਦਰਖ਼ਤਾਂ ਦੇ ਖੁੰਢਾਂ ਅਤੇ ਮੁੱਢਾਂ ਤੋਂ ਬਿਨਾਂ ਹੋਰ ਕੁਝ ਨਜ਼ਰ ਨਾ ਆਉਂਦਾ। ਜਿਨ੍ਹਾਂ ਲੋਕਾਂ ਕੋਲ ਠਹਿਰਣ ਲਈ ਸ੍ਰੀ ਸਾਇਤੋ ਵਰਗੇ ਘਰ ਨਹੀਂ ਸਨ, ਮਾਂ ਦੇ ਕਹਿਣ ਅਨੁਸਾਰ, ਉਨ੍ਹਾਂ ਲਈ ਉਥੇ ਇਕੋ ਜਾਪਾਨੀ ਢੰਗ ਦੀ ਸਰਾਂ ਸੀ ਅਤੇ ਇਕ ਪੱਛਮੀ ਢੰਗ ਦਾ ਹੋਟਲ ਸੀ। ਪਰ ਫੇਰ ਵੀ ਕਾਫ਼ੀ ਗਿਣਤੀ ਵਿਚ ਵਿਦੇਸ਼ੀ ਸੈਲਾਨੀ ਉਥੇ ਜਾਂਦੇ ਸਨ।

ਤੋਤੋ-ਚਾਨ ਲਈ ਇਹ ਸਾਲ ਪਿਛਲੇ ਸਾਲ ਨਾਲੋਂ ਵੱਖਰੀ ਤਰ੍ਹਾਂ ਦਾ ਸੀ। ਉਹ ਹੁਣ ਇਕ ਪ੍ਰਾਰੰਭਕ ਸਕੂਲ ਦੀ ਪਹਿਲੀ ਜਮਾਤ ਦੀ ਵਿਦਿਆਰਥਣ ਸੀ ਅਤੇ ਉਸ ਨੂੰ ਥੋੜ੍ਹੀ ਅੰਗਰੇਜ਼ੀ ਵੀ ਆ ਗਈ ਸੀ। ਡੈਡੀ ਨੇ ਉਸ ਨੂੰ ''ਥੈਂਕ ਯੂ'' ਕਹਿਣਾ ਵੀ ਸਿਖਾ ਦਿੱਤਾ ਸੀ।

ਹਰੇਕ ਵਿਦੇਸ਼ੀ ਜਦੋਂ ਤੋਤੋ-ਚਾਨ ਨੂੰ ਪੈਰਾਂ ਵਿਚ ਸਕੀਈ ਪਾਈ ਹੋਈ, ਬਰਫ਼ ਵਿਚ ਖਲੋਤੀ ਹੋਈ ਨੂੰ ਤੱਕਦਾ ਉਹ ਕੁਝ ਨਾ ਕੁਝ ਉਸ ਨੂੰ ਕਹਿੰਦਾ ਜ਼ਰੂਰ। ਸ਼ਾਇਦ ਉਹ ''ਕਿੰਨੀ ਪਿਆਰੀ ਬੱਚੀ ਏ'' ਜਾਂ ਏਦਾਂ ਦੀ ਹੋਰ ਕੋਈ ਗੱਲ ਕਹਿੰਦੇ ਹੋਣ, ਪਰ ਤੋਤੋ-ਚਾਨ ਨੂੰ ਕੁਝ ਸਮਝ ਨਾ ਆਉਂਦੀ। ਪਰ ਹੁਣ ਤਕ ਉਹ ਉਨ੍ਹਾਂ ਨੂੰ ਜਵਾਬ ਦੇਣ ਦੇ ਕਾਬਲ ਨਹੀਂ ਸੀ, ਪਰ ਹੁਣ ਅੱਗੋਂ ਉਹ ਆਪਣੇ ਸਿਰ ਤੇ ਹੱਥ ਫੇਰਦੀ ਹੋਈ, ''ਥੈਂਕ ਯੂ'', ਕਹਿਣ ਦਾ ਜਤਨ ਕਰਦੀ ਸੀ।

ਇਸ ਨਾਲ ਵਿਦੇਸ਼ੀ ਹੋਰ ਜ਼ਿਆਦਾ ਮੁਸਕਰਾਉਂਦੇ ਅਤੇ ਇਕ ਦੂਜੇ ਨੂੰ ਕੁਝ ਕਹਿੰਦੇ। ਕਈ ਵਾਰ ਕੋਈ ਸੁਆਣੀ ਝੁਕਦੀ ਅਤੇ ਤੋਤੋ-ਚਾਨ ਦੀਆਂ ਗੱਲ੍ਹਾਂ ਨਾਲ ਆਪਣੀਆਂ ਗੱਲ੍ਹਾਂ ਲਾ ਕੇ ਪਿਆਰ ਕਰਦੀ, ਜਾਂ ਕੋਈ ਜਣਾ ਉਸ ਨੂੰ ਗਲਵੱਕੜੀ ਪਾਉਂਦਾ। ਤੋਤੋ-ਚਾਨ ਸੋਚਦੀ ਕਿ ਲੋਕਾਂ ਨੂੰ ਸਿਰਫ਼ ''ਥੈਂਕ ਯੂ'' ਕਹਿ ਕੇ ਹੀ ਅਜਿਹੇ ਚੰਗੇ ਮਿੱਤਰ ਬਣਾ ਸਕਣਾ ਕਿੰਨਾ ਵਧੀਆ ਸ਼ੁਗਲ ਹੈ।

ਇਕ ਦਿਨ ਇਕ ਭਲਾ ਜਿਹਾ ਨੌਜਵਾਨ ਤੋਤੋ-ਚਾਨ ਕੋਲ ਆਇਆ ਅਤੇ ਉਸ ਨੇ ਇਸ਼ਾਰਾ ਕਰਦੇ ਹੋਏ ਜਿਵੇਂ ਪੁੱਛਿਆ, ''ਕੀ ਤੂੰ ਮੇਰੀਆਂ ਸਕੀਈਜ਼ ਦੇ ਅਗਲੇ ਹਿੱਸੇ ਤੇ ਬੈਠ ਕੇ ਬਰਫ਼ ਤੇ ਰਿੜ੍ਹਨਾ ਪਸੰਦ ਕਰੇਂਗੀ?'' ਡੈਡੀ ਨੇ ਉਸ ਨੂੰ ਜਾਣ ਦੀ ਆਗਿਆ ਦੇ ਦਿੱਤੀ।

''ਥੈਂਕ ਯੂ'', ਤੋਤੋ-ਚਾਨ ਨੇ ਜਵਾਬ ਦਿਤਾ ਅਤੇ ਉਸ ਬੰਦੇ ਨੇ ਉਸ ਨੂੰ ਆਪਣੇ ਪੈਰਾਂ ਲਾਗੇ ਆਪਣੀਆਂ ਸਕੀਈਜ਼ ਉਪਰ ਪੈਰਾਂ ਭਾਰ ਬਹਾ ਲਿਆ। ਫੇਰ ਆਪਣੀਆਂ ਸਕੀਈਜ਼ ਨੂੰ ਜੋੜ ਕੇ, ਤੋਤੋ-ਚਾਨ ਸਮੇਤ ਉਹ ਸ਼ੀਗਾ ਪਹਾੜੀ ਦੀ ਸਾਰੀਆਂ ਤੋਂ ਵੱਧ ਲੰਮੀ ਅਤੇ ਸੌਖੀ ਢਲਾਨ ਤੇ ਸਕੀਇੰਗ ਕਰਨ ਲੱਗਾ। ਉਹ ਝੱਖੜ ਵਾਂਗ ਜਾ ਰਹੇ ਸਨ ਅਤੇ ਏਦਾਂ ਜਾਪਦਾ ਸੀ ਜਿਵੇਂ ਹਵਾ ਉਨ੍ਹਾਂ ਕੋਲੋਂ ਦੀ ਲੰਘਦੀ ਹੋਈ ਸੀਟੀਆਂ ਵਜਾ ਰਹੀ ਸੀ। ਤੋਤੋ-ਚਾਨ ਨੇ ਆਪਣੇ ਗੋਡਿਆਂ ਨੂੰ ਦੋਹਾਂ ਹੱਥਾਂ ਨਾਲ ਘੁੱਟ ਕੇ ਕਰਿੰਗੜੀ ਮਾਰੀ ਹੋਈ ਸੀ, ਤਾਂ ਜੋ ਉਹ ਅਗਾਂਹ ਨੂੰ ਨਾ ਡਿੱਗ ਪਏ। ਉਹ ਕੁਝ ਸਹਿਮੀ ਹੋਈ ਵੀ ਸੀ, ਪਰ ਉਸ ਨੂੰ ਮਜ਼ਾ ਵੀ ਬਹੁਤ ਆ ਰਿਹਾ ਸੀ। ਉਨ੍ਹਾਂ ਦੇ ਰੁਕਣ-ਸਾਰ, ਉਥੇ ਖੜੇ ਦਰਸ਼ਕਾਂ ਨੇ ਤਾਲੀਆਂ ਵਜਾਈਆਂ। ਉਸ ਬੰਦੇ ਦੀਆਂ ਸਕੀਈਜ਼ ਤੋਂ ਉਠ ਕੇ ਤੋਤੋ-ਚਾਨ ਨੇ ਵੇਖਣ ਵਾਲਿਆਂ ਸਾਹਵੇਂ ਸਿਰ ਝੁਕਾ ਕੇ ''ਥੈਂਕ ਯੂ'' ਕਿਹਾ। ਉਨ੍ਹਾਂ ਨੇ ਹੋਰ ਵੱਧ ਤਾਲੀਆਂ ਵਜਾਈਆਂ।

ਬਹੁਤ ਚਿਰਾਂ ਪਿੱਛੋਂ ਤੋਤੋ-ਚਾਨ ਨੂੰ ਪਤਾ ਲੱਗਾ ਕਿ ਉਸ ਬੰਦੇ ਦਾ ਨਾਂ ਸ਼ਨਾਈਡਰ ਸੀ, ਅਤੇ ਉਹ ਦੁਨੀਆ ਭਰ ਵਿਚ ਮਸ਼ਹੂਰ ਸਕੀਅਰ (ਬਰਫ਼ ਤੇ ਤੁਰਨ ਵਾਲਾ) ਸੀ, ਜੋ ਹਮੇਸ਼ਾ ਚਾਂਦੀ ਦੀਆਂ ਸਕੀਈ-ਛੜੀਆਂ ਵਰਤਦਾ ਸੀ। ਪਰ ਉਸ ਦਿਨ ਉਸ ਦੀ ਸਭ ਤੋਂ ਚੰਗੀ ਗੱਲ ਜੋ ਉਸ ਨੂੰ ਪਸੰਦ ਆਈ, ਉਹ ਇਹ ਸੀ ਕਿ ਉਨ੍ਹਾਂ ਦੇ ਢਲਾਨ ਤੋਂ ਸਕੀਈਆਂ ਦੁਆਰਾ ਤਿਲਕ ਕੇ ਹੇਠਾਂ ਪਹੁੰਚਣ ਤੇ ਜਦ ਸਭ ਨੇ ਤਾਲੀਆਂ ਨਾਲ ਉਨ੍ਹਾਂ ਦਾ ਸਵਾਗਤ ਕੀਤਾ, ਉਹ ਉਸ ਦੇ ਲਾਗੇ ਹੀ ਪੈਰਾਂ ਭਾਰ ਬੈਠ ਗਿਆ ਅਤੇ ਉਸ ਨੇ ਉਸ ਦਾ ਹੱਥ ਫੜ ਕੇ ਉਸ ਵਲ ਏਦਾਂ ਤੱਕਿਆ ਜਿਵੇਂ ਉਹ ਇਕ ਬੜੀ ਅਹਿਮ ਹਸਤੀ ਹੋਵੇ ਅਤੇ ਬੋਲਿਆ, ''ਥੈਂਕ ਯੂ!'' ਉਸ ਨੇ ਉਸ ਨੂੰ ਬੱਚੀ ਨਹੀਂ ਸੀ ਸਮਝਿਆ, ਸਗੋਂ ਇਕ ਸਚਮੁੱਚ ਦੀ ਵੱਡੀ ਤੀਵੀਂ ਵਾਂਗ ਵਰਤਾਓ ਕੀਤਾ ਸੀ। ਜਦ ਉਹ ਹੇਠਾਂ ਝੁਕਿਆ, ਤਦ ਤੋਤੋ-ਚਾਨ ਦਾ ਅੰਦਰਲਾ ਮਨ, ਉਸ ਨੂੰ ਕਹਿ ਰਿਹਾ ਸੀ ਕਿ ਉਹ ਇਕ ਭੱਦਰ ਅਤੇ ਭਲਾ ਪੁਰਸ਼ ਹੈ। ਅਤੇ ਉਸ ਤੋਂ ਪਰ੍ਹੇ ਬਰਫ਼ਾਂ ਵਾਂਗ ਦੁੱਧ-ਚਿੱਟੇ ਧਰਤ-ਦ੍ਰਿਸ਼ਾਂ ਦਾ ਇਕ ਨਿਰੰਤਰ ਸਿਲਸਿਲਾ ਵਿਦਮਾਨ ਜਾਪਦਾ ਸੀ।

## ਲਾਇਬ੍ਰੇਰੀ ਵਾਲਾ ਡੱਬਾ

ਜਦ ਬੱਚੇ ਆਪਣੀਆਂ ਸਿਆਲ ਦੀਆਂ ਛੁੱਟੀਆਂ ਮਨਾ ਕੇ ਵਾਪਸ ਸਕੂਲ ਪਰਤੇ, ਉਨ੍ਹਾਂ ਨੂੰ ਇਕ ਸ਼ਾਨਦਾਰ ਅਤੇ ਨਵੀਂ ਚੀਜ਼ ਲੱਭੀ। ਉਨ੍ਹਾਂ ਆਪਣੀ ਇਸ ਲੱਭਤ

ਦਾ ਸਵਾਗਤ ਖ਼ੁਸ਼ੀ ਨਾਲ ਰੌਲਾ ਪਾ ਕੇ ਕੀਤਾ। ਕਲਾਸ ਵਾਲੇ ਰੇਲ-ਡੱਬਿਆਂ ਦੀ ਕਤਾਰ ਦੇ ਬਿਲਕੁਲ ਸਾਹਮਣੇ, ਹਾਲ ਕਮਰੇ ਦੇ ਨਾਲ ਲੱਗਦੀ ਫੁੱਲਾਂ ਦੀ ਕਿਆਰੀ ਕੋਲ ਇਕ ਨਵਾਂ ਡੱਬਾ ਖੜਾ ਸੀ। ਉਨ੍ਹਾਂ ਦੀ ਗ਼ੈਰਹਾਜ਼ਰੀ ਦੌਰਾਨ ਹੀ ਉਹ ਇਕ ਲਾਇਬ੍ਰੇਰੀ ਬਣ ਗਿਆ ਸੀ। ਸਕੂਲ ਦਾ ਚੌਕੀਦਾਰ ਗਾਈਓ-ਚਾਨ, ਜਿਸ ਦੀ ਹਰ ਕੋਈ ਇੱਜ਼ਤ ਕਰਦਾ ਸੀ ਅਤੇ ਜੋ ਹਰ ਕਿਸਮ ਦੇ ਕੰਮ ਕਰ ਸਕਦਾ ਸੀ, ਸਚਮੁੱਚ ਹੀ ਬੜੀ ਸਖ਼ਤ ਮਿਹਨਤ ਕਰਦਾ ਰਿਹਾ ਹੋਏਗਾ। ਉਸ ਨੇ ਡੱਬੇ ਵਿਚ ਢੇਰ ਸਾਰੇ ਸ਼ੈਲਫ ਟਿਕਾਏ ਸਨ ਅਤੇ ਉਨ੍ਹਾਂ ਵਿਚ ਹਰ ਕਿਸਮ ਤੇ ਰੰਗ ਦੀਆਂ ਕਿਤਾਬਾਂ ਸਜੀਆਂ ਪਈਆਂ ਸਨ। ਉਥੇ ਬੈਠ ਕੇ ਪੜ੍ਹਨ ਵਾਸਤੇ ਕੁਰਸੀਆਂ ਮੇਜ਼ ਵੀ ਸਨ।

''ਇਹ ਤੁਹਾਡੀ ਲਾਇਬ੍ਰੇਰੀ ਹੈ'', ਮੁੱਖ ਅਧਿਆਪਕ ਨੇ ਕਿਹਾ।'' ਤੁਸੀਂ ਸਭ ਇਨ੍ਹਾਂ ਕਿਤਾਬਾਂ ਵਿਚੋਂ ਕੋਈ ਵੀ ਕਿਤਾਬ ਪੜ੍ਹ ਸਕਦੇ ਹੋ। ਤੁਹਾਨੂੰ ਇਸ ਗੱਲੋਂ ਡਰਨਾ ਜਾਂ ਝਕਣਾ ਨਹੀਂ ਚਾਹੀਦਾ ਕਿ ਕੁਝ ਕਿਤਾਬਾਂ ਫਲਾਣੀਆਂ ਜਮਾਤਾਂ ਲਈ ਰਾਖਵੀਆਂ ਹਨ ਜਾਂ ਨਹੀਂ। ਤੁਸੀਂ ਇਥੇ ਜਦ ਮਰਜ਼ੀ ਚਾਹੋ ਆ ਸਕਦੇ ਹੋ। ਜੇ ਤੁਸੀਂ ਇਥੋਂ ਕੋਈ ਕਿਤਾਬ ਪੜ੍ਹਨ ਲਈ ਘਰ ਲਿਜਾਣੀ ਚਾਹੁੰਦੇ ਹੋ, ਬੇਸ਼ੱਕ ਲੈ ਜਾਓ। ਪਰ ਪੜ੍ਹਨ ਪਿੱਛੋਂ ਉਹ ਵਾਪਸ ਜ਼ਰੂਰ ਲੈ ਆਉਣੀ। ਜੇਕਰ ਤੁਹਾਡੇ ਘਰ ਕੋਈ ਅਜਿਹੀਆਂ ਕਿਤਾਬਾਂ ਪਈਆਂ ਹਨ, ਜੋ ਤੁਹਾਡੇ ਖ਼ਿਆਲ ਵਿਚ ਹੋਰਨਾਂ ਨੂੰ ਪਸੰਦ ਆਉਣਗੀਆਂ, ਤਾਂ ਮੈਨੂੰ ਬਹੁਤ ਖ਼ੁਸ਼ੀ ਹੋਏਗੀ ਜੇ ਉਹ ਤੁਸੀਂ ਏਥੇ ਲੈ ਆਓ। ਮੁੱਕਦੀ ਗੱਲ, ਤੁਸੀਂ ਜਿੰਨੀਆਂ ਵੱਧ ਕਿਤਾਬਾਂ ਪੜ੍ਹ ਸਕਦੇ ਹੋ, ਜ਼ਰੂਰ ਪੜ੍ਹਿਆ ਕਰੋ!''

''ਚਲੋ ਅੱਜ ਦਾ ਪਹਿਲਾ ਪੀਰੀਅਡ, ਲਾਇਬ੍ਰੇਰੀ ਪੀਰੀਅਡ ਹੋ ਜਾਏ! ਬੱਚਿਆਂ ਨੇ ਇਕ ਜ਼ਬਾਨ ਨਾਲ ਉੱਚੀ ਸਾਰੀ ਕਿਹਾ।

''ਤੁਸੀਂ ਏਦਾਂ ਕਰਨਾ ਚਾਹੁੰਦੇ ਹੋ?'' ਮੁੱਖ ਅਧਿਆਪਕ ਨੇ ਉਨ੍ਹਾਂ ਦੇ ਏਨੇ ਜੋਸ਼ ਨੂੰ ਦੇਖ ਕੇ ਖ਼ੁਸ਼ੀ ਵਿਚ ਖੀਵੇ ਹੋ, ਮੁਸਕਰਾਉਂਦੇ ਹੋਏ ਕਿਹਾ। ''ਠੀਕ ਏ, ਚਲੋ, ਏਦਾਂ ਹੀ ਸਹੀ!''

ਇਸ ਪਿੱਛੋਂ, ਤੋਮੋਇ ਦਾ ਸਮੁੱਚਾ ਵਿਦਿਆਰਥੀ ਭਾਈਚਾਰਾ ਪੰਜਾਹ ਦੇ ਪੰਜਾਹ ਬੱਚੇ-ਲਾਇਬ੍ਰੇਰੀ ਵਾਲੇ ਰੇਲ-ਡੱਬੇ ਵਿਚ ਜਮ੍ਹਾ ਹੋ ਗਿਆ। ਬੜੇ ਉਤਸ਼ਾਹ ਨਾਲ ਉਨ੍ਹਾਂ ਨੇ ਮਨ-ਭਾਉਂਦੀਆਂ ਕਿਤਾਬਾਂ ਚੁਣੀਆਂ ਅਤੇ ਬੈਠਣ ਦਾ ਜਤਨ ਕਰਨ ਲੱਗੇ, ਪਰ ਉਨ੍ਹਾਂ ਵਿਚੋਂ ਅੱਧਿਆਂ ਨੂੰ ਹੀ ਸੀਟਾਂ ਮਿਲੀਆਂ ਅਤੇ ਬਾਕੀਆਂ ਨੂੰ ਖਲੋਣਾ ਪਿਆ। ਇਹ ਸਭ ਕੁਝ ਇੰਨ-ਬਿੰਨ ਇਕ ਭੀੜ-ਭੜੱਕੇ ਵਾਲੇ ਰੇਲ-ਡੱਬੇ ਵਾਂਗ ਜਾਪ ਰਿਹਾ ਸੀ, ਜਿਸ ਵਿਚ ਬੰਦੇ ਖਲੋਤੇ ਖਲੋਤੇ ਕਿਤਾਬਾਂ ਪੜ੍ਹ ਰਹੇ ਹੋਣ। ਇਹ ਵਾਹਵਾ ਮਜ਼ੇਦਾਰ ਝਾਕੀ ਸੀ।

ਬੱਚੇ ਬੇਹੱਦ ਖ਼ੁਸ਼ ਸਨ। ਤੋਤੋ-ਚਾਨ ਨੂੰ ਹਾਲੀ ਪੂਰੀ ਤਰ੍ਹਾਂ ਪੜ੍ਹਨਾ ਨਹੀਂ ਸੀ ਆਇਆ। ਉਸ ਨੇ ਮਜ਼ੇਦਾਰ ਤਸਵੀਰਾਂ ਵਾਲੀ ਇਕ ਕਿਤਾਬ ਚੁੱਕ ਕੇ ਉਸ ਦੇ

ਪੰਨੇ ਪਰਤਣੇ ਸ਼ੁਰੂ ਕਰ ਦਿੱਤੇ। ਸਾਰੇ ਡੱਬੇ ਵਿਚ ਅਚਾਨਕ ਚੁੱਪ ਛਾ ਗਈ। ਪਰ ਇਹ ਖ਼ਾਮੋਸ਼ੀ ਬਹੁਤ ਚਿਰ ਨਾ ਰਹੀ। ਆਵਾਜ਼ਾਂ ਦੇ ਮਿਲਗੋਭੇ ਨਾਲ ਇਹ ਚੁੱਪ ਛੇਤੀ ਹੀ ਟੁੱਟ ਗਈ। ਕੁਝ ਬੱਚੇ ਉੱਚੀ ਉੱਚੀ ਪੜ੍ਹ ਰਹੇ ਸਨ, ਕੁਝ ਜਣੇ ਦੂਜਿਆਂ ਕੋਲੋਂ ਕੁਝ ਸ਼ਬਦਾਂ ਦੇ ਅਰਥ ਪੁੱਛ ਰਹੇ ਸਨ ਅਤੇ ਕੁਝ ਜਣੇ ਦੂਜਿਆਂ ਨਾਲ ਕਿਤਾਬਾਂ ਵਟਾਉਣੀਆਂ ਚਾਹੁੰਦੇ ਸਨ। ਰੇਲ-ਡੱਬੇ ਵਿਚ ਹਾਸੇ ਖਿਲਰ ਗਏ। ਇਕ ਬੱਚੇ ਨੇ 'ਗਾਉਂਦੀਆਂ ਤਸਵੀਰਾਂ' ਨਾਂ ਦੀ ਇਕ ਪੁਸਤਕ ਪੜ੍ਹਨੀ ਸ਼ੁਰੂ ਕੀਤੀ ਅਤੇ ਪੜ੍ਹਨ ਦੇ ਨਾਲ ਨਾਲ ਉੱਚੀ ਆਵਾਜ਼ ਵਿਚ ਗੀਤ ਜਿਹਾ ਗੁਣਗੁਣਾਂਦੇ ਹੋਏ ਇਕ ਚਿਹਰਾ ਵਾਹੁਣਾ ਸ਼ੁਰੂ ਕੀਤਾ। ਗੀਤ ਇੰਜ ਸੀ :

ਇਕ ਗੋਲਾ ਇਕ ਬਿੰਦੀ, ਇਕ ਗੋਲਾ ਇਕ ਬਿੰਦੀ
ਨੱਕ ਦੀ ਥਾਂ ਇਕ ਚੀਟਾ-ਚਰਖੜੀ,
ਫਿਰ ਇਕ ਚੱਕਰ, ਇਕ ਹੀ ਬਿੰਦੀ
ਤਿੰਨ ਵਾਲ, ਤਿੰਨ ਵਾਲ, ਤਿੰਨ ਵਾਲ - ਅਤੇ ਗੋ-ਲ!
ਅੱਖ ਝਮਕਣ ਦੀ ਦੇਰ, ਕਿ ਬਣ ਗਈ, ਬਾਵਰਚਨ ਗੋਲ-ਮਟੋਲ।

''ਗੋਲ'' ਕਹਿੰਦੇ ਹੋਏ ਚਿਹਰੇ ਦੁਆਲੇ ਦਾਇਰਾ ਵਾਹੇ ਅਤੇ 'ਅੱਖ ਝਮਕਣ ਦੀ ਦੇਰ' ਗਾਉਂਦੇ ਹੋਏ ਤਿੰਨ ਅਰਧ-ਗੋਲੇ ਵਾਹੇ। ਜੇਕਰ ਤੁਸੀਂ ਸਾਰੀਆਂ ਲਾਈਨਾਂ ਸਹੀ ਵਾਹੋਗੇ, ਤਦ ਪੁਰਾਣੇ ਜਾਪਾਨੀ ਢੰਗ ਨਾਲ ਬੱਝੇ ਵਾਲਾਂ ਵਾਲੀ ਇਕ ਗੁਲਗੁਲੀ ਬਾਵਰਚਨ ਦਾ ਚਿਹਰਾ ਪ੍ਰਤੱਖ ਬਣ ਜਾਵੇਗਾ।

ਤੋਮੋਇ ਵਿਖੇ ਬੱਚਿਆਂ ਨੂੰ ਪੂਰੀ ਖੁੱਲ੍ਹ ਤੇ ਆਜ਼ਾਦੀ ਸੀ ਕਿ ਉਹ ਆਪਣੇ ਵਿਸ਼ੇ ਤੇ ਜਦੋਂ ਚਾਹੁਣ ਜਾਂ ਜਿਵੇਂ ਚਾਹੁਣ ਕੰਮ ਕਰਨ। ਇਸ ਨਾਲ ਦੂਜਿਆਂ ਦੁਆਰਾ ਕੀਤੇ ਜਾ ਰਹੇ ਕੰਮ ਵਿਚ ਵਿਘਨ ਪੈਣ ਦੀ ਸੰਭਾਵਨਾ ਹੋ ਸਕਦੀ ਸੀ ਅਤੇ ਉਨ੍ਹਾਂ ਦਾ ਧਿਆਨ ਉਟਕ ਸਕਦਾ ਸੀ। ਪਰ ਉਨ੍ਹਾਂ ਨੂੰ ਆਲੇ-ਦੁਆਲੇ ਤੋਂ ਬੇਨਿਆਜ਼ ਹੋ ਕੇ ਆਪਣੇ ਕੰਮ ਵਿਚ ਧਿਆਨ ਕੇਂਦ੍ਰਿਤ ਕਰਨਾ ਸਿਖਾਇਆ ਜਾਂਦਾ ਸੀ। ਏਦਾਂ ਉਸ ਬੱਚੇ ਵਲ ਕਿਸੇ ਨੇ ਧਿਆਨ ਨਾ ਦਿੱਤਾ ਜੋ 'ਬਾਵਰਚਨ' ਦੀ ਤਸਵੀਰ ਬਣਾਉਂਦਾ ਹੋਇਆ ਉੱਚੀ ਉੱਚੀ ਗਾ ਰਿਹਾ ਸੀ। ਇਕ ਦੋ ਜਣੇ ਉਸ ਨਾਲ ਸੁਰ ਮਿਲਾ ਕੇ ਜ਼ਰੂਰ ਗੁਣਗੁਣਾਉਣ ਲੱਗੇ, ਪਰ ਬਾਕੀ ਜਣੇ ਆਪਣੀਆਂ ਕਿਤਾਬਾਂ ਪੜ੍ਹਨ ਵਿਚ ਹੀ ਰੁੱਝੇ ਰਹੇ।

ਤੋਤੋ-ਚਾਨ ਦੀ ਕਿਤਾਬ ਵਿਚ ਇਕ ਲੋਕ-ਕਥਾ ਬਿਆਨ ਕੀਤੀ ਗਈ ਸੀ। ਇਹ ਇਕ ਅਮੀਰ ਬੰਦੇ ਦੀ ਧੀ ਬਾਰੇ ਸੀ, ਜਿਸ ਦਾ ਵਿਆਹ ਇਸ ਲਈ ਨਹੀਂ ਸੀ ਹੋ ਰਿਹਾ ਕਿਉਂਜੋ ਉਹ ਸੌਣ ਵੇਲੇ ਘਰਾੜੇ ਮਾਰਦੀ ਰਹਿੰਦੀ ਸੀ। ਅਖ਼ੀਰ ਉਸ ਦੇ ਮਾਪਿਆਂ ਨੇ ਉਸ ਲਈ ਇਕ ਪਤੀ ਲੱਭ ਹੀ ਲਿਆ, ਪਰ ਉਹ ਆਪਣੀ ਸੁਹਾਗ-ਰਾਤ ਸਮੇਂ ਏਨੀ ਉਤੇਜਿਤ ਹੋਈ ਕਿ ਜਦੋਂ ਸਭ ਸੌਂ ਗਏ ਤਾਂ ਉਸ ਨੇ

ਏਨੀ ਜ਼ੋਰ ਨਾਲ ਘਰਾੜੇ ਮਾਰੇ ਜਿੰਨੇ ਜ਼ੋਰ ਨਾਲ ਉਸ ਨੇ ਪਹਿਲਾਂ ਕਦੀ ਨਹੀਂ ਸੀ ਮਾਰੇ। ਉਸ ਦੀ ਹਵਾ ਨਾਲ, ਵਿਚਾਰੇ ਪਤੀ ਦੇਵ ਬਿਸਤਰੇ ਤੋਂ ਹੀ ਉਡ ਗਏ, ਅਤੇ ਕਮਰੇ ਵਿਚ ਪੈਦਾ ਹੋਏ ਵਾ-ਵਰੋਲੇ ਵਿਚ ਸਾਢੇ ਸੱਤ ਵਾਰ ਗੁੰਮਣ ਪਿੱਛੋਂ, ਬੇਹੋਸ਼ ਹੋ ਕੇ ਡਿਗ ਪਏ। ਕਿਤਾਬ ਵਿਚਲੀ ਮਜ਼ੇਦਾਰ ਤਸਵੀਰ ਵਿਚ ਉਸ ਨੂੰ ਕਮਰੇ ਵਿਚ ਉਡਦੇ ਹੋਏ, ਚੱਕਰ ਕੱਟਦੇ ਹੋਏ ਵਿਖਾਇਆ ਗਿਆ ਸੀ। ਉਸ ਕਿਤਾਬ ਦੀ ਮੰਗ ਬਹੁਤ ਜ਼ਿਆਦਾ ਵਧ ਗਈ।

ਸਕੂਲ ਦੇ ਸਾਰੇ ਵਿਦਿਆਰਥੀ, ਡੱਬੇ ਵਿਚ ਬੰਦ ਕੀਤੀ ਝੀਂਗਾ-ਮੱਛੀ ਵਾਂਗ, ਡੱਬੇ ਦੀਆਂ ਬਾਰੀਆਂ ਵਿਚੋਂ ਛਣ ਕੇ ਅੰਦਰ ਆਉਂਦੀ ਸਵੇਰ ਦੀ ਧੁੱਪ ਵਿਚ ਜਦ ਕਿਤਾਬਾਂ ਪੜ੍ਹਨ ਵਿਚ ਮਗਨ ਹੋਏ ਵਿਖਾਈ ਦੇ ਰਹੇ ਸਨ, ਤਦ ਇਹ ਨਜ਼ਾਰਾ ਤੱਕ ਕੇ ਮੁੱਖ ਅਧਿਆਪਕ ਦਾ ਮਨ ਕਿੰਨਾ ਪ੍ਰਸੰਨ ਹੋਇਆ ਹੋਏਗਾ, ਇਸ ਦਾ ਅੰਦਾਜ਼ਾ ਅਸੀਂ ਚੰਗੀ ਤਰ੍ਹਾਂ ਲਾ ਸਕਦੇ ਹਾਂ।

ਬੱਚਿਆਂ ਨੇ ਸਾਰਾ ਦਿਨ ਹੀ ਲਾਇਬ੍ਰੇਰੀ ਵਾਲੇ ਡੱਬੇ ਵਿਚ ਬਿਤਾਇਆ।

ਇਸ ਪਿੱਛੋਂ, ਉਹ ਜਦ ਕਦੀ ਵੀ ਬਰਸਾਤ ਕਾਰਣ ਅਤੇ ਏਦਾਂ ਹੀ ਕਈ ਹੋਰ ਅਵਸਰਾਂ ਤੇ ਬਾਹਰ ਨਾ ਜਾ ਸਕਦੇ ਤਾਂ ਸਮਾਂ ਗੁਜ਼ਾਰਨ ਲਈ ਲਾਇਬ੍ਰੇਰੀ ਉਨ੍ਹਾਂ ਦੇ ਬੈਠਣ ਦੀ ਸਭ ਤੋਂ ਵਧੀਆ ਮਨਭਾਉਂਦੀ ਥਾਂ ਬਣ ਜਾਂਦੀ।

''ਮੇਰੇ ਵਿਚਾਰ ਵਿਚ ਇਹ ਵਧੀਆ ਰਹੇਗਾ ਜੇਕਰ ਲਾਇਬ੍ਰੇਰੀ ਦੇ ਲਾਗੇ ਇਕ ਗੁਸਲਖਾਨਾ ਬਣਵਾ ਦਿੱਤਾ ਜਾਵੇ,'' ਇਕ ਦਿਨ ਮੁੱਖ ਅਧਿਆਪਕ ਨੇ ਕਿਹਾ।

ਅਸਲ ਵਿਚ ਗੱਲ ਇੰਜ ਸੀ ਕਿ ਬੱਚੇ ਕਿਤਾਬਾਂ ਪੜ੍ਹਨ ਵਿਚ ਏਨੇ ਮਗਨ ਹੋ ਜਾਂਦੇ ਸਨ ਕਿ ਉਹ ਕਿੰਨਾ ਕਿੰਨਾ ਚਿਰ ਪਿਸ਼ਾਬ ਡੱਕੀ ਰੱਖਦੇ ਅਤੇ ਹਾਲ ਕਮਰੇ ਤਕ ਪਿਸ਼ਾਬ ਕਰਨ ਜਾਣ ਤੋਂ ਪਹਿਲਾਂ ਅਜੀਬ ਢੰਗਾਂ ਨਾਲ ਸਰੀਰ ਨੂੰ ਮੋੜਦੇ, ਘੁੱਟਦੇ, ਅਤੇ ਏਦਾਂ ਦੀਆਂ ਹੋਰ ਕਈ ਹਰਕਤਾਂ ਕਰਦੇ ਹੋਏ ਟੱਟੀ ਪਿਸ਼ਾਬ ਨੂੰ ਡੱਕੀ ਰੱਖਦੇ।

## ਪੂਛ

ਇਕ ਦਿਨ ਦੁਪਹਿਰੇ ਜਦ ਸਕੂਲ ਬੰਦ ਹੋ ਚੁੱਕਾ ਸੀ ਅਤੇ ਤੋਤੋ-ਚਾਨ ਘਰ ਜਾਣ ਦੀ ਤਿਆਰੀ ਕਰ ਰਹੀ ਸੀ, ਓਈ ਉਸ ਕੋਲ ਨੱਸਾ ਨੱਸਾ ਆਇਆ ਅਤੇ ਕੰਨ ਵਿਚ ਕਹਿਣ ਲੱਗਾ, ''ਮੁੱਖ ਅਧਿਆਪਕ ਕਿਸੇ ਨਾਲ ਬਹੁਤ ਗਰਮ ਹੋ ਰਹੇ ਹਨ।''

''ਕਿਥੇ?'' ਤੋਤੋ-ਚਾਨ ਨੇ ਪੁੱਛਿਆ।

ਇਸ ਤੋਂ ਪਹਿਲਾਂ ਉਹਨੇ ਮੁੱਖ ਅਧਿਆਪਕ ਦੇ ਬੇਹੱਦ ਨਾਰਾਜ਼ ਅਤੇ ਗੁੱਸੇ ਹੋਣ ਦੀ ਗੱਲ ਕਦੀ ਨਹੀਂ ਸੀ ਸੁਣੀ। ਉਸ ਨੂੰ ਇਸ ਗੱਲ ਤੇ ਹੈਰਾਨੀ ਹੋਈ। ਇਹ ਸਪੱਸ਼ਟ ਸੀ ਕਿ ਓਈ ਵੀ ਹੈਰਾਨ ਸੀ, ਨਹੀਂ ਤਾਂ ਭਲਾ ਉਹ ਉਸ ਨੂੰ ਇਹ ਗੱਲ ਦੱਸਣ ਲਈ ਏਦਾਂ ਦੌੜਦਾ ਹੋਇਆ ਕਿਉਂ ਆਉਂਦਾ।

''ਉਹ ਰਸੋਈ ਵਿਚ ਹਨ'', ਓਈ ਬੋਲਿਆ। ਉਸ ਦੀਆਂ ਸੁਹਿਰਦ ਅੱਖਾਂ ਹੋਰ ਚੌੜੀਆਂ ਹੋ ਗਈਆਂ ਅਤੇ ਨਾਸਾਂ ਜ਼ਰਾ ਫੁੱਲੀਆਂ ਹੋਈਆਂ ਤੇ ਫਰਕਦੀਆਂ ਹੋਈਆਂ ਸਨ।

''ਚਈ ਬਈ!''

ਤੋਤੋ-ਚਾਨ ਨੇ ਓਈ ਦਾ ਹੱਥ ਫੜਿਆ ਤੇ ਦੋਵੇਂ ਮੁੱਖ ਅਧਿਆਪਕ ਦੇ ਘਰ, ਵਲ ਨੂੰ ਦੌੜੇ ਗਏ। ਉਹ ਹਾਲ ਕਮਰੇ ਦੇ ਬਿਲਕੁਲ ਨਾਲ ਸੀ, ਅਤੇ ਰਸੋਈ ਸਕੂਲ ਦੀਆਂ ਗਰਾਊਂਡਾਂ ਦੇ ਪਿਛਵਾੜੇ ਵਾਲੇ ਪ੍ਰਵੇਸ਼-ਮਾਰਗ ਦੇ ਬਿਲਕੁਲ ਨਾਲ ਸੀ। ਜਦੋਂ ਤੋਤੋ-ਚਾਨ ਹੌਦੀ ਵਿਚ ਡਿਗੀ ਸੀ, ਉਦੋਂ ਉਸ ਨੂੰ ਇਸੇ ਰਸੋਈ ਵਿਚ ਦੀ ਗ਼ੁਸਲਖਾਨੇ ਵਿਚ ਲਿਜਾਇਆ ਗਿਆ ਸੀ ਤਾਂ ਜੋ ਉਹ ਖ਼ੂਬ ਰਗੜ ਰਗੜ ਕੇ ਗੰਦ ਸਾਫ਼ ਕਰ ਸਕੇ। ਅਤੇ ਮੁੱਖ ਅਧਿਆਪਕ ਦੀ ਇਸੇ ਰਸੋਈ ਵਿਚ ਹੀ ਦੁਪਹਿਰ ਦੇ ਖਾਣ ਸਮੇਂ ਵੰਡਿਆ ਜਾਣ ਵਾਲਾ ਕੁਝ ਸਮੁੰਦਰ ਤੋਂ ਅਤੇ ਕੁਝ ਪਹਾੜਾਂ ਤੋਂ ਤਿਆਰ ਹੁੰਦਾ ਸੀ।

ਉਹ ਦੋਵੇਂ ਬੱਚੇ ਜਦ ਪੱਬਾਂ-ਭਾਰ ਰਸੋਈ ਵਲ ਨੂੰ ਹੋਏ, ਉਨ੍ਹਾਂ ਨੂੰ ਬੰਦ ਦਰਵਾਜ਼ੇ ਪਿਛੋਂ ਮੁੱਖ ਅਧਿਆਪਕ ਦੀ ਗ਼ੁੱਸੇ-ਭਰੀ ਆਵਾਜ਼ ਸੁਣਾਈ ਦਿੱਤੀ।

''ਤੁਸੀਂ ਤਾਕਾਹਾਸ਼ੀ ਨੂੰ ਬਿਨਾਂ ਸੋਚੇ-ਸਮਝੇ ਇਹ ਗੱਲ ਕਿਉਂ ਕਹੀ ਕਿ ਉਸ ਦੇ ਪੂਛ ਹੈ ਕਿ ਨਹੀਂ?''

ਜਿਸ ਨੂੰ ਝਿੜਕਾਂ ਪੈ ਰਹੀਆਂ ਸਨ, ਉਹ ਉਨ੍ਹਾਂ ਦੀ ਆਪਣੀ ਹੀ ਅਧਿਆਪਕਾ ਸੀ।

''ਮੈਂ ਤਾਂ ਮਜ਼ਾਕ 'ਚ ਹੀ ਏਦਾਂ ਕਿਹਾ ਸੀ,'' ਉਨ੍ਹਾਂ ਨੇ ਉਸ ਦਾ ਜਵਾਬ ਸੁਣਿਆ। ''ਉਸ ਸਮੇਂ ਐਵੇਂ ਹੀ ਮੇਰੀ ਨਜ਼ਰ ਉਸ 'ਤੇ ਪੈ ਗਈ, ਅਤੇ ਉਹ ਛੁਟਕੂ ਜਿਹਾ ਬੜਾ ਮਨਮੋਹਣਾ ਜਿਹਾ ਲੱਗਾ ਅਤੇ ਮੈਂ ਉਸ ਤੋਂ ਹੀ ਇਹ ਪੁੱਛ ਬੈਠੀ!''

''ਕੀ, ਜੋ ਤੁਸੀਂ ਕਿਹਾ ਸੀ ਉਸ ਦੀ ਗੰਭੀਰਤਾ ਦਾ ਅੰਦਾਜ਼ਾ ਨਹੀਂ ਲਾ ਸਕਦੇ? ਮੈਂ ਤੁਹਾਨੂੰ ਕਿਵੇਂ ਸਮਝਾਵਾਂ ਕਿ ਤਾਕਾਹਾਸ਼ੀ ਵਲ ਮੈਂ ਕਿੰਨਾ ਧਿਆਨ ਦਿੰਦਾ ਹਾਂ?''

ਤੋਤੋ-ਚਾਨ ਨੂੰ ਉਸ ਦਿਨ ਸਵੇਰੇ ਕਲਾਸ ਵਿਚ ਜੋ ਕੁਝ ਵਾਪਰਿਆ ਸੀ, ਸਭ ਯਾਦ ਆ ਗਿਆ। ਕਲਾਸ-ਟੀਚਰ ਉਨ੍ਹਾਂ ਨੂੰ ਦੱਸ ਰਹੀ ਸੀ ਕਿ ਅਸਲ ਵਿਚ ਆਦਮੀਆਂ ਦੀਆਂ ਪਹਿਲਾਂ ਪੂਛਾਂ ਹੁੰਦੀਆਂ ਸਨ। ਬੱਚਿਆਂ ਨੇ ਇਸ ਗੱਲ ਨੂੰ ਬਹੁਤ ਮਾਣਿਆ ਅਤੇ ਇੱਕ ਮਖ਼ੌਲ ਹੀ ਸਮਝਿਆ। ਜੇਕਰ ਕੋਈ ਵੱਡਾ ਬੰਦਾ ਇਹ ਗੱਲਾਂ ਸੁਣਦਾ, ਤਦ ਕਹਿੰਦਾ ਕਿ ਇਹ ਵਿਕਾਸਵਾਦੀ ਸਿਧਾਂਤ ਦੀ ਮੁਢਲੀ ਜਾਣਕਾਰੀ ਹੈ। ਇਹ ਗੱਲ ਸੁਣ ਕੇ ਬੱਚਿਆਂ ਦੇ ਮਨ ਵਿਚ ਗੁਦਗੁਦੀ ਹੋਣ ਲੱਗੀ। ਅਤੇ ਜਦ ਟੀਚਰ ਨੇ ਦੱਸਿਆ ਕਿ ਹਰ ਇਕ ਬੱਚੇ ਵਿਚ ਹਾਲੀ ਵੀ ਉਸ ਪੂਛ ਦੀ ਨਿਸ਼ਾਨੀ ਮੌਜੂਦ ਹੈ, ਜਿਸ ਨੂੰ ਗੁਦਾਸਥੀ (ਕੌਕਸਿਕਸ – ਕੰਗਰੇੜ ਦੀ ਇਕ ਹੱਡੀ) ਕਿਹਾ ਜਾਂਦਾ ਹੈ, ਸਾਰੇ ਬੱਚੇ ਸੋਚੀਂ ਪੈ ਗਏ, ਕਿ ਉਨ੍ਹਾਂ ਦੀ ਉਹ ਹੱਡੀ ਕਿਥੇ ਹੈ, ਏਦਾਂ ਕਲਾਸ ਵਿਚ ਕਾਫ਼ੀ ਰੌਲਾ ਪੈ ਗਿਆ। ਅਖ਼ੀਰ ਟੀਚਰ ਨੇ ਜ਼ਰਾ ਮਖ਼ੌਲ ਕਰਦੇ ਹੋਏ ਕਿਹਾ, ''ਕੀ ਪਤਾ ਏਥੇ ਸਾਡੇ ਵਿਚੋਂ ਕਿਸੇ ਦੀ ਪੂਛ ਹੀ ਹੋਵੇ! ਤਾਕਾਹਾਸ਼ੀ, ਕਿਉਂ ਬਈ, ਤੇਰੇ ਤਾਂ ਨਹੀਂ ਕਿਤੇ?''

ਤਾਕਾਹਾਸ਼ੀ ਤੇਜ਼ੀ ਨਾਲ ਉਠ ਖੜਾ ਹੋਇਆ, ਅਤੇ ਨਾਂਹ ਕਹਿਣ ਦੇ ਅੰਦਾਜ਼ ਵਿਚ ਸਿਰ ਹਿਲਾ ਕੇ ਪੂਰੀ ਗੰਭੀਰਤਾ ਨਾਲ ਬੋਲ ਉਠਿਆ, ''ਮੇਰੇ ਤਾਂ ਉੱਕਾ ਨਹੀਂ ਏ।''

ਤੋਤੋ-ਚਾਨ ਸਮਝ ਗਈ ਕਿ ਮੁੱਖ ਅਧਿਆਪਕ ਇਸ ਬਾਰੇ ਹੀ ਗੱਲ ਕਰ ਰਹੇ ਸਨ। ਹੁਣ ਉਨ੍ਹਾਂ ਦੀ ਆਵਾਜ਼ ਵਿਚ ਗੁੱਸੇ ਨਾਲੋਂ ਵਧ ਅਫ਼ਸੋਸ ਸੀ।

''ਕੀ ਤੁਹਾਡੇ ਮਨ ਵਿਚ ਇਹ ਗੱਲ ਨਾ ਆਈ ਕਿ ਤਾਕਾਹਾਸ਼ੀ ਦੇ ਮਨ ਵਿਚ ਕੀ ਆਏਗਾ, ਜੇਕਰ ਉਸ ਨੂੰ ਇਹ ਸਵਾਲ ਪੁੱਛਿਆ ਜਾਏ ਕਿ ਉਸ ਦੇ ਪੂਛ ਹੈ ਕਿ ਨਹੀਂ?''

ਬੱਚਿਆਂ ਨੂੰ ਟੀਚਰ ਦਾ ਜਵਾਬ ਸੁਣਾਈ ਨਾ ਦਿੱਤਾ। ਤੋਤੋ-ਚਾਨ ਨੂੰ ਸਮਝ ਨਹੀਂ ਸੀ ਆਈ ਕਿ ਮੁੱਖ ਅਧਿਆਪਕ ਪੂਛ ਵਾਲੀ ਗੱਲ ਕਾਰਣ ਏਨੇ ਗਰਮ ਕਿਉਂ ਹਨ। ਜੇ ਕਿਧਰੇ ਮੁੱਖ ਅਧਿਆਪਕ ਉਸ ਤੋਂ ਪੁੱਛਦੇ ਕਿ ਉਸ ਦੇ ਪੂਛ ਹੈ ਕਿ ਨਹੀਂ? ਤਦ ਉਸ ਨੂੰ ਇਹ ਗੱਲ ਬਹੁਤ ਮਜ਼ੇਦਾਰ ਲੱਗਣੀ ਸੀ।

ਠੀਕ ਹੈ, ਉਸ ਵਿਚ ਕੋਈ ਨੁਕਸ ਨਹੀਂ ਸੀ, ਇਸ ਕਰਕੇ ਉਸ ਨੇ ਅਜਿਹੇ ਸਵਾਲ ਦਾ ਬੁਰਾ ਨਹੀਂ ਸੀ ਮਨਾਉਣਾ। ਪਰ ਤਾਕਾਹਾਸ਼ੀ ਦਾ ਵਾਧਾ ਰੁਕ ਗਿਆ ਸੀ, ਅਤੇ ਉਹ ਇਹ ਗੱਲ ਭਲੀ ਭਾਂਤ ਜਾਣਦਾ ਸੀ। ਇਸੇ ਲਈ ਖੇਡ ਦਿਵਸ ਵਾਲੇ ਦਿਨ ਮੁੱਖ ਅਧਿਆਪਕ ਨੇ ਅਜਿਹੀਆਂ ਖੇਡਾਂ ਦੇ ਮੁਕਾਬਲੇ ਵਿਉਂਤੇ ਸਨ, ਜਿਨ੍ਹਾਂ ਵਿਚ ਤਾਕਾਹਾਸ਼ੀ ਵਰਗੇ ਬੱਚਿਆਂ ਦਾ ਝਾਕਾ ਖ਼ਤਮ ਹੋਵੇ। ਉਹ ਤਾਕਾਹਾਸ਼ੀ ਅਤੇ ਯਾਸੂਆਕੀ-ਚਾਨ ਵਰਗੇ ਜਿਸਮਾਨੀ ਊਣਤਾਈਆਂ ਵਾਲੇ ਬੱਚਿਆਂ ਦੇ ਮਨਾਂ ਵਿਚ ਪਈਆਂ ਆਪਣੇ ਘਟੀਆਪਨ ਦੇ ਇਹਸਾਸ ਵਰਗੀਆਂ ਗੁੰਝਲਾਂ ਦੂਰ ਕਰਨ ਲਈ ਹਰੇਕ ਸੰਭਵ ਜਤਨ ਕਰਦੇ। ਮੁੱਖ ਅਧਿਆਪਕ ਨੂੰ ਇਹ ਗੱਲ ਸਮਝ ਹੀ ਨਹੀਂ ਸੀ ਆ ਰਹੀ ਕਿ ਭਲਾ ਕੋਈ ਜਣਾ ਏਨਾ ਬੇਸਮਝ ਹੋ ਸਕਦਾ ਹੈ ਕਿ ਉਹ

ਤਾਕਾਹਾਸ਼ੀ ਨੂੰ ਇਹ ਸਵਾਲ ਕਿ ਉਸ ਦੇ ਪੂਛ ਹੈ ਕਿ ਨਹੀਂ, ਸਿਰਫ਼ ਇਸ ਲਈ ਪੁੱਛੇ ਕਿਉਂਜੋ ਉਹ ਛਟਕੂ ਜਿਹਾ ਬੜਾ ਮਨਮੋਹਣਾ ਲੱਗ ਰਿਹਾ ਸੀ।

ਅਸਲ ਵਿਚ ਮੁੱਖ ਅਧਿਆਪਕ ਉਸ ਸਮੇਂ ਹੀ ਉਸ ਜਮਾਤ 'ਚ ਗਏ ਸਨ ਅਤੇ ਉਨ੍ਹਾਂ ਕਮਰੇ ਦੇ ਪਿੱਛੇ ਖੜੇ-ਖੜੇ ਹੀ ਇਹ ਸਾਰੀ ਗੱਲਖਾਤ ਸੁਣ ਲਈ ਸੀ।

ਤੋਤੋ-ਚਾਨ ਨੂੰ ਉਸ ਦੀ ਟੀਚਰ ਦੇ ਰੋਣ ਦੀ ਆਵਾਜ਼ ਸੁਣਾਈ ਦਿੱਤੀ। ''ਇਹ ਮੇਰੀ ਬਹੁਤ ਵੱਡੀ ਗ਼ਲਤੀ ਸੀ'', ਉਹ ਡੁਸਕੀ। ''ਮੈਂ ਤਾਕਾਹਾਸ਼ੀ ਤੋਂ ਮੁਆਫ਼ੀ ਲਈ ਹੁਣ ਕੀ ਕਰਾਂ?''

ਮੁੱਖ ਅਧਿਆਪਕ ਕੁਝ ਨਾ ਬੋਲੇ। ਤੋਤੋ-ਚਾਨ ਨੂੰ ਸ਼ੀਸ਼ੇ ਵਾਲੇ ਦਰਵਾਜ਼ੇ ਵਿਚੋਂ ਉਨ੍ਹਾਂ ਦਾ ਚਿਹਰਾ ਨਜ਼ਰ ਨਹੀਂ ਸੀ ਆ ਰਿਹਾ, ਪਰ ਉਸ ਦਾ ਮਨ ਬਹੁਤ ਕਰ ਰਿਹਾ ਸੀ ਕਿ ਉਹ ਉਨ੍ਹਾਂ ਕੋਲ ਜਾਵੇ। ਉਸ ਨੂੰ ਇਹ ਤਾਂ ਪਤਾ ਨਹੀਂ ਸੀ ਕਿ ਇਹ ਸਭ ਕੁਝ ਕਾਹਦੇ ਲਈ ਹੈ, ਪਰ ਉਹ ਹਮੇਸ਼ਾ ਨਾਲੋਂ ਕਿਤੇ ਵੱਧ ਇਹ ਜ਼ਰੂਰ ਮਹਿਸੂਸ ਕਰ ਰਹੀ ਸੀ ਕਿ ਉਹ ਉਨ੍ਹਾਂ ਦੇ ਮਿੱਤਰ ਹਨ। ਓਈ ਨੇ ਵੀ ਜ਼ਰੂਰ ਏਦਾਂ ਹੀ ਮਹਿਸੂਸ ਕੀਤਾ ਹੋਵੇਗਾ।

ਤੋਤੋ-ਚਾਨ ਇਹ ਗੱਲ ਕਦੀ ਨਾ ਭੁੱਲੀ ਕਿ ਮੁੱਖ ਅਧਿਆਪਕ ਨੇ ਉਨ੍ਹਾਂ ਦੀ ਜਮਾਤ-ਅਧਿਆਪਕ ਨੂੰ ਦੂਜੇ ਅਧਿਆਪਕਾਂ ਦੇ ਸਾਹਮਣੇ, ਸਟਾਫ਼-ਰੂਮ ਵਿਚ ਝਾੜਨ



ਦੀ ਥਾਵੇਂ ਆਪਣੀ ਰਸੋਈ ਵਿਚ ਇਕੱਲਿਆਂ ਗੱਲ ਕੀਤੀ ਸੀ। ਇਸ ਦਾ ਮਤਲਬ ਸਪੱਸ਼ਟ ਸੀ ਕਿ ਉਹ ਸਹੀ ਮਾਅਨਿਆਂ ਵਿਚ ਇਕ ਸਿੱਖਿਅਕ ਸਨ, ਭਾਵੇਂ ਤੋਤੋ-ਚਾਨ ਨੂੰ ਇਸ ਗੱਲ ਦਾ ਉਸ ਸਮੇਂ ਇਹਸਾਸ ਨਹੀਂ ਸੀ ਹੋਇਆ। ਉਨ੍ਹਾਂ ਦੀ ਆਵਾਜ਼ ਦੀ ਗੂੰਜ ਅਤੇ ਸ਼ਬਦ ਉਸ ਦੇ ਮਨ ਵਿਚ ਹਮੇਸ਼ਾ ਲਈ ਘਰ ਕਰ ਗਏ।

ਬਸੰਤ ਰੁੱਤ ਆ ਗਈ ਸੀ। ਤੋਤੋ-ਚਾਨ ਦੀ ਤੋਮੋਇ ਵਿਖੇ ਇਹ ਦੂਜੀ ਬਸੰਤ ਸੀ ਅਤੇ ਨਵੇਂ ਜਮਾਤੀ ਸਾਲ ਦੀ ਸ਼ੁਰੂਆਤ।

## ਤੋਮੋਇ ਵਿਖੇ ਉਸ ਦਾ ਦੂਜਾ ਵਰ੍ਹਾ

ਜਮਾਤ-ਗਰਾਊਂਡਾਂ ਵਿਚਲੇ ਸਾਰੇ ਦਰਖ਼ਤਾਂ ਉਪਰ ਹਰੀਆਂ ਕਰੂੰਬਲਾਂ ਫੁੱਟ ਰਹੀਆਂ ਸਨ ਅਤੇ ਫੁੱਲਾਂ ਦੀਆਂ ਕਿਆਰੀਆਂ ਵਿਚ ਫੁੱਲ ਖਿੜ ਰਹੇ ਸਨ। ਕ੍ਰੋਕੱਸ (ਇਕ ਛੋਟੀ ਝਾੜੀ ਉਪਰ ਲੱਗਣ ਵਾਲੇ ਪੀਲੇ ਫੁੱਲ) ਡੈਫ਼ੋਡਿਲਜ਼ (ਪੀਲੀ ਨਰਗਸ ਦੇ ਫੁੱਲ) ਅਤੇ ਪੈਨਜ਼ੀ ਆਪਣੇ ਸਿਰ ਚੁੱਕ ਕੇ ਤੋਮੋਇ ਦੇ ਵਿਦਿਆਰਥੀਆਂ ਨੂੰ ਕਹਿੰਦੇ ਜਾਪਦੇ, "ਤੁਹਾਡਾ ਕੀ ਹਾਲ-ਚਾਲ ਹੈ?" ਅਤੇ ਟਿਊਲਿਪ (ਗੁਲਲਾਲਾ) ਆਪਣੀਆਂ ਡੰਡੀਆਂ ਨੂੰ ਉੱਚਾ ਕਰਦੇ, ਜਿਵੇਂ ਕਿ ਆਕੜਾਂ ਭੰਨ ਰਹੇ ਹੋਣ, ਉਚੇ ਉਚੇ ਵਿਖਾਈ ਦਿੰਦੇ। ਚੈਰੀ (ਗਲਾਸ) ਦੀਆਂ ਕਲੀਆਂ ਰੁਮਕਦੀ ਹਵਾ ਵਿਚ ਇੰਜ ਥਰਕਦੀਆਂ, ਜਿਵੇਂ ਕਿ ਉਹ ਖਿੜਨ ਦੇ ਸੰਕੇਤ ਦੀ ਉਡੀਕ ਕਰ ਰਹੀਆਂ ਹੋਣ।

ਤਰਨ-ਤਲਾਬ ਦੇ ਕੋਲ ਪੈਰ ਗਿੱਲੇ ਕਰਨ ਵਾਲੇ ਛੋਟੇ ਜਿਹੇ ਚੌਰਸ ਚੁਬੱਚੇ ਵਿਚ ਕਾਲੀਆਂ ਮੱਛੀਆਂ ਦੇ ਪਿੱਛੇ ਪਿੱਛੇ ਸੋਨ-ਮੱਛੀਆਂ ਥਰਕਦੀਆਂ ਹੋਈਆਂ ਤੈਰ ਰਹੀਆਂ ਸਨ ਅਤੇ ਆਨੰਦ ਮਾਣ ਰਹੀਆਂ ਸਨ।

ਇਹ ਕਹਿਣ ਦੀ ਕੋਈ ਲੋੜ ਹੀ ਨਹੀਂ ਸੀ ਜਾਪਦੀ ਕਿ "ਬਸੰਤ ਰੁੱਤ ਆ ਗਈ" ਕਿਉਂਜੋ ਹਰ ਇਕ ਚੀਜ਼ ਚਮਕਦੀ ਅਤੇ ਤਾਜ਼ਗੀ ਭਰੀ ਦਿਸਦੀ ਸੀ ਅਤੇ ਉਸ ਵਿਚ ਜ਼ਿੰਦਗੀ ਧੜਕਦੀ ਸਾਫ ਨਜ਼ਰ ਆਉਂਦੀ ਸੀ। ਪ੍ਰਤੱਖ ਤੌਰ ਤੇ ਹਰ ਇਕ ਨੂੰ ਦਿਸਦਾ ਸੀ, ਬਸੰਤ ਰੁੱਤ ਆ ਚੁੱਕੀ ਹੈ।

ਜਿਸ ਸਵੇਰ ਤੋਤੋ-ਚਾਨ, ਆਪਣੀ ਮਾਂ ਨਾਲ ਤੋਮੋਇ ਗਾਕੁਇਨ ਪਹਿਲੀ ਵਾਰੀ ਆਈ ਸੀ, ਉਸ ਨੂੰ ਬੀਤਿਆਂ ਪੂਰਾ ਸਾਲ ਹੋ ਚੁੱਕਾ ਸੀ। ਉਸ ਨੇ ਪਹਿਲੀ ਵਾਰ ਰੁੱਖਾਂ ਵਾਲੇ ਦਰਵਾਜ਼ੇ ਨੂੰ ਵੇਖਿਆ ਸੀ। ਇਕ ਰੇਲ ਗੱਡੀ ਵਿਚ ਜਮਾਤਾਂ ਲੱਗਦੀਆਂ ਵੇਖ ਕੇ ਏਨੀ ਉਤੇਜਿਤ ਹੋਈ ਸੀ ਕਿ ਜੋਸ਼ ਵਿਚ ਨੱਚਣ-ਟੱਪਣ ਲੱਗ ਪਈ ਸੀ, ਅਤੇ ਉਸ ਦੀ ਇਹ ਧਾਰਨਾ ਵੀ ਬਣ ਗਈ ਸੀ। ਅਧਿਆਪਕ ਸੋਸਾਕੂ ਕੋਬਾਯਾਸ਼ੀ ਉਸ ਦੇ ਮਿੱਤਰ ਸਨ। ਹੁਣ ਤੋਤੋ-ਚਾਨ ਅਤੇ ਉਸ ਦੇ ਸਾਥੀ ਦੂਜੀ ਜਮਾਤ ਵਿਚ ਹੋ ਜਾਣ ਕਾਰਣ ਆਪਣਾ ਰੁਤਬਾ ਵਧ ਗਿਆ ਮਹਿਸੂਸ ਕਰਦੇ ਹੋਏ ਖ਼ੁਸ਼ੀ ਮਨਾ ਰਹੇ ਸਨ, ਜਦ ਕਿ ਦੂਜੇ ਪਾਸੇ ਪਹਿਲੀ ਜਮਾਤ ਵਿਚ ਨਵੇਂ ਬੱਚੇ ਆ ਗਏ ਸਨ ਜੋ ਤੋਤੋ-ਚਾਨ ਅਤੇ ਉਸ ਦੇ ਹਮ ਜਮਾਤਾਂ ਵਾਂਗ ਹੀ ਹੈਰਾਨ ਹੋ ਏਧਰ ਉਧਰ ਚੱਕਰ ਲਾ ਰਹੇ ਸਨ।

ਤੋਤੋ-ਚਾਨ ਦਾ ਪਿਛਲਾ ਵਰ੍ਹਾ ਬੜਾ ਦਿਲਚਸਪੀ ਭਰਿਆ ਬੀਤਿਆ ਸੀ ਅਤੇ ਉਸ ਨੇ ਹਰੇਕ ਸਵੇਰ ਦੀ ਬੜੀ ਉਤਸੁਕਤਾ ਅਤੇ ਉਮਾਹ ਨਾਲ ਉਡੀਕ ਕੀਤੀ ਸੀ। ਉਹ ਹਾਲੀ ਵੀ ਰਮਤੇ ਸਾਜ਼ਿੰਦਿਆਂ/ ਗਵਈਆਂ ਨੂੰ ਪਸੰਦ ਕਰਦੀ ਸੀ, ਪਰ ਹੁਣ ਉਸ ਦੀ ਦਿਲਚਸਪੀ ਆਪਣੇ ਆਲੇ-ਦੁਆਲੇ ਦੀਆਂ ਕਈ ਹੋਰ ਚੀਜ਼ਾਂ ਵਿਚ ਵੀ ਵਧ ਗਈ ਸੀ, ਅਤੇ ਉਸ ਨੂੰ ਉਹ ਵੀ ਚੰਗੀਆਂ ਲੱਗਦੀਆਂ ਸਨ। ਜਿਸ ਨਿੱਕੀ ਜਿਹੀ ਕੁੜੀ ਨੂੰ ਪੁਆੜੇ-ਹੱਥੀ ਸਮਝ ਕੇ ਜਮਾਤੋਂ ਕੱਢਿਆ ਗਿਆ ਸੀ, ਉਹ ਹੁਣ ਤੋਮੋਇ ਦੇ ਯੋਗ ਇਕ ਜ਼ਿੰਮੇਵਾਰ ਬੱਚੀ ਬਣ ਗਈ ਸੀ।

ਕੁਝ ਮਾਪਿਆਂ ਦੇ ਮਨਾਂ ਵਿਚ ਤੋਮੋਇ ਵਿਚਲੀ ਸਿੱਖਿਆ-ਵਿਧੀ ਬਾਰੇ ਸ਼ੰਕੇ ਸਨ। ਇਹੋ ਜਿਹੇ ਸਮੇਂ ਵੀ ਆਏ ਜਦ ਤੋਤੋ-ਚਾਨ ਦੇ ਮਾਪਿਆਂ ਨੇ ਵੀ ਸੋਚਿਆ ਕਿ ਕੀ ਉਨ੍ਹਾਂ ਦਾ ਉਸ ਨੂੰ ਉਥੇ ਦਾਖ਼ਲ ਕਰਾਉਣਾ ਸਹੀ ਕਦਮ ਸੀ ਜਾਂ ਨਹੀਂ। ਕੁਝ ਮਾਪੇ ਕੋਬਾਯਾਸ਼ੀ ਦੀ ਸਿੱਖਿਆ-ਵਿਧੀ ਨੂੰ ਓਪਰੀ ਨਜ਼ਰੇ ਦੇਖਦੇ ਹੋਏ ਸ਼ੱਕ ਦੀ ਨਿਗਾਹ ਨਾਲ ਤੱਕਦੇ ਸਨ, ਕੁਝ ਨੇ ਤਾਂ ਇਸ ਡਰੋ ਕਿ ਪੜ੍ਹਾਈ ਠੀਕ ਨਹੀਂ, ਆਪਣੇ ਬੱਚਿਆਂ ਦੇ ਨਾਂ ਕਟਵਾ ਕੇ, ਉਹਨਾਂ ਨੂੰ ਹੋਰਨਾਂ ਜਮਾਤਾਂ ਵਿਚ ਦਾਖ਼ਲ ਕਰਵਾ ਦਿੱਤਾ। ਪਰ ਬੱਚੇ ਆਪ ਤੋਮੋਇ ਛੱਡ ਕੇ ਨਹੀਂ ਸਨ ਜਾਣਾ ਚਾਹੁੰਦੇ, ਅਤੇ ਉਥੋਂ ਜਾਣ ਦੀ ਗੱਲ ਸੁਣਦੇ ਸਾਰ ਹੀ ਰੋਣਾ ਸ਼ੁਰੂ ਕਰ ਦਿੰਦੇ ਸਨ। ਖ਼ੁਸ਼ਕਿਸਮਤੀ ਨਾਲ ਤੋਤੋ-ਚਾਨ ਦੀ ਜਮਾਤ ਦਾ ਕੋਈ ਬੱਚਾ ਜਮਾਤ ਛੱਡ ਕੇ ਨਹੀਂ ਸੀ ਜਾ ਰਿਹਾ। ਪਰ ਉਸ ਤੋਂ ਉਪਰਲੀ ਜਮਾਤ ਦਾ ਇਕ ਮੁੰਡਾ ਆਪਣੀ ਨਿਰਾਸ਼ਾ ਦਰਸਾਉਂਦਾ ਹੋਇਆ ਮੁੱਠੀਆਂ ਵੱਟੀ ਮੁੱਖ ਅਧਿਆਪਕ ਦੀ ਪਿੱਠ ਤੇ ਮਾਰਦਾ ਨਜ਼ਰ ਆ ਰਿਹਾ ਸੀ ਅਤੇ ਉਸ ਦੀਆਂ ਗੱਲ੍ਹਾਂ ਉੱਪਰ ਹੰਝੂਆਂ ਦੀ ਧਾਰ ਵਗ ਰਹੀ ਸੀ। ਮੁੱਖ ਅਧਿਆਪਕ ਦੀਆਂ ਅੱਖਾਂ ਵੀ ਰੋ ਰੋ ਕੇ ਲਾਲ ਹੋਈਆਂ ਪਈਆਂ ਸਨ। ਆਖ਼ਰਕਾਰ ਉਸ ਮੁੰਡੇ ਨੂੰ ਉਸ ਦੇ ਮਾਪੇ ਜ਼ਬਰਦਸਤੀ ਲੈ ਗਏ। ਜਾਂਦਾ ਹੋਇਆ ਵੀ ਉਹ ਮੁੜ ਮੁੜ ਪਿੱਛੇ ਵੇਖਦਾ ਅਤੇ ਹੱਥ ਹਿਲਾਉਂਦਾ ਜਾ ਰਿਹਾ ਸੀ।

ਪਰ ਏਦਾਂ ਦੇ ਦੁੱਖ-ਭਰੇ ਮੌਕੇ ਘੱਟ ਹੀ ਆਉਂਦੇ ਸਨ ਅਤੇ ਤੋਤੋ-ਚਾਨ ਤਾਂ ਹੁਣ ਦੂਜੀ ਜਮਾਤ ਵਿਚ ਹੋ ਗਈ ਸੀ ਅਤੇ ਉਸ ਦੇ ਮਨ ਵਿਚ ਰੋਜ਼ਾਨਾ ਨਵੇਂ ਤੇ ਵਧੇਰੇ ਦਿਲਚਸਪ ਅਤੇ ਖ਼ੁਸ਼ੀ ਭਰੇ ਮੌਕਿਆਂ ਨਾਲ ਦੋ-ਚਾਰ ਹੋਣ ਦੀ ਉਤਸੁਕਤਾ ਅਤੇ ਸੰਭਾਵਨਾ ਦੇ ਵਿਚਾਰ ਛਾਏ ਹੋਏ ਸਨ।

ਅਤੇ ਉਦੋਂ ਤਕ ਤੋਤੋ-ਚਾਨ ਦੀ ਪਿੱਠ ਵੀ ਬਸਤਾ ਚੁੱਕਣ ਦੀ ਆਦੀ ਹੋ ਚੁੱਕੀ ਸੀ।

## ਸਵੈਨ-ਲੇਕ

ਤੋਤੋ-ਚਾਨ ਨੂੰ ਹਿਬੀਆ ਹਾਲ ਵਿਚ 'ਸਵੈਨ-ਲੇਕ' ਨਾਮੀ ਨਿਰਤ-ਨਾਟ (ਬੈਲੇ) ਵਿਖਾਉਣ ਲਈ ਲਿਜਾਇਆ ਗਿਆ। ਡੈਡੀ ਉਸ ਵਿਚ ਏਕਲ ਵਾਈਲਨ-ਵਾਦਨ

ਪੇਸ਼ ਕਰ ਰਹੇ ਸਨ ਅਤੇ ਇਕ ਬਹੁਤ ਵਧੀਆ ਨਾਟ-ਟੋਲੀ ਉਸ ਨਿਰਤ-ਨਾਟ ਵਿਚ ਹਿੱਸਾ ਲੈ ਰਹੀ ਸੀ। ਉਹ ਪਹਿਲੀ ਵਾਰ ਕੋਈ ਨਿਰਤ-ਨਾਟ ਵੇਖ ਰਹੀ ਸੀ। ਰਾਜ-ਹੰਸਾਂ ਦੀ ਰਾਜਕੁਮਾਰੀ ਨੇ ਆਪਣੇ ਸਿਰ ਉਪਰ ਇਕ ਚਮਕਦਾਰ ਤਾਜ ਪਹਿਨਿਆ ਹੋਇਆ ਸੀ ਅਤੇ ਉਹ ਇਕ ਸਚਮੁੱਚ ਦੇ ਰਾਜਹੰਸ ਵਾਂਗ ਸਹਿਜ-ਭਾਅ ਹੀ ਹਵਾ ਵਿਚ ਉਲਾਘਾ ਪੁੱਟਦੀ ਦਿਸਦੀ ਸੀ. ਘਟੋ-ਘੱਟ ਤੋਤੋ-ਚਾਨ ਨੂੰ ਤਾਂ ਉਹ ਇੰਜ ਹੀ ਜਾਪ ਰਹੀ ਸੀ। ਰਾਜਕੁਮਾਰ ਨੂੰ ਰਾਜ-ਹੰਸਾਂ ਦੀ ਰਾਜਕੁਮਾਰੀ ਨਾਲ ਪਿਆਰ ਹੋ ਜਾਂਦਾ ਹੈ ਅਤੇ ਉਹ ਬਾਕੀਆਂ ਨੂੰ ਠੁਕਰਾ ਦਿੰਦਾ ਹੈ। ਅਖ਼ੀਰ ਉਹ ਦੋਵੇਂ ਖ਼ੁਸ਼ੀ ਨਾਲ ਇਕੱਠੇ ਨੱਚਣ ਲੱਗਦੇ ਹਨ। ਸੰਗੀਤ ਨੇ ਵੀ ਤੋਤੋ-ਚਾਨ ਨੂੰ ਬਹੁਤ ਪ੍ਰਭਾਵਿਤ ਕੀਤਾ, ਅਤੇ ਘਰ ਪਹੁੰਚ ਕੇ ਵੀ ਉਸ ਬਾਰੇ ਹੀ ਸੋਚਦੀ ਰਹੀ। ਅਗਲੇ ਦਿਨ ਜਦੋਂ ਉਹ ਜਾਗੀ, ਉਹ ਸਿਰ ਵਾਹੇ-ਸੰਵਾਰੇ ਬਿਨਾਂ ਰਸੋਈ ਵਿਚ ਗਈ ਜਿਥੇ ਉਸ ਦੀ ਮਾਂ ਕੰਮ ਕਰ ਰਹੀ ਸੀ, ਅਤੇ ਉਸ ਐਲਾਨ ਕਰ ਦਿਤਾ, "ਮੈਂ ਹੁਣ ਜਾਸੂਸ ਜਾਂ ਰਮਤਾ ਸਾਜ਼ਿੰਦਾ ਜਾਂ ਟਿਕਟ ਬਾਬੂ ਨਹੀਂ ਬਣਨਾ ਚਾਹੁੰਦੀ। ਮੈਂ ਤਾਂ ਇਕ ਬੈਲੇਰੀਨਾ (ਨਿਰਤ-ਨਾਟ ਦੀ ਨਾਚੀ) ਬਣਾਂਗੀ ਅਤੇ 'ਸਵੈਨ-ਲੇਕ' ਨਾਚ ਵਿਚ ਹਿੱਸਾ ਲਵਾਂਗੀ।"

"ਉਹ!" ਮਾਂ ਬੋਲੀ। ਉਸ ਨੂੰ ਉੱਕਾ ਹੈਰਾਨੀ ਨਹੀਂ ਸੀ ਹੋਈ ਜਾਪਦੀ।

ਭਾਵੇਂ ਤੋਤੋ-ਚਾਨ ਨੇ ਆਪ ਪਹਿਲੀ ਵਾਰ ਇਕ ਬੈਲੇ ਵੇਖਿਆ ਸੀ, ਪਰ ਉਸ ਨੇ ਮੁੱਖ ਅਧਿਆਪਕ ਦੇ ਮੂੰਹੋਂ ਇਕ ਅਮਰੀਕਨ ਇਸਾਡੋਰਾ ਡੰਕਨ ਬਾਰੇ ਬਹੁਤ ਕੁਝ ਸੁਣਿਆ ਹੋਇਆ ਸੀ, ਜੋ ਕਿ ਬਹੁਤ ਵਧੀਆ ਨੱਚਦੀ ਸੀ। ਸ੍ਰੀਮਾਨ ਕੋਬਾਯਾਸ਼ੀ ਵਾਂਗ ਇਸਾਡੋਰਾ ਡੰਕਨ 'ਤੇ ਵੀ ਡਾਲਕ੍ਰੋਜ਼ ਦਾ ਬਹੁਤ ਪ੍ਰਭਾਵ ਸੀ। ਤੋਤੋ-ਚਾਨ ਲਈ ਏਨਾ ਹੀ ਕਾਫ਼ੀ ਸੀ ਕਿ ਉਸ ਦੇ ਮੁੱਖ ਅਧਿਆਪਕ, ਜਿਨ੍ਹਾਂ ਲਈ ਉਸ ਦੇ ਮਨ ਵਿਚ ਬਹੁਤ ਸਤਿਕਾਰ ਸੀ, ਇਸਾਡੋਰਾ ਡੰਕਨ ਦੇ ਪ੍ਰਸ਼ੰਸਕ ਸਨ। ਸੋ ਉਸ ਨੇ ਭਾਵੇਂ ਉਸ ਦਾ ਨਾਚ ਤਾਂ ਅੱਖੀਂ ਕਦੀ ਨਹੀਂ ਸੀ ਵੇਖਿਆ ਪਰ ਉਸ ਨੂੰ ਇਵੇਂ ਮਹਿਸੂਸ ਹੁੰਦਾ ਸੀ ਜਿਵੇਂ ਕਿ ਉਹ ਉਸ ਨੂੰ ਜਾਣਦੀ ਹੋਵੇ। ਸੋ ਇਕ ਨਾਚੀ ਬਣਨਾ ਉਸ ਨੂੰ ਕੋਈ ਅਨੋਖੀ ਗੱਲ ਨਹੀਂ ਸੀ ਜਾਪੀ।

ਗੱਲ ਏਦਾਂ ਵਾਪਰੀ ਕਿ ਸ੍ਰੀ ਕੋਬਾਯਾਸ਼ੀ ਦੇ ਇਕ ਦੋਸਤ ਨੇ, ਜੋ ਤੋਮੋਇ ਵਿਖੇ ਤਾਲ-ਕਸਰਤ ਸਿਖਾਉਂਦੇ ਸਨ, ਨੇੜੇ ਹੀ ਇਕ ਨਾਚ ਸਟੂਡੀਓ ਖੋਲ੍ਹਿਆ ਹੋਇਆ ਸੀ। ਤੋਤੋ-ਚਾਨ ਦੀ ਮਾਂ ਨੇ ਜਮਾਤ ਪਿੱਛੋਂ ਉਸ ਸਟੂਡੀਓ ਵਿਚ ਉਸ ਲਈ ਨਾਚ ਸਿੱਖਣ ਦਾ ਪ੍ਰਬੰਧ ਕਰ ਦਿੱਤਾ। ਮਾਂ ਨੇ ਕਦੀ ਵੀ ਤੋਤੋ-ਚਾਨ ਨੂੰ ਇਹ ਨਹੀਂ ਸੀ ਕਿਹਾ ਕਿ ਉਹ ਫਲਾਣੀ ਚੀਜ਼ ਕਰੇ ਜਾਂ ਜ਼ਰੂਰ ਸਿੱਖੇ, ਉਹ ਤਾਂ ਬਿਨਾਂ ਹੀਲ-ਹੁੱਜਤ ਦੇ ਜੋ ਉਹ ਕਰਨਾ ਚਾਹੁੰਦੀ, ਉਸ ਦਾ ਪ੍ਰਬੰਧ ਕਰ ਦਿੰਦੀ।

ਤੋਤੋ-ਚਾਨ ਨੇ ਉਸ ਸਟੂਡੀਓ ਵਿਚ ਸਿਖਲਾਈ ਲੈਣੀ ਸ਼ੁਰੂ ਕਰ ਦਿੱਤੀ ਅਤੇ ਉਸ ਦਿਨ ਦੀ ਉਡੀਕ ਕਰਨ ਲੱਗੀ ਜਦ ਉਹ 'ਸਵੈਨ-ਲੇਕ' ਵਿਚ ਨਾਚ ਕਰਨ ਦੇ ਯੋਗ ਹੋ ਜਾਏਗੀ। ਪਰ ਉਸ ਅਧਿਆਪਕ ਦਾ ਨਾਚ ਸਿਖਾਉਣ ਦਾ ਆਪਣਾ ਹੀ ਵਿਸ਼ੇਸ਼ ਢੰਗ ਸੀ। ਉਹ ਤੋਮੋਇ ਵਿਖੇ ਕਾਫ਼ੀ ਤਾਲ-ਕਸਰਤ ਕਰਵਾਉਣ ਪਿੱਛੋਂ,

ਵਿਦਿਆਰਥੀਆਂ ਨੂੰ ਪਿਆਨੋ ਜਾਂ ਫ਼ੋਨੋਗਰਾਫ਼ ਸੰਗੀਤ ਅਨੁਸਾਰ ਲੈਅ ਵਿਚ ਤੁਰਨ ਲਈ ਕਹਿੰਦੇ, ਇਸ ਦੇ ਨਾਲ ਹੀ ਉਹ "ਪਹਾੜਾਂ ਉਪਰ ਚਮਕੋ!" ਵਰਗਾ ਟੱਪਾ, ਜੋ ਕਿ 'ਫੂਜੀ ਪਹਾੜੀ' ਦੀ ਚੜ੍ਹਾਈ ਚੜ੍ਹਨ ਵਾਲੇ ਯਾਤਰੂਆਂ ਦੁਆਰਾ ਗਾਈ ਜਾਂਦੀ ਭੇਟ "ਮੇਰਾ ਮਨ ਸ਼ੁਧ ਕਰੋ, ਪ੍ਰਭੂ, ਪਹਾੜਾਂ ਉਪਰ ਚਮਕੋ!" ਵਿਚੋਂ ਸੀ, ਵਾਰ ਵਾਰ ਗਾਉਣ ਲਈ ਵੀ ਹਦਾਇਤ ਕਰਦੇ। ਅਚਾਨਕ ਹੀ ਮੁੱਖ ਅਧਿਆਪਕ ਕਹਿ ਉਠਦੇ "ਪੋਜ਼!" ਅਤੇ ਵਿਦਿਆਰਥੀ ਆਪਣੀ ਮਨਮਰਜ਼ੀ ਦਾ ਪੋਜ਼ ਬਣਾ ਕੇ ਅਹਿੱਲ ਖੜੇ ਜਾਂਦੇ। ਅਧਿਆਪਕ ਵੀ ਪੋਜ਼ ਬਣਾਉਂਦਾ ਅਤੇ "ਹਲਾ!" ਕਹਿੰਦੇ ਹੋਏ 'ਅਸਮਾਨ ਵੱਲ ਤੱਕਣ' ਦੀ ਮੁਦਰਾ ਵਿਚ ਜਾਂ "ਢਿਡ ਪੀੜ' ਕਰਦੇ ਬੰਦੇ ਦੀ ਤਕਲੀਫ਼ ਦਰਸਾਉਂਦਾ ਜਾਂ ਸਿਰ ਨੂੰ ਦੋਹਾਂ ਹੱਥਾਂ ਵਿਚ ਫੜ ਕੇ 'ਸਿਰ ਪੀੜ' ਨੂੰ ਦਰਸਾਉਂਦੇ ਪੋਜ਼ ਵਿਚ ਖੜਾ ਹੋ ਜਾਂਦਾ।

ਤੋਤੋ-ਚਾਨ ਦੇ ਮਨ ਨੂੰ ਜੋ ਪੋਜ਼ ਜ਼ਿਆਦਾ ਭਾਉਂਦਾ ਸੀ, ਉਹ ਇਕ ਚਮਕਦਾਰ ਤਾਜ ਅਤੇ ਇਕ ਝਾਲਰਦਾਰ ਚਿੱਟੀ ਦੁੱਧ ਪੁਸ਼ਾਕ ਪਹਿਨੀ ਇਕ ਰਾਜਹੰਸ ਦਾ ਸੀ। "ਪਹਾੜਾਂ ਉਪਰ ਚਮਕੋ!" ਜਾਂ "ਹਲਾ"! ਕਹਿਣ ਵਾਲਾ ਨਹੀਂ ਸੀ।

ਇਕ ਦਿਨ ਤੋਤੋ-ਚਾਨ ਹੌਸਲਾ ਕਰ ਕੇ ਅਧਿਆਪਕ ਕੋਲ ਗਈ। ਉਸ ਦੇ ਸਿਰ 'ਤੇ ਲੰਮੇ ਤੇ ਘੁੰਗਰਾਲੇ ਪਟੇ ਸਨ। ਤੋਤੋ-ਚਾਨ ਨੇ ਆਪਣੀਆਂ ਬਾਹਾਂ ਫੈਲਾਈਆਂ ਅਤੇ ਰਾਜਹੰਸ ਦੇ ਪਰਾਂ ਵਾਂਗ ਉਨ੍ਹਾਂ ਨੂੰ ਫੜਫੜਾਉਣ ਲੱਗੀ।

"ਕੀ ਅਸੀਂ ਕਦੀ ਏਥੇ ਏਦਾਂ ਨਹੀਂ ਕਰਾਂਗੇ," ਉਸ ਪੁੱਛਿਆ।

ਅਧਿਆਪਕ ਕਾਫ਼ੀ ਖ਼ੂਬਸੂਰਤ ਸੀ ਅਤੇ ਉਸ ਦੀਆਂ ਅੱਖਾਂ ਕਾਫ਼ੀ ਵੱਡੀਆਂ ਵੱਡੀਆਂ, ਤੇ ਗੋਲ ਗੋਲ ਸਨ ਅਤੇ ਨੱਕ ਤਿੱਖਾ ਚੁੰਝਦਾਰ ਸੀ।

"ਏਥੇ ਅਸੀਂ ਓਦਾਂ ਦਾ ਨਾਚ ਨਹੀਂ ਨੱਚਦੇ," ਉਹ ਬੋਲਿਆ।

ਇਸ ਪਿੱਛੋਂ ਤੋਤੇ-ਚਾਨ ਨੇ ਉਸ ਦੇ ਸਟੂਡੀਓ ਵਿਚ ਜਾਣਾ ਬੰਦ ਕਰ ਦਿਤਾ। ਇਹ ਸਹੀ ਸੀ ਕਿ ਉਸ ਨੂੰ ਬੈਲੇ ਵਾਲੇ ਬੂਟ ਪਾਉਣ ਦੀ ਥਾਂ ਨੰਗੇ ਪੈਰੀਂ ਛਾਲਾਂ ਮਾਰਦੇ ਫਿਰਨਾ ਪਸੰਦ ਸੀ, ਅਤੇ ਇਸ ਦੇ ਨਾਲ ਉਸ ਨੂੰ ਆਪਣੇ ਮਨ ਵਿਚ ਵਿਉਂਤੇ ਲੁਭਾਉਣੇ ਪੋਜ਼ ਵੀ ਬਣਾਉਣੇ ਪਸੰਦ ਸਨ। ਪਰ ਉਸ ਦੇ ਮਨ ਵਿਚ ਇਹ ਇੱਛਾ ਹਮੇਸ਼ਾ ਰਹੀ ਸੀ ਕਿ ਉਹ ਓਦਾਂ ਦੇ ਛੋਟੇ, ਚਮਕਦੇ ਹੋਏ ਮੁਕਟ ਪਾਵੇ!

"ਸਵੈਨ-ਲੇਕ ਵਧੀਆ ਹੈ", ਅਧਿਆਪਕ ਨੇ ਕਿਹਾ, "ਪਰ ਮੇਰੀ ਚਾਹ ਹੈ ਕਿ ਤੁਸੀਂ ਆਪਣੀ ਮਨਮਰਜ਼ੀ ਨਾਲ ਨਾਚ ਨੱਚਣ ਦੀ ਆਦਤ ਪਾਓ।"

ਕਈ ਸਾਲਾਂ ਪਿੱਛੋਂ ਤੇਤੋ-ਚਾਨ ਨੂੰ ਆਪਣੇ ਅਧਿਆਪਕ ਦਾ ਨਾਂ ਪਤਾ ਲੱਗਾ। ਉਸ ਦਾ ਨਾਂ ਬਾਕੂ ਇਸੀਈ ਸੀ। ਇਸ ਤੋਂ ਇਲਾਵਾ ਇਹ ਵੀ ਪਤਾ ਲੱਗਾ ਕਿ ਉਨ੍ਹਾਂ ਨੇ ਨਾ ਕੇਵਲ ਇਲਾਕੇ ਨੂੰ ਜੀਯੂਗਾਉਕਾ (ਆਜ਼ਾਦ-ਪਹਾੜੀ) ਦਾ ਨਾਂ ਹੀ ਦਿੱਤਾ ਸੀ, ਸਗੋਂ ਜਾਪਾਨ ਵਿਚ ਆਜ਼ਾਦ ਬੈਲੇ ਨੂੰ ਵੀ ਉਥੇ ਪਹਿਲੀ ਵਾਰ ਪੇਸ਼ ਕੀਤਾ ਸੀ। ਇਸ ਦੇ ਨਾਲ ਹੀ ਉਹ ਬੰਦਾ ਉਦੋਂ ਪੰਜਾਹਾਂ ਦਾ ਸੀ ਜਦ ਉਸ ਨੇ ਤੋਤੋ-ਚਾਨ ਨੂੰ ਨਾਚ ਨੂੰ ਖੁੱਲ੍ਹ ਕੇ ਮਾਨਣਾ ਸਿਖਾਉਣ ਦਾ ਉਪਰਾਲਾ ਕੀਤਾ ਸੀ।

## ਖੇਤੀਬਾੜੀ ਅਧਿਆਪਕ

''ਅੱਜ ਦੇ ਤੁਹਾਡੇ ਅਧਿਆਪਕ ਇਹ ਹਨ। ਇਹ ਤੁਹਾਨੂੰ ਕਈ ਕਿਸਮ ਦੀਆਂ ਗੱਲਾਂ ਦੱਸਣਗੇ।'' ਇਹ ਕਹਿੰਦੇ ਹੋਏ ਮੁੱਖ ਅਧਿਆਪਕ ਨੇ ਨਵੇਂ ਅਧਿਆਪਕ ਦੀ ਜਾਣ-ਪਛਾਣ ਕਰਾਈ। ਤੋਤੋ-ਚਾਨ ਨੇ ਚੰਗੀ ਤਰ੍ਹਾਂ ਧਿਆਨ ਨਾਲ ਉਸ ਨੂੰ ਵੇਖਿਆ। ਪਹਿਲੀ ਗੱਲ ਕਿ ਉਸ ਦੇ ਕੱਪੜੇ ਹੀ ਅਧਿਆਪਕਾਂ ਵਾਲੇ ਨਹੀਂ ਸਨ। ਉਸ ਨੇ ਇਕ ਬੁਨੈਣ ਉਪਰ ਇਕ ਛੋਟੀਆਂ ਧਾਰੀਆਂ ਵਾਲੀ ਛੀਂਟ ਦੀ ਸੂਤੀ ਫ਼ਤੂਹੀ ਪਾਈ ਹੋਈ ਸੀ, ਅਤੇ ਨੈੱਕਟਾਈ ਦੀ ਥਾਂ ਉਸ ਨੇ ਇਕ ਪਰਨਾ ਲਟਕਾਇਆ ਹੋਇਆ ਸੀ। ਜਿਥੋਂ ਤਕ ਉਸ ਦੀ ਪੈਂਟ ਦਾ ਸੰਬੰਧ ਸੀ, ਉਹ ਵੀ ਸੂਹੀ ਅਤੇ ਨੀਲੇ ਰੰਗ ਦੀ ਤੰਗ ਪਹੁੰਚਿਆਂ ਵਾਲੀ ਸੀ, ਅਤੇ ਉਸ ਉਪਰ ਕਾਫ਼ੀ ਟਾਕੀਆਂ ਲੱਗੀਆਂ ਹੋਈਆਂ ਸਨ। ਬੂਟਾਂ ਦੀ ਥਾਂ ਉਸ ਨੇ ਕਾਮਿਆਂ ਵਾਲੀਆਂ ਮੋਟੇ ਅੰਗੂਠੇ ਅਤੇ ਰਬੜ ਦੇ ਤਲੇ ਵਾਲੀਆਂ ਚਪਲਾਂ ਪਾਈਆਂ ਹੋਈਆਂ ਸਨ, ਜਦ ਕਿ ਉਸ ਦੇ ਸਿਰ ਉਪਰ ਜ਼ਰਾ ਟੁੱਟਾ-ਫੁੱਟਾ ਤੀਲਿਆਂ ਦਾ ਇਕ ਟੋਪ ਸੀ।

ਬੱਚੇ ਉਸ ਸਮੇਂ ਕੁਹੋਂਨਬੁਤਸੂ ਮੰਦਰ ਦੇ ਤਲਾਬ ਲਾਗੇ ਇਕੱਠੇ ਖੜੇ ਸਨ।

ਅਧਿਆਪਕ ਵਲ ਝਾਕਦੀ ਹੋਈ ਤੋਤੋ-ਚਾਨ ਨੂੰ ਜਾਪਿਆ ਜਿਵੇਂ ਉਸ ਨੇ ਉਸ ਨੂੰ ਪਹਿਲਾਂ ਵੀ ਕਿਧਰੇ ਵੇਖਿਆ ਹੋਇਆ ਸੀ। ''ਕਿੱਥੇ?'' ਉਹ ਸੋਚ ਰਹੀ ਸੀ। ਉਸ ਦਾ ਸੁਹਿਰਦ ਚਿਹਰਾ ਧੁੱਪ-ਸੰਵਲਾਇਆ ਅਤੇ ਝੁਰੜੀਆਂ ਭਰਿਆ ਸੀ। ਇਥੋਂ ਤਕ ਕਿ ਉਸ ਦੇ ਲੱਕ ਦੁਆਲੇ ਪੇਟੀ ਦੀ ਥਾਂ ਬੱਝੀ ਕਾਲੀ ਰੱਸੀ ਨਾਲ ਲਟਕਦਾ ਇਕ ਪਤਲਾ ਜਿਹਾ ਪਾਈਪ ਵੀ ਉਸ ਨੂੰ ਜਾਣਿਆ-ਪਛਾਣਿਆ ਲੱਗ ਰਿਹਾ ਸੀ; ਅਚਾਨਕ ਹੀ ਉਸ ਨੂੰ ਸਭ ਯਾਦ ਆ ਗਿਆ।

''ਕੀ ਤੁਸੀਂ ਨਹਿਰ ਦੇ ਲਾਗੇ ਖੇਤਾਂ ਵਿਚ ਤਾਂ ਨਹੀਂ ਕੰਮ ਕਰਦੇ?'' ਉਸ ਨੇ ਖਿੜ ਕੇ ਉਸ ਤੋਂ ਪੁੱਛਿਆ।

''ਹਾਂ, ਬਈ,'' 'ਮੁੱਖ ਅਧਿਆਪਕ' ਨੇ ਦੰਦੀਆਂ ਕੱਢ ਕੇ ਮੁਸਕਰਾਉਂਦੇ ਹੋਏ ਅਤੇ ਮੂੰਹ ਚੜ੍ਹਾਉਂਦੇ ਹੋਏ ਕਿਹਾ। ''ਜਦ ਵੀ ਤੁਸੀਂ ਕੁਹੋਂਨਬੁਤਸੂ ਵੱਲ ਸੈਰ ਕਰਨ ਜਾਂਦੇ ਹੋ, ਤੁਸੀਂ ਮੇਰੇ ਲਾਗਿਓਂ ਦੀ ਲੰਘਦੇ ਹੋ। ਉਹੋ ਤਾਂ ਮੇਰਾ ਖੇਤ ਹੈ। ਉਹ ਹੀ ਤਾਂ ਹੈ, ਜਿਥੇ ਸਰ੍ਹੋਂ ਦੇ ਫੁੱਲ ਖਿੜੇ ਹੋਏ ਹਨ।''

''ਅੱਛਾ! ਤਾਂ ਤੁਸੀਂ ਅੱਜ ਸਾਡੇ ਅਧਿਆਪਕ ਹੋਵੋਗੇ,'' ਬੱਚੇ ਖੁਸ਼ ਹੋ ਕੇ ਬੋਲੇ।

''ਨਾ ਬਈ!'' ਉਸ ਬੰਦੇ ਨੇ ਆਪਣੇ ਮੂੰਹ ਅੱਗੇ ਹੱਥ ਹਿਲਾਉਂਦੇ ਹੋਏ ਕਿਹਾ। ''ਮੈਂ ਕੋਈ ਅਧਿਆਪਕ ਨਹੀਂ! ਮੈਂ ਤਾਂ ਇਕ ਕਿਸਾਨ ਹਾਂ। ਤੁਹਾਡੇ ਅਧਿਆਪਕ ਨੇ ਮੈਨੂੰ ਕੁਝ ਦੱਸਣ ਲਈ ਕਿਹੈ, ਬਸ ਗੱਲ ਏਨੀ ਕੁ ਏ।''

''ਹਾਂ ਠੀਕ ਏ, ਇਹ ਤੁਹਾਡੇ ਅਧਿਆਪਕ ਭਾਵ ਅਧਿਆਪਕ ਹਨ। ਇਹ ਤੁਹਾਡੇ ਖੇਤੀਬਾੜੀ ਦੇ ਅਧਿਆਪਕ ਹਨ।'' ਉਹਦੇ ਲਾਗੇ ਖਲੋਤੇ ਮੁੱਖ ਅਧਿਆਪਕ ਬੋਲੇ। ''ਇਨ੍ਹਾਂ ਨੇ ਮਿਹਰਬਾਨੀ ਕਰ ਕੇ ਤੁਹਾਨੂੰ ਇਹ ਸਿਖਲਾਉਣਾ ਮੰਨ ਲਿਆ ਹੈ

ਕਿ ਇਕ ਖੇਤ ਵਿਚ ਵਾਹੀ ਕਿਵੇਂ ਕੀਤੀ ਜਾਂਦੀ ਹੈ। ਇਹ ਏਦਾਂ ਹੀ ਹੈ ਜਿਵੇਂ ਕੋਈ ਤੰਦੂਰੀਆ ਤੁਹਾਨੂੰ ਸਿਖਾਏ ਕਿ ਨਾਨ-ਰੋਟੀ ਕਿਵੇਂ ਤਿਆਰ ਕਰੀਦੀ ਏ। ਹੁਣ ਫੇਰ, ''ਉਨ੍ਹਾਂ ਨੇ ਕਿਸਾਨ ਨੂੰ ਕਿਹਾ, 'ਬੱਚਿਆਂ ਨੂੰ ਦੱਸੋ ਕਿ ਉਹ ਕੀ ਕਰਨ, ਅਤੇ ਚਲੋ ਆਪਾਂ ਗੱਲ ਸ਼ੁਰੂ ਕਰੀਏ'।''

ਇਕ ਆਮ ਪ੍ਰਾਇਮਰੀ ਜਮਾਤ ਵਿਚ ਬੱਚਿਆਂ ਨੂੰ ਕੋਈ ਚੀਜ਼ ਪੜ੍ਹਾਉਣ ਤੋਂ ਪਹਿਲਾਂ ਪੜ੍ਹਾਉਣ ਵਾਲੇ ਦੀ ਵਿਦਿਅਕ ਜੋਗਤਾ ਨੂੰ ਧਿਆਨ ਵਿਚ ਰੱਖਿਆ ਜਾਂਦਾ ਹੈ, ਪਰ ਸ੍ਰੀ ਕੋਬਾਯਾਸ਼ੀ ਅਜਿਹੀ ਗੱਲ ਦੀ ਘੱਟ ਹੀ ਪਰਵਾਹ ਕਰਦੇ ਸਨ। ਉਨ੍ਹਾਂ ਦੇ ਵਿਚਾਰ ਵਿਚ ਇਹ ਗੱਲ ਵਧੇਰੇ ਮਹੱਤਤਾ ਰੱਖਦੀ ਸੀ ਕਿ ਬੱਚੇ ਸਾਹਮਣੇ ਕੋਈ ਕੰਮ ਹੁੰਦਾ ਵੇਖ ਕੇ ਤੇ ਉਸ ਨੂੰ ਆਪਣੇ ਹੱਥੀਂ ਕਰ ਕੇ ਵਧੇਰੇ ਸਿੱਖ ਸਕਦੇ ਸਨ।

''ਚਲੋ ਫੇਰ ਸ਼ੁਰੂ ਕਰੀਏ,'' ਖੇਤੀਬਾੜੀ ਅਧਿਆਪਕ ਨੇ ਕਿਹਾ।

ਜਿਸ ਥਾਂ ਉਹ ਇਕੱਠੇ ਹੋਏ ਸਨ, ਉਹ ਕੁਹੋਂਨਬੁਤਸੂ ਤਲਾਬ ਦੇ ਨੇੜੇ ਸੀ। ਉਹ ਬਹੁਤ ਸ਼ਾਂਤ ਥਾਂ ਸੀ – ਸੁਹਾਣੀ, ਦਰਖ਼ਤਾਂ ਦੀ ਛਾਂ ਹੇਠ। ਮੁੱਖ ਅਧਿਆਪਕ ਨੇ ਪਹਿਲਾਂ ਹੀ ਰੇਲ ਦਾ ਇਕ ਛੋਟਾ ਡੱਬਾ ਉਥੇ ਘੱਲਿਆ ਹੋਇਆ ਸੀ, ਤਾਂ ਜੋ ਬੱਚੇ ਉਥੇ ਕਹੀਆਂ, ਬੇਲਚਿਆਂ, ਰੰਬਿਆਂ, ਆਦਿ ਵਰਗੇ ਆਪਣੇ ਖੇਤੀਬਾੜੀ ਦੇ ਸੰਦ ਰੱਖ ਸਕਣ। ਉਸ ਛੋਟੇ ਡੱਬੇ ਦੀ ਦਿੱਖ ਸ਼ਾਂਤੀ-ਭਰਪੂਰ ਸੀ, ਅਤੇ ਉਹ ਬੜੇ ਸੁਹਜ ਨਾਲ ਉਸ ਪਲਾਟ ਵਿਚਕਾਰ ਟਿਕਾਇਆ ਗਿਆ ਸੀ, ਜਿਸ ਤੇ ਉਨ੍ਹਾਂ ਨੇ ਖੇਤੀਬਾੜੀ ਕਰਨੀ ਸੀ।

ਖੇਤੀਬਾੜੀ ਅਧਿਆਪਕ ਨੇ ਬੱਚਿਆਂ ਨੂੰ ਕਿਹਾ ਕਿ ਉਹ ਡੱਬੇ ਵਿਚੋਂ ਕਹੀਆਂ ਤੇ ਖੁਰਪੇ ਲੈ ਆਉਣ ਅਤੇ ਗੁਡਾਈ ਕਰਨੀ ਸ਼ੁਰੂ ਕਰਨ। ਉਸ ਨੇ ਉਨ੍ਹਾਂ ਨੂੰ ਨਦੀਨਾਂ ਬਾਰੇ ਸਭ ਕੁਝ ਦੱਸਿਆ : ਉਹ ਕਿੰਨੇ ਸਖ਼ਤ ਜਾਨ ਹੁੰਦੇ ਹਨ; ਉਹ ਫ਼ਸਲ ਨਾਲੋਂ ਕਿਤੇ ਵੱਧ ਤੇਜ਼ੀ ਨਾਲ ਵਧਦੇ-ਫੁਲਦੇ ਹਨ ਅਤੇ ਉਨ੍ਹਾਂ ਤਕ ਧੁੱਪ ਨਹੀਂ ਪੁੱਜਣ ਦਿੰਦੇ। ਨਦੀਨ ਖੇਤੀ ਨੂੰ ਨੁਕਸਾਨ ਪੁਚਾਉਣ ਵਾਲੇ ਕੀੜੇ-ਮਕੌੜਿਆਂ ਦੀ ਵਧੀਆ ਪਨਾਹਗਾਹ ਹੁੰਦੇ ਹਨ; ਅਤੇ ਭੋਂ ਤੋਂ ਆਪਣੇ ਵਧਣ ਲਈ ਏਨਾ ਪਾਣੀ ਤੇ ਤਾਕਤ ਖਿੱਚਦੇ ਹਨ ਕਿ ਫ਼ਸਲ ਨੂੰ ਕਾਫ਼ੀ ਜ਼ਿਆਦਾ ਨੁਕਸਾਨ ਹੁੰਦਾ ਹੈ ਤੇ ਉਹ ਵਧੀਆ ਨਹੀਂ ਹੁੰਦੀ। ਉਹ ਵਾਰੀ ਵਾਰੀ ਕਈ ਗੱਲਾਂ ਉਨ੍ਹਾਂ ਨੂੰ ਦੱਸਦਾ ਗਿਆ। ਇਹ ਗੱਲਾਂ ਕਰਦੇ ਹੋਏ ਉਹ ਨਾਲੋ ਨਾਲ ਗੁਡਾਈ ਵੀ ਕਰੀ ਗਿਆ; ਅਤੇ ਉਸ ਦੇ ਹੱਥ ਇਕ ਪਲ ਲਈ ਵੀ ਗੁਡਾਈ ਕਰਨੋਂ ਨਾ ਉੱਕੇ। ਬੱਚੇ ਵੀ ਓਦਾਂ ਹੀ ਕਰਦੇ ਰਹੇ। ਫੇਰ ਅਧਿਆਪਕ ਨੇ ਉਨ੍ਹਾਂ ਨੂੰ ਕਹੀ ਤੇ ਖੁਰਪਾ ਚਲਾਉਣਾ ਸਿਖਾਇਆ; ਵੱਟਾਂ ਬਣਾਉਣੀਆਂ ਅਤੇ ਸਿਆੜ ਕੱਢਣੇ ਸਿਖਾਏ; ਖਾਦ ਕਿਵੇਂ ਖਿਲਾਰਨੀ ਹੈ; ਅਤੇ ਖੇਤਾਂ ਵਿਚ ਖੇਤੀਬਾੜੀ ਲਈ ਜੋ ਵੀ ਕਰਨਾ ਪੈਂਦਾ ਹੈ, ਸਭ ਕੁਝ ਸਮਝਾਇਆ; ਸਭ ਕੁਝ ਹੱਥੀਂ ਕਰਦੇ ਹੋਏ ਵਿਸਥਾਰ ਨਾਲ ਦੱਸਿਆ।

ਏਨੇ ਨੂੰ ਕਿਧਰੋਂ ਇਕ ਸਪੋਲੀਏ ਜਿਹੇ ਨੇ ਸਿਰੀ ਕੱਢ ਵਿਖਾਈ ਅਤੇ ਉਹ ਵੱਡੇ ਮੁੰਡਿਆਂ ਵਿਚੋਂ ਇਕ ਤਾ-ਚਾਂਨ ਨੂੰ ਹੱਥ ਤੇ ਡੰਗ ਮਾਰਨ ਹੀ ਲੱਗਾ ਸੀ, ਪਰ

ਖੇਤੀਬਾੜੀ ਅਧਿਆਪਕ ਨੇ ਉਨ੍ਹਾਂ ਨੂੰ ਯਕੀਨ ਦਿਵਾਇਆ, ''ਇਥੋਂ ਦੇ ਸੱਪ ਜ਼ਹਿਰੀਲੇ ਨਹੀਂ ਹੁੰਦੇ, ਅਤੇ ਜੇਕਰ ਤੁਸੀਂ ਉਨ੍ਹਾਂ ਨੂੰ ਨਾ ਛੇੜੋ, ਉਹ ਤੁਹਾਨੂੰ ਕੁਝ ਨਹੀਂ ਕਹਿੰਦੇ।''

ਖੇਤੀਬਾੜੀ ਅਧਿਆਪਕ ਨੇ ਵਾਹੀ ਕਰਨੀ ਸਿਖਾਉਣ ਤੋਂ ਇਲਾਵਾ ਬੱਚਿਆਂ ਨੂੰ ਕੀੜੇ-ਮਕੌੜਿਆਂ, ਪੰਛੀਆਂ ਅਤੇ ਤਿੱਤਲੀਆਂ ਬਾਰੇ, ਮੌਸਮ ਬਾਰੇ ਅਤੇ ਅਜਿਹੀਆਂ ਹੋਰ ਦੂਜੀਆਂ ਗੱਲਾਂ ਬਾਰੇ ਬੜੀ ਦਿਲਚਸਪ ਜਾਣਕਾਰੀ ਦਿਤੀ। ਉਸਦੇ ਮਜ਼ਬੂਤ ਗੰਢਲ ਅਤੇ ਰੱਟਣਾਂ ਵਾਲੇ ਹੱਥ ਇਸ ਗੱਲ ਦੀ ਸ਼ਾਹਦੀ ਭਰਦੇ ਸਨ ਕਿ ਉਸ ਨੇ ਜੋ ਕੁਝ ਵੀ ਬੱਚਿਆਂ ਨੂੰ ਦੱਸਿਆ ਸੀ, ਉਹ ਉਸ ਆਪਣੇ ਤਜਰਬੇ ਤੋਂ ਹਾਸਲ ਕੀਤਾ ਸੀ।

ਅਖ਼ੀਰ ਜਦ ਬੱਚਿਆਂ ਨੇ ਅਧਿਆਪਕ ਦੀ ਮਦਦ ਨਾਲ ਖੇਤ ਦੀ ਬਿਜਾਈ ਖ਼ਤਮ ਕੀਤੀ ਉਹ ਮੁੜ੍ਹਕੇ ਨਾਲ ਗੜੁੱਚ ਹੋਏ ਪਏ ਸਨ। ਕੁਝ ਸਿਆੜਾਂ ਦੇ ਉਘੜ-ਦੁਘੜੇ ਹੋਣ ਤੋਂ ਇਲਾਵਾ ਤੁਹਾਨੂੰ ਬਾਕੀ ਖੇਤ ਵਾਹਵਾ ਵਾਹਿਆ ਹੋਇਆ ਅਤੇ ਸਮਤਲ ਨਜ਼ਰ ਆ ਰਿਹਾ ਸੀ।

ਉਸ ਦਿਨ ਤੋਂ ਬੱਚੇ ਉਸ ਕਿਸਾਨ ਨੂੰ ਬੜੀ ਇੱਜ਼ਤ ਦੀ ਨਜ਼ਰ ਨਾਲ ਤੱਕਣ ਲੱਗ ਪਏ ਸਨ ਅਤੇ ਜਦੋਂ ਵੀ ਉਹ ਉਨ੍ਹਾਂ ਨੂੰ ਨਜ਼ਰ ਆਉਂਦਾ, ਉਹ ਦੂਰੋਂ ਹੀ ਉਸ ਨੂੰ ਵੇਖ ਕੇ ਕਹਿ ਉਠਦੇ, ''ਅਹੁ ਨੇ ਸਾਡੇ ਖੇਤੀਬਾੜੀ ਦੇ ਅਧਿਆਪਕ''। ਉਸ ਕੋਲ ਵੀ ਜਦ ਕੋਈ ਖਾਦ ਬਚ ਜਾਂਦੀ ਉਹ ਲਿਆ ਕੇ ਬੱਚਿਆਂ ਦੇ ਖੇਤ ਵਿਚ ਖਿਲਾਰ ਦਿੰਦਾ ਅਤੇ ਉਨ੍ਹਾਂ ਦੀ ਫ਼ਸਲ ਵੀ ਬਹੁਤ ਵਧੀਆ ਹੋਈ। ਹਰ ਰੋਜ਼ ਕੋਈ ਇਕ ਜਣਾ ਖੇਤ ਦਾ ਚੱਕਰ ਮਾਰਦਾ ਅਤੇ ਆ ਕੇ ਮੁੱਖ ਅਧਿਆਪਕ ਅਤੇ ਦੂਜੇ ਬੱਚਿਆਂ ਨੂੰ ਉਥੋਂ ਦਾ ਸਾਰਾ ਹਾਲ ਦੱਸਦਾ।

ਬੱਚਿਆਂ ਨੂੰ ਆਪਣੇ ਹੱਥੀਂ ਬੀਜੇ ਬੀਜਾਂ ਨੂੰ ਫੁੱਟਦਿਆਂ ਤੱਕ ਕੇ ਬਹੁਤ ਆਨੰਦ ਆਉਂਦਾ ਅਤੇ ਜਦ ਵੀ ਦੋ-ਤਿੰਨ ਬੱਚੇ ਇਕੱਠੇ ਹੁੰਦੇ, ਉਨ੍ਹਾਂ ਦੀ ਗੱਲਬਾਤ ਮੁੜ-ਘਿੜ ਕੇ ਖੇਤ ਦੇ ਵਿਕਾਸ ਵਲ ਹੀ ਮੁੜ ਜਾਂਦੀ।

ਦੁਨੀਆ ਦੇ ਵੱਖ ਵੱਖ ਹਿੱਸਿਆਂ ਵਿਚ ਕਈ ਭਿਆਨਕ ਘਟਨਾਵਾਂ ਵਾਪਰਨ ਲੱਗ ਪਈਆਂ ਸਨ। ਆਪਣੇ ਛੋਟੇ ਜਿਹੇ ਖੇਤ ਬਾਰੇ ਗੱਲਾਂ ਕਰਦੇ ਹੋਏ ਬੱਚਿਆਂ ਦੇ ਮਨ ਹਾਲੀ ਵੀ ਅਮਨ ਦੇ ਰੰਗ ਵਿਚ ਰੰਗੇ ਹੋਏ ਸਨ।

## ਰੜੇ 'ਚ ਰਸੋਈ

ਇਕ ਦਿਨ, ਜਮਾਤ 'ਚ ਛੁੱਟੀ ਹੋਣ ਪਿੱਛੋਂ, ਤੋਤੋ-ਚਾਨ ਕਿਸੇ ਨਾਲ ਗੱਲ ਕੀਤੇ ਅਤੇ ਕਿਸੇ ਨੂੰ 'ਅਲਵਿਦਾ' ਕਹੇ ਬਗ਼ੈਰ ਗੇਟ 'ਚੋਂ ਨਿਕਲੀ ਅਤੇ ਵਾਰ ਵਾਰ ''ਤੂਫ਼ਾਨੀ ਘਾਟੀ ਰੜੇ 'ਚ ਰਸੋਈ, ਤੂਫਾਨੀ ਘਾਟੀ ਰੜੇ 'ਚ ਰਸੋਈ. . .'' ਬੁੜਬੁੜਾਉਂਦੀ ਹੋਈ ਕਾਹਲੀ ਨਾਲ ਜੀਯੋਗਾਉਕਾ ਸਟੇਸ਼ਨ ਵਲ ਨੂੰ ਚਲੀ ਗਈ।

ਉਸ ਨਿੱਕੀ ਜਿਹੀ ਕੁੜੀ ਲਈ ਅਜਿਹੇ ਮੁਸ਼ਕਲ ਲਫਜ਼ ਯਾਦ ਰੱਖਣੇ ਬਹੁਤ

ਔਖਾ ਕੰਮ ਸੀ। 'ਰਾਕੂਗੂ' ਦੀ ਕਹਾਣੀ ਵਾਲੇ 'ਕੱਮਿਕ' ਵਿਚਲੇ ਉਸ ਬੰਦੇ ਦੇ ਨਾਂ ਨਾਲੋਂ ਵੀ ਔਖੇ, ਜੋ ਆਪਣਾ ਲੰਮਾ ਸਾਰਾ ਨਾਂ ਹੀ ਵੇਲੇ ਸਿਰ ਨਹੀਂ ਸੀ ਦੱਸ ਸਕਿਆ ਅਤੇ ਆਪਣੇ ਬਚਾਉਣ ਵਾਲਿਆਂ ਦੇ ਇਹ ਜਾਣ ਸਕਣ ਤੋਂ ਪਹਿਲਾਂ ਹੀ ਡੁੱਬ ਮੋਇਆ ਸੀ ਕਿ ਉਸ ਦਾ ਨਾਂ ਕੀ ਸੀ ਅਤੇ ਉਹ ਕੌਣ ਸੀ। ਤੋਤੋ-ਚਾਨ ਨੂੰ ਇਹ ਫ਼ਿਕਰਾ ਯਾਦ ਰੱਖਣ ਲਈ ਕਾਫ਼ੀ ਜ਼ੋਰ ਲਾਉਣਾ ਪੈ ਰਿਹਾ ਸੀ। ਇਹ ਵੀ ਸਹੀ ਸੀ ਕਿ ਜੇਕਰ ਕੋਲ ਖਲੋਤਾ ਕੋਈ ਬੰਦਾ ''ਜੁਗੇਮੂ-ਜੁਗੇਮੂ'' ਸ਼ਬਦਾਂ ਨਾਲ ਸ਼ੁਰੂ ਹੋਣ ਵਾਲਾ ਉਹ ਮਸ਼ਹੂਰ ਲੰਮਾ ਨਾਂ ਬੋਲਣਾ ਸ਼ੁਰੂ ਕਰਦਾ ਤਾਂ ਉਸ ਨੂੰ ਉਪਰੋਕਤ ਫ਼ਿਕਰਾ ਉੱਕਾ ਭੁੱਲ ਜਾਣਾ ਸੀ। ਇਥੋਂ ਤਕ ਕਿ ਇਕ ਚਲ੍ਹਾ ਟੱਪਣ ਲੱਗਿਆਂ ''ਹਈ ਸ਼ਾ'', ਕਹਿੰਦੇ ਹੋਏ, ਉਸ ਦੇ ਦਿਮਾਗ਼ ਵਿਚ ਮਿਲਗੋਭਾ ਹੋ ਕੇ ਭੁੱਲ ਭੁਲਾ ਜਾਣਾ ਸੀ। ਇਸ ਕਰਕੇ ਮਨ ਵਿਚ ਉਸ ਨੂੰ ਵਾਰ ਵਾਰ ਦੁਹਰਾਉਣ ਤੋਂ ਬਿਨਾਂ ਹੋਰ ਕੋਈ ਚਾਰਾ ਵੀ ਨਹੀਂ ਸੀ। ਸ਼ੁਕਰ ਹੈ ਕਿ ਕਿਸੇ ਨੇ ਗੱਡੀ ਵਿਚ ਉਸ ਨਾਲ ਗੱਲਬਾਤ ਕਰਨ ਦੀ ਕੋਸ਼ਿਸ਼ ਨਹੀਂ ਸੀ ਕੀਤੀ ਅਤੇ ਨਾ ਹੀ ਉਸ ਨੂੰ ਕੋਈ ਦਿਲਚਸਪੀ ਭਰੀ ਕੋਈ ਚੀਜ਼ ਨਜ਼ਰ ਆਈ। ਇਸ ਕਰਕੇ ਉਹ ਬਿਨਾਂ ਇਹ ਸੋਚੇ ਕਿ ''ਉਹ ਕੀ ਸੀ''? ਆਪਣੇ ਸਟੇਸ਼ਨ 'ਤੇ ਪੁੱਜ ਗਈ। ਪਰ ਜਦ ਉਹ ਸਟੇਸ਼ਨ ਤੋਂ ਜਾਣ ਹੀ ਲੱਗੀ ਸੀ ਕਿ ਉਥੇ ਕੰਮ ਕਰਨ ਵਾਲੇ ਉਸ ਦੇ ਇਕ ਜਾਣੂ ਬੰਦੇ ਨੇ ਕਿਹਾ, ''ਹੈਂ, ਤੂੰ ਵਾਪਸ ਆ ਗਈ ਏਂ?'' ਉਹ ਉਸ ਨੂੰ ਜਵਾਬ ਦਿੰਦੀ ਦਿੰਦੀ ਰੁਕ ਗਈ, ਕਿਉਂਜੋ ਉਸ ਨੂੰ ਸੁੱਝ ਗਿਆ ਸੀ ਕਿ ਏਦਾਂ ਉਹ ਸਭ ਕੁਝ ਨੂੰ ਰਲਗੱਡ ਕਰ ਲਵੇਗੀ, ਅਤੇ ਉਲਝ ਜਾਵੇਗੀ। ਇਸ ਕਰਕੇ ਉਸ ਨੂੰ ਸਿਰਫ਼ ਹੱਥ ਹਿਲਾ ਕੇ ਸਲਾਮ ਕਰਕੇ, ਉਹ ਘਰ ਵਲ ਨੂੰ ਨੱਠ ਤੁਰੀ।

ਘਰ ਦੇ ਦਰਵਾਜ਼ੇ ਤੇ ਪੁੱਜਦੇ ਸਾਰ ਹੀ ਉਹ ਆਪਣੀ ਮਾਂ ਨੂੰ ਸੁਣਾਉਂਦੀ ਹੋਈ ਉੱਚੀ ਸਾਰੀ ਬੋਲੀ, ''ਤੂਫ਼ਾਨੀ ਘਾਟੀ ਰੜੇ 'ਚ ਰਸੋਈ!'' ਪਹਿਲਾਂ ਤਾਂ ਮਾਂ ਨੇ ਸੋਚਿਆ ਕਿ ਇਹ ਕੋਈ ਜੂੜੇ ਵਾਲੀ ਚਾਂਗਰ ਸੀ ਜਾਂ 'ਸੰਤਾਲੀ ਰੋਂਨਿਨਾਂ' ਦਾ ਕੋਈ ਜੈਕਾਰਾ। ਫੇਰ ਗੱਲ ਉਸ ਨੂੰ ਖੜਕ ਗਈ। ਜੀਯੂਗਾਉਕਾ ਤੋਂ ਤਿੰਨ ਸਟੇਸ਼ਨ ਪਿੱਛੇ ਤੋਦੋਰੋਕੀ ਸਟੇਸ਼ਨ ਦੇ ਲਾਗੇ ਇਕ ਤੋਦੋਰੋਕੀ ਕੀਆਈਕੋਕੂ, ਅਰਥਾਤ ਤੂਫ਼ਾਨੀ ਘਾਟੀ ਨਾਂ ਦੀ ਇਕ ਸੋਹਣੀ ਥਾਂ ਸੀ। ਉਹ ਪੁਰਾਣੇ ਟੋਕੀਓ ਦੀ ਇਕ ਮਸ਼ਹੂਰ ਸੈਰਗਾਹ ਸੀ। ਉਥੇ ਇਕ ਆਬਸ਼ਾਰ; ਇਕ ਨਦੀ ਅਤੇ ਸ਼ਾਨਦਾਰ ਜੰਗਲ ਸੀ। ਜਿਥੋਂ ਤਕ ਰੜੇ ਵਿਚ ਰਸੋਈ ਦਾ ਸੰਬੰਧ ਸੀ – ਉਸ ਦਾ ਮਤਲਬ ਹੋਏਗਾ ਕਿ ਬੱਚੇ ਉਥੇ ਜਾ ਕੇ ਖਾਣਾ ਤਿਆਰ ਕਰਨਗੇ। ਕਿੰਨਾ ਔਖਾ ਸੀ ਇਨ੍ਹਾਂ ਸ਼ਬਦਾਂ ਨੂੰ ਬੱਚਿਆਂ ਨੂੰ ਸਿਖਲਾਉਣਾ। ਪਰ ਇਸ ਤੋਂ ਇਹ ਗੱਲ ਸਾਬਤ ਹੁੰਦੀ ਸੀ ਕਿ ਜੇ ਬੱਚਿਆਂ ਦੀ ਕਿਸੇ ਚੀਜ਼ ਵਿਚ ਦਿਲਚਸਪੀ ਜਾਗ ਪਏ ਤਾਂ ਉਹ ਸਹਿਜੇ ਹੀ ਉਸ ਨੂੰ ਸਿੱਖ ਲੈਂਦੇ ਹਨ।

ਉਸ ਮੁਸ਼ਕਲ ਫ਼ਿਕਰੇ ਤੋਂ ਛੁਟਕਾਰਾ ਪਾ ਕੇ ਸ਼ੁਕਰ ਮਨਾਉਂਦੇ ਹੋਏ ਤੋਤੋ-ਚਾਨ ਨੇ ਮਾਂ ਨੂੰ ਵੇਰਵੇ ਸਹਿਤ ਲੋੜੀਂਦੀ ਜਾਣਕਾਰੀ ਦਿੱਤੀ। ਅਗਲੇ ਸ਼ੁੱਕਰਵਾਰ ਨੂੰ ਸਾਰੇ

ਬੱਚਿਆਂ ਨੇ ਜਮਾਤ ਇਕੱਠੇ ਹੋਣਾ ਸੀ। ਉਨ੍ਹਾਂ ਨੇ ਆਪਣੇ ਨਾਲ ਇਕ ਸ਼ੋਰਬੇ ਵਾਲੀ ਪਲੇਟ, ਇਕ ਚੌਲਾਂ ਵਾਲੀ ਪਲੇਟ, ਇਕ ਜੋੜਾ ਚਾਪਸੱਟਿਕਾਂ ਦਾ (ਚੌਲ ਖਾਣ ਲਈ ਵਰਤੀਆਂ ਜਾਣ ਵਾਲੀਆਂ ਲੱਕੜ ਦੀਆਂ ਚਪਟੀਆਂ) ਅਤੇ ਇਕ ਕੌਲੀ ਭਰ ਕੇ ਅਣਪੱਕੇ ਚੌਲ ਲਿਜਾਣੇ ਸਨ। ਮੁੱਖ ਅਧਿਆਪਕ ਨੇ ਕਿਹਾ ਸੀ ਕਿ ਉਹ ਰਿੱਝ ਕੇ ਦੋ ਕੌਲੀ ਭਰ ਹੋ ਜਾਣਗੇ, ਉਹ ਇਹ ਦੱਸਣਾ ਨਾ ਭੁੱਲੀ। ਉਹ ਉਥੇ ਸੂਰ ਦਾ ਸ਼ੋਰਬਾ ਵੀ ਤਿਆਰ ਕਰਨਗੇ। ਇਸ ਕਰਕੇ ਉਸ ਨੂੰ ਥੋੜ੍ਹਾ ਜਿਹਾ ਸੂਰ ਦਾ ਮਾਸ ਅਤੇ ਸਬਜ਼ੀਆਂ ਵੀ ਚਾਹੀਦੀਆਂ ਸਨ। ਜੇ ਉਹ ਚਾਹੁਣ ਤਾਂ ਦੁਪਹਿਰ ਤੋਂ ਪਿੱਛੋਂ ਖਾਣ ਲਈ ਵੀ ਕੁਝ ਵਸਤਾਂ ਲਿਜਾ ਸਕਦੇ ਸਨ।

ਅਗਲੇ ਕੁਝ ਦਿਨ ਤੋਤੋ-ਚਾਨ ਰਸੋਈ ਵਿਚ ਮਾਂ ਦੇ ਕੋਲ ਢੁੱਕ ਕੇ ਬੈਠੀ ਰਹੀ ਅਤੇ ਗਹੁ ਨਾਲ ਇਹ ਵੇਖਦੀ ਰਹੀ ਕਿ ਉਹ ਛੁਰੀ ਕਿਵੇਂ ਵਰਤਦੀ ਸੀ, ਪਤੀਲਾ ਕਿਵੇਂ ਧਰਦੀ ਸੀ ਅਤੇ ਚੌਲ ਕਿਵੇਂ ਪਰੋਸਦੀ ਸੀ। ਉਸ ਨੂੰ ਮਾਂ ਨੂੰ ਰਸੋਈ ਵਿਚ ਕੰਮ ਕਰਦੇ ਹੋਏ ਵੇਖਣਾ ਚੰਗਾ ਚੰਗਾ ਲੱਗਾ ਸੀ, ਪਰ ਉਸ ਨੂੰ ਮਾਂ ਦਾ ਇਹ ਕਹਿਣਾ ਹੋਰ ਚੰਗਾ ਲੱਗਾ ਸੀ, ''ਓਹ ਹੋ, ਇਹ ਵਾਹਵਾ ਗਰਮ ਹੈ!'' ਅਤੇ ਉਹ



ਢੱਕਣ ਵਰਗੀ ਕੋਈ ਗਰਮ ਚੀਜ਼ ਚੁੱਕਦੇ ਸਾਰ ਹੀ ਝੱਟ ਆਪਣਾ ਅੰਗੂਠਾ ਅਤੇ ਉਸ ਦੇ ਨਾਲ ਦੀ ਉਂਗਲ (ਤਰਜਨੀ) ਕੰਨ ਨੂੰ ਲਾਉਂਦੀ।

''ਕੰਨ ਠੰਡੀ ਜੁ ਹੁੰਦੀ ਹੈ,'' ਮਾਂ ਨੇ ਸਮਝਾਇਆ।

ਤੋਤੋ-ਚਾਨ ਇਸ ਸਮਝਾਉਣੀ ਨਾਲ ਆਪਣੇ ਆਪ ਨੂੰ ਵੱਡਾ ਵੱਡਾ ਸਮਝਣ ਲੱਗੀ ਅਤੇ ਉਸ ਨੂੰ ਮਹਿਸੂਸ ਹੋਇਆ ਕਿ ਉਹ ਰਸੋਈ ਦੇ ਕੰਮਾਂ ਵਿਚ ਪ੍ਰਬੀਨ ਹੋ ਗਈ ਹੈ। ਉਸ ਆਪਣੇ ਮਨ ਵਿਚ ਕਿਹਾ, ''ਜਦ ਅਸੀਂ ਤੂਫ਼ਾਨੀ ਘਾਟੀ ਵਿਚ ਰੜੇ 'ਚ ਰਸੋਈ ਬਣਾਈ, ਮੈਂ ਵੀ ਏਦਾਂ ਹੀ ਕਰਾਂਗੀ!''

ਅਖ਼ੀਰ ਸ਼ੁੱਕਰਵਾਰ ਦਾ ਦਿਨ ਆ ਹੀ ਗਿਆ। ਜਦ ਉਹ ਰੇਲ ਤੋਂ ਉੱਤਰ ਕੇ 'ਤੂਫ਼ਾਨੀ ਘਾਟੀ' ਪੁੱਜੇ, ਮੁੱਖ ਅਧਿਆਪਕ ਨੇ ਜੰਗਲ ਵਿਚ ਇਕੱਠੇ ਹੋਏ ਬੱਚਿਆਂ ਤੇ ਇਕ ਨਜ਼ਰ ਮਾਰੀ। ਉਚੇ ਲੰਮੇ ਦਰਖ਼ਤਾਂ ਵਿਚੋਂ ਛਣ ਕੇ ਆਉਂਦੀ ਧੁੱਪ ਵਿਚ ਉਨ੍ਹਾਂ ਦੇ ਛੋਟੇ ਛੋਟੇ, ਪਿਆਰੇ ਪਿਆਰੇ ਚਿਹਰੇ ਚਮਕ ਰਹੇ ਸਨ।

ਆਪਣੇ ਸਮਾਨ ਨਾਲ ਤੂਸੇ ਥੈਲੇ ਪਿੱਠਾਂ 'ਤੇ ਟਿਕਾਈ, ਬੱਚੇ ਮੁੱਖ ਅਧਿਆਪਕ ਦੇ ਬੋਲਾਂ ਨੂੰ ਉਡੀਕ ਰਹੇ ਸਨ, ਜਦ ਕਿ ਉਨ੍ਹਾਂ ਦੇ ਪਿਛਵਾੜੇ ਮਸ਼ਹੂਰ ਝਰਨਾ ਸੀ, ਜਿਸ ਦਾ ਪਾਣੀ ਛਲ-ਛਲ ਕਰਦਾ, ਇਕ ਸ਼ਾਨਦਾਰ ਤਾਲ ਵਿਚ ਡਿਗ ਰਿਹਾ ਸੀ।

''ਸੋ ਹੁਣ'', ਮੁੱਖ ਅਧਿਆਪਕ ਬੋਲੇ, ''ਸਭ ਤੋਂ ਪਹਿਲਾਂ ਆਪਾਂ ਵੱਖ ਵੱਖ ਟੋਲੀਆਂ ਬਣਾ ਲਈਏ ਅਤੇ ਅਧਿਆਪਕਾਂ ਦੁਆਰਾ ਨਾਲ ਲਿਆਂਦੀਆਂ ਇੱਟਾਂ ਦੇ ਚੁੱਲ੍ਹੇ ਬਣਾਈਏ। ਤੁਹਾਡੇ ਵਿਚੋਂ ਕੁਝ ਜਣੇ ਚੌਲ ਨਦੀ ਤੋਂ ਧੋ ਕੇ ਲੈ ਆਉਣ ਅਤੇ ਫੇਰ ਉਹ ਰਿੰਨ੍ਹਣੇ ਰੱਖ ਦੇਣ। ਇਸ ਪਿੱਛੋਂ ਅਸੀਂ ਸੂਰ ਦੇ ਮਾਸ ਦਾ ਸ਼ੋਰਬਾ ਬਣਾਉਣਾ ਸ਼ੁਰੂ ਕਰਾਂਗੇ। ਹੁਣ ਸ਼ੁਰੂ ਕਰੀਏ?''

ਬੱਚਿਆਂ ਨੇ ''ਪੱਥਰ, ਕਾਗ਼ਜ਼, ਕੈਂਚੀ'' ਭਾਵ ਉੱਕੜ-ਦੁੱਕੜ ਨਾਲ ਪੁਗ ਕੇ ਆਪਣੇ ਆਪ ਨੂੰ ਟੋਲਿਆਂ ਵਿਚ ਵੰਡ ਲਿਆ। ਉਨ੍ਹਾਂ ਦੀ ਗਿਣਤੀ ਪੰਜਾਹ ਕੁ ਹੀ ਸੀ। ਉਨ੍ਹਾਂ ਨੂੰ ਛੇ ਟੋਲੇ ਬਣਾਉਂਦਿਆਂ ਕੋਈ ਬਹੁਤੀ ਦੇਰ ਨਾ ਲੱਗੀ। ਟੋਏ ਪੁੱਟੇ ਗਏ ਅਤੇ ਇੱਟਾਂ ਥਾਂ ਸਿਰ ਟਿਕਾ ਦਿੱਤੀਆਂ ਗਈਆਂ। ਫੇਰ ਉਨ੍ਹਾਂ ਉਪਰ ਪਤਲੀਆਂ ਲੋਹੇ ਦੀਆਂ ਸੀਖ਼ਾਂ ਟਿਕਾਈਆਂ ਗਈਆਂ ਤਾਂ ਜੋ ਉਨ੍ਹਾਂ ਉਪਰ ਸ਼ੋਰਬੇ ਅਤੇ ਚੌਲਾਂ ਵਾਲੇ ਦੇਗਚੇ ਰੱਖੇ ਜਾ ਸਕਣ। ਜਦ ਏਧਰ ਇਹ ਕੰਮ ਚਲ ਰਿਹਾ ਸੀ ਕੁਝ ਜਣੇ ਜੰਗਲ ਵਿਚੋਂ ਬਾਲਣ ਇਕੱਠਾ ਕਰਨ ਗਏ ਅਤੇ ਅਧਿਆਪਕ ਨਦੀ ਤੇ ਚੌਲ ਧੋਣ ਲਈ ਚਲੇ ਗਏ। ਬੱਚਿਆਂ ਨੇ ਆਪਣੇ ਆਪ ਹੀ ਕੰਮਾਂ ਦੀ ਵੰਡ ਕਰ ਲਈ। ਤੋਤੋ-ਚਾਨ ਨੇ ਸਬਜ਼ੀਆਂ ਕੱਟਣ ਅਤੇ ਸੂਰ ਦੇ ਸ਼ੋਰਬੇ ਦਾ ਧਿਆਨ ਰੱਖਣ ਦੀ ਜ਼ਿੰਮੇਵਾਰੀ ਲਈ। ਤੋਤੋ-ਚਾਨ ਤੋਂ ਦੋ ਸਾਲ ਵੱਡੇ ਇਕ ਮੁੰਡੇ ਨੂੰ ਵੀ ਸਬਜ਼ੀਆਂ ਕੱਟਣ ਦਾ ਕੰਮ ਸੌਂਪਿਆ ਗਿਆ, ਪਰ ਉਸ ਦੁਆਰਾ ਅਨਾੜੀਪਨ ਨਾਲ ਕੱਟੇ ਗਏ ਟੁਕੜੇ ਜਾਂ ਤਾਂ ਬਹੁਤ ਵੱਡੇ ਸਨ ਜਾਂ ਬਹੁਤ ਛੋਟੇ। ਉਸ ਨੇ ਕੰਮ ਕਰਨ ਵਿਚ ਬਹੁਤ ਜ਼ੋਰ ਲਾਇਆ ਅਤੇ ਇਸ ਦੇ ਸਬੂਤ ਵਜੋਂ ਉਸ ਦਾ ਨੱਕ ਪਸੀਨੇ ਨਾਲ ਚਮਕ ਰਿਹਾ ਸੀ।

ਤੋਤੋ-ਚਾਨ ਨੇ ਮਾਂ ਵਾਂਗ ਹੀ ਬੱਚਿਆ ਦੁਆਰਾ ਲਿਆਂਦੇ ਗਏ ਵਤਾਊਂ, ਆਲੂ, ਗੰਢੇ, ਜ਼ਿਮੀਕੰਦ, ਆਦਿ ਬਹੁਤ ਸੋਹਣੇ ਢੰਗ ਨਾਲ ਕੱਟੇ। ਉਸ ਦੇ ਕੱਟੇ ਹੋਏ ਸਬਜ਼ੀਆਂ ਦੇ ਟੁਕੜੇ ਠੀਕ ਆਕਾਰ ਦੇ ਸਨ। ਉਸ ਨੇ ਵਤਾਊਂ ਅਤੇ ਖੀਰੇ ਪਤਲੇ ਪਤਲੇ ਕੱਟ ਕੇ, ਮਿਰਚ ਮਸਾਲਾ ਤੇ ਖਟਿਆਈ ਪਾ ਕੇ ਵਧੀਆ ਚਟਨੀ ਜਿਹੀ ਬਣਾਉਣ ਦੀ ਜ਼ਿੰਮੇਵਾਰੀ ਵੀ ਆਪਣੇ ਸਿਰ ਲੈ ਲਈ। ਉਹ ਵੱਡੇ ਬੱਚਿਆਂ ਨੂੰ ਵੀ ਸਲਾਹ ਦਿੰਦੀ ਰਹੀ, ਜਿਨ੍ਹਾ ਨੂੰ ਆਪਣਾ ਕੰਮ ਕਰਨ ਵਿਚ ਕੋਈ ਦਿੱਕਤ ਆ ਰਹੀ ਸੀ। ਤੋਤੋ-ਚਾਨ ਨੂੰ ਸਚਮੁੱਚ ਇੰਜ ਮਹਿਸੂਸ ਹੋ ਰਿਹਾ ਸੀ ਜਿਵੇਂ ਕਿ ਉਹ ਮਾਂ ਬਣ ਗਈ ਹੋਵੇ! ਉਸ ਦੇ ਸਲਾਦ ਤੋਂ ਸਭ ਜਣੇ ਬਹੁਤ ਪ੍ਰਭਾਵਿਤ ਹੋਏ।

"ਬਈ, ਮੈਂ ਤਾਂ ਸੋਚਿਆ ਸੀ ਕਿ ਮੈਂ ਕੋਸ਼ਿਸ਼ ਕਰ ਕੇ ਵੇਖ ਲਵਾਂ ਕਿ ਮੈਂ ਇਹ



ਬਣਾ ਸਕਦੀ ਹਾਂ ਕਿ ਨਹੀਂ," ਉਸ ਨੇ ਨਿਮਰਤਾ ਨਾਲ ਕਿਹਾ।

ਜਦੋਂ ਸੂਰ ਦੇ ਸ਼ੋਰਬੇ ਨੂੰ ਚੱਸ ਦੇਣ ਦੀ ਗੱਲ ਆਈ ਹਰੇਕ ਜਣੇ ਕੋਲੋਂ ਸਲਾਹ ਪੁੱਛੀ ਗਈ। ਵੱਖ ਵੱਖ ਟੋਲਿਆਂ ਵਲੋਂ ਹੈਰਾਨੀ ਭਰੀਆਂ "ਹੋ, ਹਾ!" "ਬੱਲੇ ਬਈ!" ਆਵਾਜ਼ਾਂ ਆਈਆਂ ਅਤੇ ਉਨ੍ਹਾਂ ਨੇ ਖੁੱਲ੍ਹ ਕੇ ਕਹਿਕਹੇ ਲਾਏ। ਜੰਗਲ ਵਿਚਲੇ ਪੰਛੀਆਂ ਦੀ ਚਹਿਚਹਾਟ ਵੀ ਉਨ੍ਹਾਂ ਦੇ ਹਾਸਿਆਂ ਅਤੇ ਰੌਲੇ ਵਿਚ ਰਲ ਗਈ। ਏਨੇ ਚਿਰ

ਨੂੰ ਹਰ ਇਕ ਪਤੀਲੇ ਵਿਚੋਂ ਲੁਭਾਉਣੀਆਂ ਮਹਿਕਾਂ ਉਠਣ ਲੱਗੀਆਂ। ਕਿਸੇ ਚੀਜ਼ ਨੂੰ ਏਦਾਂ ਪੱਕਦੇ ਦੇਖਣ ਅਤੇ ਸੇਕ ਨੂੰ ਘੱਟ-ਵੱਧ ਕਰਨ ਦਾ ਉਦੋਂ ਤਕ ਬਹੁਤ ਘੱਟ ਬੱਚਿਆਂ ਨੂੰ ਮੌਕਾ ਮਿਲਿਆ ਜਾਪਦਾ ਸੀ। ਉਨ੍ਹਾਂ ਤਾਂ ਸਿਰਫ਼ ਮੇਜ਼ ਉਪਰ ਪਰੋਸਿਆ ਖਾਣਾ ਹੀ ਅੱਜ ਤਕ ਖਾਧਾ ਸੀ। ਖਾਣਾ ਆਪ ਪਕਾਉਣ ਦਾ ਆਨੰਦ ਅਤੇ ਉਸ ਤੋਂ ਉਪਜੀਆਂ ਮਹਿਕਾਂ ਉਨ੍ਹਾਂ ਨੇ ਪਹਿਲੀ ਵਾਰ ਮਾਣੀਆਂ ਸਨ। ਏਦਾਂ ਹੀ ਵੱਖ ਵੱਖ ਕੱਚੀਆਂ ਚੀਜ਼ਾਂ ਦਾ ਰੰਗ-ਰੂਪ ਵਟਦੇ ਅਤੇ ਪੱਕਦੇ ਵੇਖਣ ਦਾ ਉਨ੍ਹਾਂ ਦਾ ਤਜਰਬਾ ਉੱਕਾ ਹੀ ਉਨ੍ਹਾਂ ਲਈ ਨਵਾਂ ਸੀ।

ਅਖ਼ੀਰ, ਹਰ ਇਕ ਟੋਲੇ ਦੇ ਡੰਗ-ਟਪਾਊ ਚੁੱਲ੍ਹੇ ਦਾ ਕੰਮ ਖ਼ਤਮ ਹੋਇਆ। ਮੁੱਖ ਅਧਿਆਪਕ ਨੇ ਬੱਚਿਆਂ ਨੂੰ ਘਾਹ ਉਪਰ ਗੋਲ-ਦਾਇਰੇ ਵਿਚ ਬਹਿਣ ਲਈ ਕਿਹਾ। ਹਰ ਇਕ ਟੋਲੇ ਸਾਹਮਣੇ ਇਕ ਸ਼ੋਰਬੇ ਦਾ ਪਤੀਲਾ ਅਤੇ ਇਕ ਚੌਲਾਂ ਦਾ ਪਤੀਲਾ ਰੱਖਿਆ ਗਿਆ। ਪਰ ਤੋਤੋ-ਚਾਨ ਨੇ ਆਪਣੇ ਟੋਲੇ ਦੇ ਪਕਾਏ ਸ਼ੋਰਬੇ ਦੇ ਪਤੀਲੇ ਨੂੰ ਉਦੋਂ ਤਕ ਨਾ ਲਿਜਾਣ ਦਿਤਾ, ਜਦ ਤਕ ਕਿ ਉਸ ਨੇ ਆਪਣਾ ਮਨਚਾਹਿਆ ਕੰਮ ਨਾ ਕਰ ਲਿਆ। ਉਸ ਨੇ ਗਰਮ ਢੱਕਣ ਉਤਾਂਹ ਚੁੱਕਦੇ ਹੋਏ ਜ਼ਰਾ ਸੰਕੋਚ ਜਿਹੇ ਨਾਲ ਕਿਹਾ, "ਓ-ਹ, ਇਹ ਗਰਮ ਹੈ!" ਅਤੇ ਆਪਣੇ ਦੋਹਾਂ ਹੱਥਾਂ ਦੀਆਂ ਉਂਗਲਾਂ ਆਪਣੇ ਕੰਨਾਂ ਉਪਰ ਰੱਖੀਆਂ। ਇਹ ਕਰਨ ਪਿੱਛੋਂ ਹੀ ਉਸ ਨੇ ਕਿਹਾ, "ਹੁਣ ਤੁਸੀਂ ਇਹ ਲਿਜਾ ਸਕਦੇ ਹੋ", ਅਤੇ ਏਦਾਂ ਉਹ ਪਤੀਲਾ ਉਥੇ ਲਿਜਾਇਆ ਗਿਆ ਜਿਥੇ ਬੱਚੇ ਬੈਠੇ ਇਹ ਸੋਚ ਰਹੇ ਸਨ ਕਿ ਇਹ ਕੀ ਹੋ ਰਿਹਾ ਹੈ। ਕੋਈ ਵੀ ਜਣਾ ਇਸ ਤੋਂ ਪ੍ਰਭਾਵਿਤ ਨਹੀਂ ਸੀ ਹੋਇਆ। ਪਰ ਤੋਤੋ-ਚਾਨ ਦੇ ਮਨ ਨੂੰ ਤਸੱਲੀ ਸੀ।

ਹਰ ਇਕ ਦਾ ਧਿਆਨ ਆਪਣੇ ਸਾਹਮਣੇ ਪਈਆਂ ਚੌਲਾਂ ਅਤੇ ਭਾਫ਼-ਛੱਡਦੀ ਤਰੀ ਵਾਲੀਆਂ ਕਟੋਰੀਆਂ ਵਲ ਸੀ। ਬੱਚਿਆਂ ਨੂੰ ਭੁੱਖ ਲੱਗੀ ਹੋਈ ਸੀ। ਪਰ ਸਭ ਤੋਂ ਵਧੀਆ ਤੇ ਵੱਡੀ ਗੱਲ ਇਹ ਸੀ ਕਿ ਉਨ੍ਹਾਂ ਨੇ ਇਹ ਖਾਣਾ ਆਪ ਤਿਆਰ ਕੀਤਾ ਸੀ।

ਬੱਚਿਆਂ ਦੇ "ਚਿੱਥੋ, ਚਿੱਥੋ, ਚੰਗੀ ਤਰ੍ਹਾਂ ਚਿੱਥ ਕੇ ਖਾਓ, ਜੋ ਕੁਝ ਵੀ ਤੁਸੀਂ ਹੈ ਖਾਣਾ", ਗਾਉਣ ਪਿੱਛੋਂ ਅਤੇ ਇਹ ਕਹਿਣ ਪਿੱਛੋਂ ਕਿ "ਮਿਹਰ ਹੈ, ਬਖ਼ਸ਼ਿਸ਼ ਹੈ", ਜੰਗਲ ਵਿਚ ਚੁੱਪ-ਚਾਂ ਛਾ ਗਈ। ਝਰਨੇ ਦੀ ਆਵਾਜ਼ ਤੋਂ ਬਿਨਾਂ ਉਥੇ ਹੋਰ ਕੋਈ ਆਵਾਜ਼ ਨਹੀਂ ਸੀ ਸੁਣਾਈ ਦੇ ਰਹੀ।

## "ਤੂੰ ਸਚਮੁੱਚ ਬੀਬੀ ਕੁੜੀ ਏਂ"

"ਤੈਨੂੰ ਪਤੈ, ਤੂੰ ਸਚਮੁੱਚ ਬੀਬੀ ਕੁੜੀ ਏਂ।"

ਮੁੱਖ ਅਧਿਆਪਕ ਹਮੇਸ਼ਾ ਤੋਤੋ-ਚਾਨ ਨੂੰ ਵੇਖਦੇ ਹੀ ਇਹ ਗੱਲ ਕਹਿੰਦੇ। ਅਤੇ ਜਦ ਵੀ ਉਹ ਏਦਾਂ ਕਹਿੰਦੇ, ਤੋਤੋ-ਚਾਨ ਮੁਸਕਾਉਂਦੀ ਤੇ ਟਪੂੰ ਟਪੂੰ ਕਰਦੀ ਕਹਿੰਦੀ, "ਜੀ ਮੈਂ ਬੀਬੀ ਕੁੜੀ ਹਾਂ।" ਅਤੇ ਉਹ ਇਸ 'ਤੇ ਪੂਰਾ ਪੂਰਾ ਵਿਸ਼ਵਾਸ ਕਰਦੀ ਸੀ।

ਤੋਤੋ-ਚਾਨ ਅਸਲ ਵਿਚ ਕਈ ਪੱਖਾਂ ਤੋਂ ਬੀਬੀ ਕੁੜੀ ਸੀ। ਉਸ ਦੇ ਮਨ ਵਿਚ ਸਭ ਲਈ ਦਇਆ ਭਾਵਨਾ ਸੀ – ਖ਼ਾਸ ਕਰਕੇ ਆਪਣੇ ਸਰੀਰਕ ਤੌਰ ਤੇ ਕਮਜ਼ੋਰ ਤੇ ਨਕਾਰਾ ਸਾਥੀਆਂ ਲਈ। ਉਹ ਉਨ੍ਹਾਂ ਦੀ ਹਿਮਾਇਤ ਵਿਚ ਖੜੋਂਦੀ ਅਤੇ ਜੇਕਰ ਦੂਜੇ ਜਮਾਤਾਂ ਦੇ ਬੱਚੇ ਉਨ੍ਹਾਂ ਨੂੰ ਕੋਈ ਮਾੜੀ ਜਾਂ ਕਠੋਰ ਗੱਲ ਕਹਿੰਦੇ, ਉਹ ਉਨ੍ਹਾਂ ਨੂੰ ਛੇੜਨ ਤੇ ਸਤਾਉਣ ਵਾਲਿਆਂ ਨਾਲ ਉਲਝ ਪੈਂਦੀ, ਭਾਵੇਂ ਕਈ ਵਾਰ ਉਸ ਨੂੰ ਏਦਾਂ ਦੇ ਝਗੜੇ ਪਿੱਛੋਂ ਰੋਣਾ ਹੀ ਪੈਂਦਾ। ਜੇ ਕਦੀ ਉਸ ਨੂੰ ਕੋਈ ਜ਼ਖ਼ਮੀ ਜਾਨਵਰ ਮਿਲ ਜਾਂਦਾ, ਉਹ ਉਸ ਦੇ ਦਵਾ ਦਾਰੂ ਵਿਚ ਕੋਈ ਕਸਰ ਬਾਕੀ ਨਾ ਰਹਿਣ ਦਿੰਦੀ। ਪਰ ਇਸ ਦੇ ਨਾਲ ਹੀ ਉਸ ਦੇ ਅਧਿਆਪਕ ਹਮੇਸ਼ਾ ਇਸ ਗੱਲੋਂ ਪਰੇਸ਼ਾਨ ਰਹਿੰਦੇ ਕਿ ਜਦ ਵੀ ਉਸ ਨੂੰ ਕੋਈ ਅਸਾਧਾਰਨ ਚੀਜ਼ ਲੱਭਦੀ, ਉਹ ਆਪਣੀ ਉਤਸੁਕਤਾ ਨੂੰ ਸ਼ਾਂਤ ਕਰਨ ਦੇ ਜਤਨ ਵਿਚ ਹਮੇਸ਼ਾ ਕੋਈ ਨਾ ਕੋਈ ਮੁਸੀਬਤ ਆਪਣੇ ਗਲ ਪਾ ਲੈਂਦੀ।

ਕਈ ਵਾਰ ਉਹ ਕਈ ਅਜੀਬ ਹਰਕਤਾਂ ਕਰਦੀ, ਜਿਵੇਂ ਕਿ ਸਵੇਰ ਦੀ ਸਭਾ ਵਲ ਜਾਂਦੇ ਹੋਏ ਉਹ ਆਪਣੀਆਂ ਗੁਤਨੀਆਂ ਨੂੰ ਕੱਛਾਂ ਹੇਠ ਅੜਾ ਕੇ ਤੁਰਦੀ। ਇਕ ਵਾਰ ਜਮਾਤ ਦੇ ਕਮਰੇ ਦੀ ਸਫਾਈ ਕਰਨ ਦੀ ਉਸ ਦੀ ਵਾਰੀ ਸੀ। ਉਸ ਦੀਆਂ ਤਿੱਖੀਆਂ ਨਜ਼ਰਾਂ ਤੋਂ ਫ਼ਰਸ਼ ਵਿਚਲਾ ਇਕ ਚੋਰ ਦਰਵਾਜ਼ਾ ਲੁਕਿਆ ਨਾ ਰਿਹਾ। ਇਸ ਕਰਕੇ ਉਸ ਨੇ ਉਸ ਨੂੰ ਖੋਲ੍ਹ ਕੇ ਸਾਰਾ ਕੂੜਾ ਉਸ ਸੁਰਾਖ਼ ਵਿਚ ਸੁੱਟ ਦਿੱਤਾ। ਜਦ ਉਹ ਡੱਬਾ ਅਸਲੀ ਰੇਲ ਦਾ ਡੱਬਾ ਹੁੰਦਾ ਸੀ, ਉਦੋਂ ਉਹ ਸੁਰਾਖ਼ ਅਸਲ ਵਿਚ ਮਸ਼ੀਨਰੀ ਦੇ ਮੁਆਇਨੇ ਲਈ ਵਰਤਿਆ ਜਾਂਦਾ ਸੀ। ਪਰ ਹੁਣ ਉਹ ਚੋਰ-ਦਰਵਾਜ਼ਾ ਤੋਤੋ-ਚਾਨ ਤੋਂ ਮੁੜ ਬੰਦ ਨਹੀਂ ਸੀ ਹੋ ਰਿਹਾ ਅਤੇ ਹਰ ਇਕ ਲਈ ਮੁਸੀਬਤ ਬਣ ਗਿਆ ਸੀ। ਅਤੇ ਇਕ ਵਾਰ ਤਾਂ ਏਦਾਂ ਹੋਇਆ ਕਿ ਕਿਸੇ ਨੇ ਉਸ ਨੂੰ ਦੱਸਿਆ ਕਿ ਬੱਕਰੇ ਦਾ ਮੀਟ ਕਿਵੇਂ ਕੁੰਡੀ ਨਾਲ ਅੜਾਇਆ ਜਾਂਦਾ ਹੈ, ਉਸ ਨੇ ਕਸਰਤ ਕਰਨ ਵਾਲੀ ਸਭ ਤੋਂ ਉੱਚੀ ਛੜ ਨੂੰ ਇਕ ਹੱਥ ਨਾਲ ਜਾ ਫੜਿਆ ਅਤੇ ਉਥੇ ਲਟਕ ਗਈ। ਉਹ ਕਿੰਨਾ ਹੀ ਚਿਰ ਉਥੇ ਲਟਕੀ ਰਹੀ। ਅਖ਼ੀਰ ਇਕ ਅਧਿਆਪਕ ਨੇ ਵੇਖ ਕੇ ਉਸ ਤੋਂ ਪੁੱਛਿਆ ਕਿ ਉਹ ਕੀ ਕਰ ਰਹੀ ਸੀ। ਜਵਾਬ ਵਿਚ ਉਹ ਬੋਲੀ, "ਅੱਜ ਮੈਂ ਮੀਟ ਦਾ ਇਕ ਟੁਕੜਾ ਹਾਂ!" ਏਨੇ ਨੂੰ ਉਸ ਦੀ ਪਕੜ ਛੁੱਟ ਗਈ ਅਤੇ ਉਹ ਮੈਂ ਨਜਦੀ ਭੁੰਜੇ ਡਿੱਗ ਪਈ। ਉਸ ਦਾ ਸਾਹ-ਸਤ ਮੁੱਕ ਗਿਆ ਅਤੇ ਉਹ ਸਾਰਾ ਦਿਨ ਮੂੰਹੋਂ ਇਕ ਸ਼ਬਦ ਨਾ ਬੋਲ ਸਕੀ। ਏਦਾਂ ਹੀ ਉਸ ਇਕ ਵਾਰ ਗੰਦੇ ਪਾਣੀ ਦੀ ਹੌਦੀ ਵਿਚ ਜਾ ਛਾਲ ਮਾਰੀ ਸੀ।

ਉਹ ਹਮੇਸ਼ਾ ਏਦਾਂ ਦੀਆਂ ਕਾਰਸ਼ਤਾਨੀਆਂ ਕਰਦੀ ਰਹਿੰਦੀ ਅਤੇ ਚੋਟਾਂ ਲੁਆਉਂਦੀ ਰਹਿੰਦੀ, ਪਰ ਮੁੱਖ ਅਧਿਆਪਕ ਨੇ ਕਦੀ ਵੀ ਉਸ ਦੇ ਮਾਪਿਆਂ ਨੂੰ ਇਸ ਬਾਰੇ ਸ਼ਿਕਾਇਤ ਕਰਨ ਲਈ ਨਹੀਂ ਸੀ ਬੁਲਾ ਭੇਜਿਆ। ਇਹੋ ਗੱਲ ਦੂਜਿਆਂ ਬੱਚਿਆਂ ਬਾਰੇ ਸਹੀ ਸੀ। ਸੰਬੰਧਿਤ ਬੱਚਾ ਅਤੇ ਮੁੱਖ ਅਧਿਆਪਕ ਆਪੇ ਬੈਠ ਕੇ ਹੀ ਮਾਮਲੇ ਸੁਲਝਾ ਲੈਂਦੇ। ਪਹਿਲੇ ਦਿਨ ਜਮਾਤ ਆਈ ਤੋਤੋ-ਚਾਨ ਦੀ ਗੱਲਬਾਤ

ਜਿਵੇਂ ਉਨ੍ਹਾਂ ਨੇ ਚਾਰ ਘੰਟੇ ਸੁਣੀ ਸੀ, ਉਦਾਂ ਹੀ ਉਹ ਹਰ ਇਕ ਵਾਪਰੀ ਘਟਨਾ ਅਤੇ ਸ਼ਰਾਰਤ ਬਾਰੇ ਹਰ ਇਕ ਬੱਚੇ ਦਾ ਬਿਆਨ ਸੁਣਦੇ। ਅਤੇ ਜੇਕਰ ਕਿਸੇ ਬੱਚੇ ਨੇ ਸਚਮੁੱਚ ਹੀ ਕੋਈ ਗ਼ਲਤੀ ਕੀਤੀ ਹੋਵੇ ਅਤੇ ਅਖ਼ੀਰ ਉਸ ਨੂੰ ਇਹਸਾਸ ਹੋ ਗਿਆ ਹੋਵੇ ਕਿ ਉਹ ਗ਼ਲਤ ਸੀ, ਤਦ ਮੁੱਖ ਅਧਿਆਪਕ ਕਹਿੰਦੇ, ''ਹੁਣ ਮਾਫ਼ੀ ਮੰਗੋ, ਤੇ ਅੱਗੋਂ ਅਜਿਹਾ ਨਾ ਕਰਨਾ।''

ਤੋਤੋ-ਚਾਨ ਬਾਰੇ ਦਰਸਾਈਆਂ ਬੱਚਿਆਂ ਦੇ ਮਾਪਿਆਂ ਦੀਆਂ ਸ਼ਿਕਾਇਤਾਂ ਅਤੇ ਤੌਖਲੇ, ਪੱਕੀ ਗੱਲ ਹੈ, ਮੁੱਖ ਅਧਿਆਪਕ ਦੇ ਕੰਨਾਂ ਤਕ ਵੀ ਪਹੁੰਚੇ ਹੋਣਗੇ। ਇਸੇ ਲਈ ਉਨ੍ਹਾਂ ਨੂੰ ਜਦ ਵੀ ਮੌਕਾ ਮਿਲਦਾ ਉਹ ਤੋਤੋ-ਚਾਨ ਨੂੰ ਕਹਿੰਦੇ, ''ਤੈਨੂੰ ਪਤੈ, ਤੂੰ ਸਚਮੁੱਚ ਬੀਬੀ ਕੁੜੀ ਏਂ।'' ਜੇਕਰ ਕੋਈ ਵੱਡਾ ਬੰਦਾ ਉਨ੍ਹਾਂ ਨੂੰ ਇਹ ਗੱਲ ਕਹਿੰਦੇ ਸੁਣਦਾ, ਤਦ ਉਸ ਨੂੰ ਇਸ ਗੱਲ ਦਾ ਮਹੱਤਵ ਸਮਝ ਆ ਸਕਦਾ ਸੀ ਕਿ ਉਹ 'ਸਚਮੁੱਚ' ਸ਼ਬਦ ਤੇ ਕਿਵੇਂ ਤੇ ਕਿਉਂ ਜ਼ੋਰ ਦਿੰਦੇ ਸਨ।

ਮੁੱਖ ਅਧਿਆਪਕ, ਤੋਤੋ-ਚਾਨ ਨੂੰ ਕੀ ਸਮਝਾਉਣਾ ਚਾਹੁੰਦੇ ਸਨ, ਉਹ ਕੁਝ ਇਵੇਂ ਸੀ : ''ਕੁਝ ਲੋਕਾਂ ਦੀ ਨਜ਼ਰ ਵਿਚ ਤੂੰ ਕਈ ਪੱਖਾਂ ਤੋਂ ਬੀਬੀ ਕੁੜੀ ਨਹੀਂ, ਪਰ ਤੇਰਾ ਅਸਲ ਰੂਪ ਉੱਕਾ ਮਾੜਾ ਨਹੀਂ। ਉਸ ਵਿਚ ਬਹੁਤ ਕੁਝ ਚੰਗਾ ਹੈ ਅਤੇ ਮੈਨੂੰ ਇਸ ਦੀ ਪੂਰਣ ਸੋਝੀ ਹੈ।'' ਅਫ਼ਸੋਸ ਦੀ ਗੱਲ ਹੈ ਕਿ ਤੋਤੋ-ਚਾਨ ਨੂੰ ਕਾਫ਼ੀ ਵਰ੍ਹਿਆਂ ਪਿੱਛੋਂ ਇਹ ਸੋਝੀ ਆਈ ਕਿ ਉਨ੍ਹਾਂ ਦਾ ਇਹ ਕਹਿਣ ਤੋਂ ਅਸਲ ਭਾਵ ਕੀ ਸੀ। ਭਾਵੇਂ ਉਦੋਂ ਤਕ ਉਨ੍ਹਾਂ ਦੀ ਗੱਲ ਉਸ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਸੀ ਆਈ, ਪਰ ਮੁੱਖ ਅਧਿਆਪਕ ਨੇ ਉਸ ਦੇ ਮਨ ਵਿਚ ''ਇਕ ਬੀਬੀ ਕੁੜੀ'' ਹੋਣ ਦਾ ਇਹਸਾਸ ਦ੍ਰਿੜ ਕਰਵਾ ਦਿਤਾ ਸੀ। ਇਥੋਂ ਤਕ ਕਿ ਜਦ ਵੀ ਉਹ ਕਿਸੇ ਸ਼ਰਾਰਤ ਵਿਚ ਰੁੱਝੀ ਹੁੰਦੀ, ਉਸ ਦੇ ਮਨ ਵਿਚ ਉਨ੍ਹਾਂ ਦੇ ਸ਼ਬਦ ਗੂੰਜਦੇ ਹੁੰਦੇ। ਅਤੇ ਕਈ ਵਾਰ, ਜਦੋਂ ਉਹ ਆਪਣੀ ਕਿਸੇ ਕਰਨੀ ਬਾਰੇ ਪਿੱਛੋਂ ਮਨ 'ਚ ਸੋਚਦੀ, ਉਹ ਆਪਣੇ ਆਪ ਕਹਿ ਉਠਦੀ, ''ਓ ਮੇਰਿਆ ਰੱਬਾ, ਮੈਂ ਇਹ ਕੀ ਕੀਤਾ!''

ਤੋਮੋਇ ਵਿਖੇ ਬਿਤਾਏ ਸਾਰੇ ਸਮੇਂ ਦੌਰਾਨ ਸ੍ਰੀਮਾਨ ਕੋਬਾਯਾਸ਼ੀ ਉਨ੍ਹਾਂ ਮਹੱਤਵਪੂਰਣ ਸ਼ਬਦਾਂ ਨੂੰ ਹਮੇਸ਼ਾ ਦੁਹਰਾਉਂਦੇ ਰਹੇ ਜਿਨ੍ਹਾਂ ਨੇ ਸ਼ਾਇਦ ਉਸ ਦੀ ਸਮੁੱਚੀ ਜ਼ਿੰਦਗੀ ਦਾ ਰਾਹ ਨਿਰਧਾਰਤ ਕੀਤਾ :

''ਤੈਨੂੰ ਪਤੈ, ਤੋਤੋ-ਚਾਨ, ਤੂੰ ਸਚਮੁੱਚ ਬੀਬੀ ਕੁੜੀ ਏਂ!''

## ਲਾੜੀ

ਤੋਤੋ-ਚਾਨ ਬਹੁਤ ਉਦਾਸ ਸੀ।

ਉਹ ਹੁਣ ਤੀਜੀ ਜਮਾਤ ਵਿਚ ਸੀ ਅਤੇ ਉਸ ਨੂੰ ਤਾਇ-ਚਾਨ ਬਹੁਤ ਹੀ ਪਸੰਦ ਸੀ। ਉਹ ਕਾਫ਼ੀ ਹੁਸ਼ਿਆਰ ਸੀ ਅਤੇ ਵਿਗਿਆਨ ਵਿਚ ਕਾਫ਼ੀ ਤੇਜ਼ ਸੀ। ਉਸ ਨੂੰ ਅੰਗ੍ਰੇਜ਼ੀ ਵੀ ਆਉਂਦੀ ਸੀ ਅਤੇ ਉਸ ਨੇ ਹੀ ਉਸ ਨੂੰ ਲੂੰਬੜੀ ਦੀ ਅੰਗ੍ਰੇਜ਼ੀ ਵੀ ਦੱਸੀ ਸੀ।

''ਤੋਤੋ-ਚਾਨ'', ਉਸ ਨੇ ਕਿਹਾ ਸੀ, ''ਭਲਾ ਤੈਨੂੰ ਪਤੈ ਕਿ 'ਕਿ ਸੂਨੇ' (ਲੂੰਬੜੀ) ਨੂੰ ਅੰਗ੍ਰੇਜ਼ੀ ਵਿਚ ਕੀ ਕਹਿੰਦੇ ਹਨ? ਉਸ ਨੂੰ 'ਫ਼ੌਕਸ' ਕਹਿੰਦੇ ਹਨ।''

''ਫ਼ੌਕਸ''।

ਤੋਤੋ-ਚਾਨ ਸਾਰਾ ਦਿਨ ਉਸ ਸ਼ਬਦ ਦੀ ਧੁਨੀ ਨੂੰ ਮਾਣਦੀ ਰਹੀ ਸੀ। ਇਸ ਪਿੱਛੋਂ ਰੇਲ-ਡੱਬੇ ਵਿਚਲੇ ਜਮਾਤ-ਰੂਮ 'ਚ ਪਹੁੰਚ ਕੇ, ਉਸ ਨੇ ਆਪਣੇ ਛੋਟੇ ਜਿਹੇ ਚਾਕੂ ਨਾਲ ਤਾਇ-ਚਾਨ ਦੀਆਂ ਸਾਰੀਆਂ ਪੈਂਸਲਾਂ ਬੜੀ ਖ਼ੂਬਸੂਰਤੀ ਨਾਲ ਘੜੀਆਂ। ਉਹ ਆਪਣੀਆਂ ਪੈਂਸਲਾਂ ਘੜਨ ਵਲ ਕਦੀ ਵੀ ਉੱਕਾ ਧਿਆਨ ਨਹੀਂ ਸੀ ਦਿੰਦਾ, ਅਤੇ ਉਨ੍ਹਾਂ ਨੂੰ ਆਪਣੇ ਦੰਦਾਂ ਨਾਲ ਕੁਤਰ ਕੇ ਹੀ ਡੰਗ ਟਪਾਉਂਦਾ ਸੀ।

ਇਹ ਸਭ ਕੁਝ ਦੇ ਬਾਵਜੂਦ, ਤਾਇ-ਚਾਨ ਉਸ ਨਾਲ ਰੁਖਾ ਬੋਲਿਆ। ਇਹ ਗੱਲ ਦੁਪਹਿਰ ਦੇ ਖਾਣੇ ਦੀ ਛੁੱਟੀ ਸਮੇਂ ਵਾਪਰੀ। ਉਸ ਵੇਲੇ ਤੋਤੋ-ਚਾਨ ਉਸ ਭੈੜੀ ਗੰਦੇ ਪਾਣੀ ਦੀ ਹੌਦੀ ਵਾਲੇ ਖੇਤਰ ਵਿਚ ਹਾਲ ਕਮਰੇ ਦੇ ਪਿਛਵਾੜੇ ਐਵੇਂ ਘੁਮ ਰਹੀ ਸੀ।

''ਤੋਤੋ-ਚਾਨ!''

ਤਾਇ-ਚਾਨ ਦੀ ਆਵਾਜ਼ ਗੁਸੇ ਭਰੀ ਸੀ ਅਤੇ ਉਹ ਬੌਂਦਲ ਕੇ ਖੜੋ ਗਈ। ਜ਼ਰਾ ਸਾਹ ਲੈ ਕੇ ਤਾਇ-ਚਾਨ ਬੋਲਿਆ, ''ਮੈਂ ਵੱਡਾ ਹੋ ਕੇ, ਤੇਰੇ ਨਾਲ ਵਿਆਹ ਨਹੀਂ ਕਰਾਵਾਂਗਾ, ਤੂੰ ਭਾਵੇਂ ਜਿੰਨੇ ਮਰਜ਼ੀ ਤਰਲੇ ਲਈਂ।'' ਏਨਾ ਕਹਿ ਕੇ ਉਹ ਨਜ਼ਰਾਂ ਜ਼ਮੀਨ ਵਿਚ ਗੱਡੀ ਪਰ੍ਹੇ ਚਲਾ ਗਿਆ।

ਤੋਤੋ-ਚਾਨ ਹੱਕੀ ਬੱਕੀ ਓਨੀ ਦੇਰ ਉਥੇ ਖੜੀ ਰਹੀ ਜਿੰਨੀ ਦੇਰ ਕਿ ਉਹ ਅਤੇ ਉਸ ਦਾ ਵੱਡਾ ਸਾਰਾ ਸਿਰ ਉਸ ਦੀਆਂ ਨਜ਼ਰਾਂ ਤੋਂ ਲਾਂਭੇ ਨਾ ਹੋ ਗਿਆ। ਉਸ ਦੇ ਵੱਡੇ ਸਾਰੇ ਸਿਰ ਵਿਚ ਕਿੰਨਾ ਵੱਡਾ ਦਿਮਾਗ਼ ਸੀ, ਜਿਸ ਦੀ ਉਹ ਬਹੁਤ ਜ਼ਿਆਦਾ ਕਦਰਦਾਨ ਸੀ। ਉਸ ਦਾ ਸਿਰ, ਉਸ ਦੇ ਸਰੀਰ ਦੇ ਮੁਕਾਬਲੇ ਵਿਚ ਕਾਫ਼ੀ ਵੱਡਾ ਸੀ। ਇਸ ਲਈ ਬੱਚਿਆਂ ਨੇ ਉਸ ਦੀ ਅੱਲ ''ਵੱਡੇ ਟੋਟਨ ਵਾਲਾ'' ਪਾ ਦਿੱਤੀ ਹੋਈ ਸੀ।

ਤੋਤੋ-ਚਾਨ ਆਪਣੀਆਂ ਜੇਬਾਂ ਵਿਚ ਹੱਥ ਪਾਈ ਸੋਚੀਂ ਪੈ ਗਈ। ਉਸ ਦੀ ਨਾਰਾਜ਼ਗੀ ਦੀ ਕੋਈ ਵਜ੍ਹਾ ਉਸ ਨੂੰ ਨਹੀਂ ਸੀ ਸੁੱਝ ਰਹੀ। ਮਾਯੂਸੀ ਦੀ ਹਾਲਤ ਵਿਚ ਉਸ ਨੇ ਆਪਣੀ ਜਮਾਤਣ ਮੀਓ-ਚਾਨ ਨਾਲ ਇਸ ਬਾਰੇ ਗੱਲ ਕੀਤੀ। ਤੋਤੋ-ਚਾਨ ਦੀ ਗੱਲ ਸੁਣਨ ਪਿੱਛੋਂ ਮੀਓ-ਚਾਨ ਨੇ ਬਜ਼ੁਰਗਾਂ ਵਾਲੇ ਲਹਿਜੇ 'ਚ ਕਿਹਾ, ''ਕਿਉਂ, ਗੱਲ ਇੰਜ ਹੈ! ਉਸ ਦੀ ਨਾਰਾਜ਼ਗੀ ਦਾ ਕਾਰਣ ਇਹ ਹੈ ਕਿ ਸੂਮੋ-ਕੁਸ਼ਤੀ ਸਮੇਂ ਉਸ ਨੂੰ ਤੂੰ ਅਖਾੜੇ 'ਚੋਂ ਬਾਹਰ ਜੁ ਵਗਾਹ ਮਾਰਿਆ ਸੀ। ਇਸ ਵਿਚ ਹੈਰਾਨੀ ਵਾਲੀ ਕੋਈ ਗੱਲ ਨਹੀਂ ਸੀ ਕਿਉਂਜੇ ਉਸ ਦੇ ਵੱਡੇ ਤੇ ਭਾਰੇ ਸਿਰ ਕਾਰਣ ਹੀ ਉਹ ਇਸ ਢੰਗ ਨਾਲ ਅਖਾੜੇ 'ਚੋਂ ਬਾਹਰ ਜਾ ਡਿਗਿਆ ਸੀ। ਇਸ ਕਾਰਣ ਉਸ ਨੇ ਤੇਰੇ ਨਾਲ ਨਾਰਾਜ਼ ਤਾਂ ਹੋਣਾ ਹੀ ਸੀ।''



ਤੋਤੋ-ਚਾਨ ਨੂੰ ਇਸ ਦਾ ਦਿਲੀ ਅਫ਼ਸੋਸ ਸੀ। ਹਾਂ ਸੱਚ, ਉਸ ਨੂੰ ਅਫ਼ਸੋਸ ਸੀ। ਜਿਸ ਮੁੰਡੇ ਨੂੰ ਉਹ ਏਨਾ ਚਾਹੁੰਦੀ ਸੀ ਕਿ ਰੋਜ਼ ਉਸ ਦੀਆਂ ਪੈਂਸਲਾਂ ਘੜਦੀ ਸੀ, ਭਲਾ ਉਸ ਨੇ ਉਸ ਨੂੰ ਹੀ ਕਿਉਂ ਏਦਾਂ ਪਛਾੜਿਆ? ਪਰ ਹੁਣ ਉਹ ਵੇਲਾ ਵਿਹਾ ਬੈਠੀ ਸੀ। ਹੁਣ ਉਹ ਕਦੀ ਉਸ ਦੀ ਲਾੜੀ ਨਹੀਂ ਬਣ ਸਕੇਗੀ।

"ਫੇਰ ਵੀ ਮੈਂ ਉਸ ਦੀਆਂ ਪੈਂਸਲਾਂ ਪਹਿਲਾਂ ਵਾਂਗ ਹੀ, ਘੜਦੀ ਰਹਾਂਗੀ", ਤੋਤੋ-ਚਾਨ ਨੇ ਫ਼ੈਸਲਾ ਕੀਤਾ।" "ਆਖ਼ਰ ਤਾਂ, ਮੈਂ ਉਸ ਨੂੰ ਪਿਆਰ ਕਰਦੀ ਹਾਂ।"

## ਘਟੀਆ ਸਕੂਲ

ਪ੍ਰਾਇਮਰੀ ਸਕੂਲ ਦੇ ਬੱਚਿਆਂ ਵਿਚਕਾਰ ਉਨ੍ਹੀਂ ਦਿਨੀਂ ਇਕ ਬੋਲੀ – ਇਕ ਭਾਂਤ ਦਾ ਕਾਵਿ-ਟੋਟਾ – ਬਹੁਤ ਮਸ਼ਹੂਰ ਤੇ ਪ੍ਰਚੱਲਤ ਸੀ। ਤੋਤੋ-ਚਾਨ ਦੇ ਪਹਿਲੇ ਸਕੂਲ ਵਿਚ ਬੱਚੇ ਅਕਸਰ ਇਹ ਬੋਲੀ ਪਾਉਂਦੇ ਸਨ। ਜਦ ਉਹ ਸਕੂਲ ਤੋਂ ਘਰਾਂ ਨੂੰ ਪਰਤਦੇ, ਉਹ ਗੇਟ 'ਚੋਂ ਨਿਕਲ ਕੇ ਪਿਛਾਂਹ ਨੂੰ ਆਪਣੇ ਸਕੂਲ ਵਲ ਤੱਕਦੇ ਅਤੇ ਗਾਉਂਦੇ :

ਆਕਾਮਤਸੂ ਸਕੂਲ ਬਾਹਰੋਂ ਜਾਪੇ ਘਟੀਆ
ਪਰ ਅੰਦਰੋਂ ਹੈ ਇਹ ਵਧੀਆ!

ਪਰ ਜਦੋਂ ਕਦੇ ਕਿਸੇ ਹੋਰ ਜਮਾਤ ਦੇ ਬੱਚੇ ਉਸ ਲਾਗਿਉਂ ਲੰਘਦੇ, ਉਹ ਆਕਾਮਤਸੂ ਸਕੂਲ ਵੱਲ ਉਂਗਲੀ ਕਰ ਕੇ ਗਾਉਂਦੇ :

ਆਕਾਮਤਸੂ ਸਕੂਲ ਹੈ ਵਧੀਆ;
ਪਰ ਅੰਦਰੋਂ ਇਹ ਘਟੀਆ!

ਅਤੇ ਫਿਰ ਉਹ ਹੂ-ਹਾ ਕਰਦੇ ਰੌਲਾ ਪਾਉਂਦੇ।

ਇਸ ਤੁਕਬੰਦੀ ਦੀ ਪਹਿਲੀ ਤੁਕ ਵਿਚ ਸਕੂਲ ਦਾ ਘਟੀਆ ਜਾਂ ਵਧੀਆ ਹੋਣਾ ਇਸ ਗੱਲ ਤੇ ਨਿਰਭਰ ਕਰਦਾ ਸੀ ਕਿ ਸਕੂਲ ਦੀ ਇਮਾਰਤ ਪੁਰਾਣੀ ਹੈ ਜਾਂ ਨਵੀਂ। ਉਸ ਤੁਕਬੰਦੀ ਦਾ ਮਹੱਤਵਪੂਰਣ ਹਿੱਸਾ ਦੂਜੀ ਤੁਕ ਸੀ। ਉਸ ਹਿੱਸੇ ਤੋਂ ਪਤਾ ਲੱਗਦਾ ਸੀ ਕਿ ਸਕੂਲ ਅੰਦਰੋਂ ਕਿੱਦਾਂ ਦਾ ਹੈ। ਇਸ ਕਰਕੇ ਪਹਿਲੀ ਤੁਕ ਵਿਚ ਇਹ ਗੱਲ ਕਹਿਣ ਨਾਲ ਕੋਈ ਫ਼ਰਕ ਨਹੀਂ ਸੀ ਪੈਂਦਾ ਕਿ ਤੁਹਾਡਾ ਜਮਾਤ ਬਾਹਰੋਂ ਘਟੀਆਂ ਜਾਪਦਾ ਸੀ। ਉਹ ਅੰਦਰੋਂ ਕਿੱਦਾਂ ਦਾ ਸੀ, ਇਸ ਗੱਲ ਦਾ ਹੀ ਅਸਲ ਮਹੱਤਵ ਸੀ। ਇਹ ਤੁਕਬੰਦੀ ਪੰਜ ਛੇ ਬੱਚੇ ਰਲ ਕੇ ਬੋਲਦੇ ਤੇ ਗਾਉਂਦੇ ਸਨ।

ਇਕ ਦਿਨ ਦੁਪਹਿਰੇ ਪੜ੍ਹਾਈ ਖ਼ਤਮ ਹੋਣ ਪਿੱਛੋਂ ਤੋਮੋਇ ਦੇ ਵਿਦਿਆਰਥੀ ਹਮੇਸ਼ਾ ਵਾਂਗ ਖੇਡ ਰਹੇ ਸਨ। ਛੁੱਟੀ ਦੀ ਆਖ਼ਰੀ ਘੰਟੀ ਵੱਜਣ ਤੋਂ ਪਹਿਲਾਂ ਉਹ ਜੋ ਮਰਜ਼ੀ ਕਰ ਸਕਦੇ ਸਨ। ਮੁੱਖ ਅਧਿਆਪਕ ਦਾ ਵਿਚਾਰ ਸੀ ਕਿ ਬੱਚਿਆਂ ਨੂੰ ਮਨਮਰਜ਼ੀ ਨਾਲ ਖੇਡਣ-ਮਲ੍ਹਣ ਦਾ ਸਮਾਂ ਜ਼ਰੂਰ ਮਿਲਣਾ ਚਾਹੀਦਾ ਹੈ। ਇਸ ਕਰਕੇ ਏਦਾਂ ਪੜ੍ਹਾਈ ਖ਼ਤਮ ਹੋਣ ਪਿੱਛੋਂ ਦਾ ਇਹ 'ਖਾਲੀ ਪੀਰੀਅਡ' ਹੋਰ ਜਮਾਤਾਂ ਨਾਲੋਂ ਜ਼ਰਾ ਲੰਮਾ ਹੀ ਹੁੰਦਾ ਸੀ। ਉਸ ਦਿਨ ਕੁਝ ਬੱਚੇ ਤਾਂ ਫ਼ੁੱਟਬਾਲ ਖੇਡ ਰਹੇ ਸਨ, ਕੁਝ ਲੋਹੇ ਦੀਆਂ ਛੜਾਂ ਨਾਲ ਲਟਕ ਰਹੇ ਸਨ ਜਾਂ ਰੇਤ ਦੇ ਢੇਰ ਤੇ ਖੇਡਦੇ ਹੋਏ ਕੱਪੜੇ ਗੰਦੇ ਕਰ ਰਹੇ ਸਨ। ਕੁਝ ਬੱਚੇ ਕਿਆਰੀਆਂ ਦੀ ਦੇਖ-ਭਾਲ ਕਰ ਰਹੇ ਸਨ, ਕੁਝ ਵੱਡੀਆਂ ਕੁੜੀਆਂ ਪੌੜਾਂ ਤੇ ਬੈਠੀਆਂ ਗਪਸ਼ੱਪ ਮਾਰ ਰਹੀਆਂ ਸਨ ਅਤੇ ਕੁਝ ਦਰਖ਼ਤਾਂ ਤੇ ਚੜ੍ਹ ਰਹੀਆਂ ਸਨ। ਸਾਰੇ ਬੱਚੇ ਮਨਮਰਜ਼ੀ ਨਾਲ ਜੋ ਚਾਹੁੰਦੇ ਸੀ, ਕਰ ਰਹੇ ਸਨ। ਉਨ੍ਹਾਂ ਵਿਚੋਂ ਤਾਇ-ਚਾਨ ਵਰਗੇ ਕੁਝ ਜਣੇ ਆਪਣੀਆਂ ਜਮਾਤਾਂ ਵਿਚ ਹੀ ਬੈਠੇ ਭੌਤਿਕ ਵਿਗਿਆਨ ਦੇ ਤਜਰਬੇ ਕਰ ਰਹੇ ਸਨ ਅਤੇ ਫ਼ਲਾਸਕਾਂ ਵਿਚ ਘੋਲ ਵਗ਼ੈਰਾ ਉਬਾਲ ਕੇ ਟੈੱਸਟ-ਟਿਊਬਾਂ ਨਾਲ ਤਜਰਬੇ ਕਰ ਰਹੇ ਸਨ। ਕੁਝ ਬੱਚੇ ਲਾਇਬ੍ਰੇਰੀ ਵਿਚ ਕਿਤਾਬਾਂ ਪੜ੍ਹ ਰਹੇ ਸਨ ਅਤੇ ਅਮਾਡੈਰਾ, ਜਿਸ ਨੂੰ ਜਾਨਵਰ ਬਹੁਤ ਪਸੰਦ ਸਨ, ਇਕ ਅਵਾਰਾ ਬਿੱਲੀ ਦੇ ਮਗਰ ਲੱਗਾ ਹੋਇਆ ਸੀ, ਉਹ ਕਦੀ ਉਸ ਨੂੰ ਪਿੱਠ ਪਰਨੇ ਕਰਦਾ ਅਤੇ ਕਦੀ ਉਸ ਦੇ ਕੰਨਾਂ ਦੇ ਅੰਦਰ ਝਾਕ ਰਿਹਾ ਸੀ। ਗੱਲ ਕੀ ਉਹ ਸਾਰੇ ਆਪਣੇ ਆਪਣੇ ਢੰਗ ਨਾਲ ਮੌਜ ਮਸਤੀ ਕਰ ਰਹੇ ਸਨ।

ਅਚਾਨਕ ਹੀ ਬਾਹਰੋਂ ਇਕ ਉਚੀ ਹੇਕ ਸੁਣਾਈ ਦਿੱਤੀ :

ਤੋਮੋਇ ਸਕੂਲ, ਬਾਹਰੋਂ ਜਾਪੇ ਘਟੀਆ;
ਪਰ ਅੰਦਰੋਂ ਵੀ ਹੈ ਇਹ ਘਟੀਆ!

''ਇਹ ਬਹੁਤ ਭੈੜੀ ਗੱਲ ਏ'' ਤੋਤੋ-ਚਾਨ ਨੇ ਸੋਚਿਆ। ਉਹ ਐਨ ਦਰਵਾਜ਼ੇ ਦੇ ਕੋਲ ਖੜੀ ਸੀ, ਉਹ ਕੋਈ ਅਸਲੀ ਦਰਵਾਜ਼ਾ ਥੋੜ੍ਹਾ ਹੀ ਸੀ, ਉਸ ਦੇ ਥੰਮਾਂ ਵਿਚੋਂ ਤਾਂ ਪੱਤੇ ਫੁੱਟ ਪਏ ਹੋਏ ਸਨ। ਖ਼ੈਰ ਮੁੱਕਦੀ ਗੱਲ, ਉਸ ਨੂੰ ਉਹ ਸ਼ਬਦ ਸਾਫ਼ ਸੁਣਾਈ ਦਿੱਤੇ ਸਨ। ਹੱਦ ਹੀ ਹੋ ਗਈ ਸੀ। ਜ਼ਰਾ ਸੋਚੋ, ਉਸ ਦੇ ਸਕੂਲ ਦੇ ਅੰਦਰੋਂ-ਬਾਹਰੋਂ ਘਟੀਆ ਹੋਣ ਦੀ ਗੱਲ ਕਹੀ ਗਈ ਸੀ। ਉਸ ਨੂੰ ਬਹੁਤ ਗ਼ੁੱਸਾ ਚੜ੍ਹਿਆ। ਬਾਕੀ ਬੱਚਿਆਂ ਨੂੰ ਵੀ ਗ਼ੁੱਸਾ ਆਇਆ, ਅਤੇ ਉਹ ਦਰਵਾਜ਼ੇ ਵਲ ਨੂੰ ਨੱਸੇ ਆਏ। ਦੂਜੇ ਸਕੂਲ ਦੇ ਮੁੰਡਿਆਂ ਨੇ ਮੁੜ ''ਘਟੀਆ!'' ਕਿਹਾ ਅਤੇ ਅੱਖੜਪੁਣੇ ਨਾਲ ਰੌਲਾ ਪਾਉਂਦੇ ਉਥੋਂ ਨੱਸ ਗਏ।

ਤੋਤੋ-ਚਾਨ ਤੈਸ਼ ਵਿਚ ਆ ਕੇ ਉਨ੍ਹਾਂ ਮੁੰਡਿਆਂ ਮਗਰ ਭੱਜੀ। ਇਕੱਲੀ ਹੀ। ਪਰ ਉਹ ਕਾਫ਼ੀ ਤੇਜ਼ ਸਨ। ਨਾਲ ਦੀ ਗਲੀ ਵਿਚ ਮੁੜ ਕੇ ਉਹ ਅੱਖ ਦੇ ਪਲਕਾਰੇ ਵਿਚ ਅੱਖੋਂ ਉਹਲੇ ਹੋ ਗਏ। ਤੋਤੋ-ਚਾਨ ਨਿੰਮੋਝੂਣੀ ਵਾਪਸ ਸਕੂਲ ਨੂੰ ਪਰਤ ਆਈ। ਤੁਰੀ ਆਉਂਦੀ, ਉਹ ਗਾਉਣ ਲੱਗੀ :

ਤੋਮੋਇ ਸਕੂਲ, ਅਤਿ ਦਾ ਵਧੀਆ;

ਫੇਰ ਕੁਝ ਕਦਮ ਪੁੱਟ ਕੇ ਉਸ ਜੋੜਿਆ :

ਅੰਦਰੋਂ-ਬਾਹਰੋਂ, ਅਤਿ ਦਾ ਵਧੀਆ!

ਉਸ ਨੂੰ ਇਹ ਚੰਗਾ ਚੰਗਾ ਲੱਗਾ ਅਤੇ ਉਸ ਦਾ ਮਨ ਕੁਝ ਟਿਕਾਣੇ ਆਇਆ। ਏਦਾਂ ਜਦ ਉਹ ਵਾਪਸ ਆਈ। ਉਸ ਨੇ ਇੰਜ ਜ਼ਾਹਰ ਕੀਤਾ ਜਿਵੇਂ ਉਹ ਕਿਸੇ ਹੋਰ ਸਕੂਲ ਦੀ ਕੁੜੀ ਹੋਵੇ ਅਤੇ ਉਸ ਨੇ ਵਾੜ ਪਿੱਛੋਂ ਏਨੀ ਉਚੀ ਆਵਾਜ਼ ਵਿਚ ਇੰਜ ਗਾਉਣਾ ਸ਼ੁਰੂ ਕੀਤਾ ਤਾਂ ਜੋ ਸਾਰਿਆਂ ਨੂੰ ਸੁਣਾਈ ਦੇਵੇ :

ਤੋਮੋਇ ਸਕੂਲ, ਅਤਿ ਦਾ ਵਧੀਆ,
ਅੰਦਰੋਂ-ਬਾਹਰੋਂ, ਅਤਿ ਦਾ ਵਧੀਆ!

ਗਰਾਊਂਡਾਂ ਵਿਚ ਖੇਡ ਰਹੇ ਬੱਚਿਆਂ ਨੂੰ ਪਹਿਲਾਂ ਤਾਂ ਖ਼ਿਆਲ ਹੀ ਨਾ ਆਇਆ ਕਿ ਉਹ ਕੌਣ ਸੀ। ਜਦ ਉਹਨਾਂ ਨੂੰ ਸਮਝ ਪਈ ਕਿ ਉਹ ਤੋਤੋ-ਚਾਨ ਸੀ, ਉਹ ਉਸ ਕੋਲ ਸੜਕ ਤੇ ਚਲੇ ਗਏ ਅਤੇ ਸਾਰੇ ਰਲ ਕੇ ਗਾਉਣ ਲੱਗ ਪਏ। ਅਖ਼ੀਰ, ਉਨ੍ਹਾਂ ਨੇ ਹੱਥਾਂ ਦੀਆਂ ਕਰਿੰਗੜੀਆਂ ਪਾ ਲਈਆਂ ਅਤੇ ਗਾਉਂਦੇ ਗਾਉਂਦੇ ਸਕੂਲ ਦੀਆਂ ਸੜਕਾਂ ਤੇ ਚੱਕਰ ਕੱਢਣ ਲੱਗੇ। ਉਨ੍ਹਾਂ ਦੀਆਂ ਆਵਾਜ਼ਾਂ ਨਾਲੋਂ, ਉਨ੍ਹਾਂ ਦੇ ਦਿਲ ਵਧੇਰੇ ਇਕ ਸਾਂਝ ਵਿਚ ਧੜਕ ਰਹੇ ਸਨ, ਭਾਵੇਂ ਇਸ ਗੱਲ ਦੀ ਉਨ੍ਹਾਂ ਨੂੰ ਉਦੋਂ ਸੋਝੀ ਨਹੀਂ ਸੀ। ਜਿੰਨੇ ਵੱਧ ਚੱਕਰ ਉਨ੍ਹਾਂ ਜਮਾਤ ਦੁਆਲੇ ਲਾਏ, ਓਨਾ ਹੀ ਵਧੇਰੇ ਉਨ੍ਹਾਂ ਦਾ ਜੋਸ਼ ਵਧਦਾ ਗਿਆ।

ਤੋਮੋਇ ਸਕੂਲ, ਅਤਿ ਦਾ ਵਧੀਆ,
ਅੰਦਰੋਂ-ਬਾਹਰੋਂ, ਅਤਿ ਦਾ ਵਧੀਆ!

ਬੱਚਿਆਂ ਨੂੰ ਇਸ ਗੱਲ ਦਾ ਬਹੁਤ ਘੱਟ ਇਹਸਾਸ ਸੀ, ਕਿ ਮੁੱਖ ਅਧਿਆਪਕ ਨੂੰ ਆਪਣੇ ਦਫ਼ਤਰ ਵਿਚ ਬੈਠਿਆਂ ਇਹ ਸ਼ਬਦ ਸੁਣ ਕੇ ਕਿੰਨੀ ਖ਼ੁਸ਼ੀ ਮਹਿਸੂਸ ਹੋ ਰਹੀ ਹੋਵੇਗੀ।

ਅਜਿਹੀ ਗੱਲ ਹਰ ਇਕ ਸਿੱਖਿਆਦਾਤਾ ਨੂੰ ਇਕੋ ਜਿੰਨਾ ਆਨੰਦ ਦਿੰਦੀ ਹੋਏਗੀ, ਪਰ ਉਨ੍ਹਾਂ ਲਈ ਤਾਂ ਇਹ ਖ਼ਾਸ ਕਰਕੇ ਵਧ ਖ਼ੁਸ਼ੀ ਦਾ ਕਾਰਣ ਹੁੰਦੀ ਹੈ, ਜੋ ਸਚਮੁੱਚ ਬੱਚਿਆਂ ਬਾਰੇ ਫ਼ਿਕਰਮੰਦ ਹੁੰਦੇ ਹਨ ਅਤੇ ਰੋਜ਼ਾਨਾ ਜੋਖਮ ਉਠਾ ਕੇ ਜਮਾਤ ਚਲਾਉਂਦੇ ਹਨ। ਤੋਮੋਇ ਵਰਗੇ ਸਕੂਲ ਦਾ ਚਲਾਉਣਾ ਤਾਂ ਕਿਤੇ ਵੱਧ ਮੁਸ਼ਕਲ ਤੇ ਪਰੇਸ਼ਾਨੀਆਂ ਭਰਿਆ ਕੰਮ ਸੀ, ਜਿਥੇ ਸਭ ਕੁਝ ਹੀ ਏਨਾ ਗ਼ੈਰ-ਮਾਮੂਲੀ ਤੇ ਅਨੋਖਾ ਸੀ। ਰਵਾਇਤੀ ਢੰਗ ਦੇ ਵਿਦਿਆ-ਪ੍ਰਬੰਧ ਦੇ ਆਦੀ ਲੋਕਾਂ ਦੀ ਨੁਕਤਾਚੀਨੀ ਤੋਂ ਉਹ ਬਚ ਨਹੀਂ ਸੀ ਸਕਦਾ।

ਅਜਿਹੇ ਹਾਲਾਤ ਵਿਚ, ਬੱਚਿਆਂ ਦਾ ਉਹ ਗੀਤ ਮੁੱਖ ਅਧਿਆਪਕ ਲਈ ਸਭ ਤੋਂ ਵਧੀਆ ਤੋਹਫ਼ਾ ਸੀ :

ਤੋਮੋਇ ਸਕੂਲ, ਅਤਿ ਦਾ ਵਧੀਆ;
ਅੰਦਰੋਂ-ਬਾਹਰੋਂ, ਅਤਿ ਦਾ ਵਧੀਆ!

ਉਸ ਦਿਨ ਆਖ਼ਰੀ ਛੁੱਟੀ ਦੀ ਘੰਟੀ ਹਮੇਸ਼ਾ ਨਾਲੋਂ ਦੇਰ ਨਾਲ ਵੱਜੀ।

## ਵਾਲਾਂ ਦਾ ਰਿਬਨ

ਇਕ ਦਿਨ, ਜਦ ਬੱਚੇ ਦੁਪਹਿਰ ਦਾ ਖਾਣਾ ਖਾ ਚੁੱਕੇ ਸਨ, ਹਾਲ ਕਮਰੇ ਵਿਚ ਰੱਸੀ ਟੱਪਦੀ ਤੋਤੋ-ਚਾਨ, ਮੁੱਖ ਅਧਿਆਪਕ ਨੂੰ ਮਿਲੀ। ਇਹ ਕਹਿਣਾ ਵੀ ਅਜੀਬ ਜਿਹਾ ਲੱਗਦਾ ਹੈ ਕਿ ਉਹ ਮੁੱਖ ਅਧਿਆਪਕ ਨੂੰ ਮਿਲੀ, ਕਿਉਂਜੋ ਖਾਣ ਸਮੇਂ ਸਾਰਾ ਸਮਾਂ ਉਹ ਉਨ੍ਹਾਂ ਨਾਲ ਹੀ ਰਹੇ ਸਨ। ਪਰ ਇਥੇ 'ਉਨ੍ਹਾਂ ਨੂੰ ਮਿਲੀ' ਕਹਿਣ ਦਾ ਭਾਵ ਹੈ ਕਿ ਉਹ ਉਨ੍ਹਾਂ ਨੂੰ ਮਿਲੀ ਜਦ ਕਿ ਉਹ ਸਾਹਮਣੇ ਪਾਸਿਉਂ ਆ ਰਹੇ ਸਨ।

''ਬਈ, ਤੂੰ ਇਥੇ ਹੈਂ'', ਮੁੱਖ ਅਧਿਆਪਕ ਬੋਲੇ। ''ਮੈਂ ਤੈਨੂੰ ਕੁਝ ਪੁੱਛਣਾ ਚਾਹ ਰਿਹਾ ਸਾਂ''

''ਕੀ ਜੀ?'' ਤੋਤੋ-ਚਾਨ ਨੇ ਇਸ ਗੱਲ 'ਤੇ ਖ਼ੁਸ਼ ਹੁੰਦੇ ਹੋਏ ਕਿ ਉਹ ਵੀ ਮੁੱਖ ਅਧਿਆਪਕ ਨੂੰ ਕੋਈ ਜਾਣਕਾਰੀ ਦੇ ਸਕਦੀ ਹੈ, ਪੁੱਛਿਆ।

''ਤੂੰ ਇਹ ਰਿਬਨ ਕਿਥੋਂ ਲਿਆ ਸੀ?'' ਉਨ੍ਹਾਂ ਨੇ ਉਸ ਦੇ ਵਾਲਾਂ ਵਿੱਚ ਲੱਗੇ ਰਿਬਨ ਦੇ ਬਣੇ ਫੁੱਲ ਵਲ ਤੱਕਦੇ ਹੋਏ ਪੁੱਛਿਆ।

ਇਹ ਗੱਲ ਸੁਣਦਿਆਂ ਹੀ ਉਸ ਦਾ ਚਿਹਰਾ ਖਿੜ ਗਿਆ। ਉਹ ਕੱਲ੍ਹ ਤੋਂ ਇਹ ਲਾਈ ਫਿਰਦੀ ਸੀ। ਇਹ ਚੀਜ਼ ਉਹਨੇ ਆਪ ਲੱਭੀ ਸੀ। ਉਹ ਮੁੱਖ ਅਧਿਆਪਕ ਦੇ ਲਾਗੇ ਹੋ ਗਈ ਤਾਂ ਜੋ ਉਹ ਰਿਬਨ ਨੂੰ ਹੋਰ ਚੰਗੀ ਤਰ੍ਹਾਂ ਵੇਖ ਸਕਣ।

''ਇਹ ਮੇਰੀ ਮਾਸੀ ਦੀ ਪੁਰਾਣੀ ਸਕੂਲ ਦੀ ਵਰਦੀ ਉਪਰ ਲੱਗਾ ਹੋਇਆ ਸੀ,'' ਉਸ ਨੇ ਫ਼ਖ਼ਰ ਨਾਲ ਕਿਹਾ। ''ਮੈਂ ਉਨ੍ਹਾਂ ਨੂੰ ਇਹ ਇਕ ਦਰਾਜ਼ ਵਿਚ ਰੱਖਦੇ ਵੇਖ ਲਿਆ, ਅਤੇ ਉਨ੍ਹਾਂ ਨੇ ਮੈਨੂੰ ਦੇ ਦਿੱਤਾ। ਮਾਸੀ ਜੀ ਨੇ ਕਿਹਾ ਸੀ ਕਿ ਮੇਰੀ ਨਜ਼ਰ ਬੜੀ ਤੇਜ਼ ਸੀ।''

''ਅੱਛਾ! ਇਹ ਗੱਲ ਹੈ,'' ਡੂੰਘੀ ਸੋਚ ਵਿਚ ਡੁੱਬਦੇ ਹੋਏ ਮੁੱਖ ਅਧਿਆਪਕ ਬੋਲੇ।

ਤੋਤੋ-ਚਾਨ ਨੂੰ ਆਪਣੇ ਰਿਬਨ ਦੇ ਬਣੇ ਫੁੱਲ ਦਾ ਬਹੁਤ ਮਾਣ ਸੀ। ਉਸ ਨੇ ਉਨ੍ਹਾਂ ਨੂੰ ਦੱਸਿਆ ਕਿਵੇਂ ਉਹ ਆਪਣੀ ਮਾਸੀ ਨੂੰ ਮਿਲਣ ਗਈ ਸੀ, ਖ਼ੁਸ਼ਕਿਸਮਤੀ ਨਾਲ ਉਸ ਦੀ ਮਾਸੀ ਜ਼ਰਾ ਕੱਪੜਿਆਂ ਨੂੰ ਹਵਾ ਲਵਾ ਰਹੀ ਸੀ। ਉਨ੍ਹਾਂ ਵਿਚ ਇਕ ਪੁਰਾਣੇ ਫ਼ੈਸ਼ਨ ਦੀ, ਲੰਮੀ. ਜਾਮਨੂੰ ਰੰਗ ਦੀ ਚੋਣਾਂ ਵਾਲੀ ਸਕੱਰਟ ਸੀ, ਜੋ ਉਹ ਆਪਣੇ ਸਕੂਲ ਦੇ ਦਿਨਾਂ ਵਿਚ ਪਾਉਂਦੀ ਹੁੰਦੀ ਸੀ। ਜਦ ਉਸ ਦੀ ਮਾਸੀ ਉਸ ਨੂੰ ਤਹਿ ਕਰ ਕੇ ਸਾਂਭ ਰਹੀ ਸੀ, ਤੋਤੋ-ਚਾਨ ਨੂੰ ਉਸ ਉਪਰ ਇਕ ਮਨਮੋਹਣੀ ਚੀਜ਼ ਨਜ਼ਰ ਆਈ।

''ਅਹੁ ਕੀ ਹੈ?''

ਤੋਤੋ-ਚਾਨ ਦੇ ਸਵਾਲ ਤੇ ਉਸ ਦੀ ਮਾਸੀ ਜ਼ਰਾ ਕੁ ਰੁਕੀ। ਉਹ ਮਨਮੋਹਣੀ ਵਸਤ ਇਹ ਰਿਬਨ ਦਾ ਫੁਲੱਲ ਸੀ ਜੋ ਕਿ ਪਿਛਲੇ ਪਾਸੇ ਕਮਰਬੰਦ ਉਪਰ ਲੱਗਾ ਹੋਇਆ ਸੀ।

''ਉਨੀਂ ਦਿਨੀਂ ਕੁੜੀਆਂ ਪਿਛਲੇ ਪਾਸਿਓਂ ਵੀ ਸੋਹਣਾ ਲੱਗਣ ਵਾਸਤੇ, ਸਕੱਰਟ ਦੇ ਪਿਛਲੇ ਪਾਸੇ ਹੱਥ ਦੀ ਬਣੀ ਲੇਸ ਦਾ ਇਕ ਟੁਕੜਾ ਜਾਂ ਇਕ ਚੌੜੇ ਰਿਬਨ ਦਾ ਫੁਲੱਲ ਬਣਾ ਕੇ ਲਾਉਂਦੀਆਂ ਸਨ,'' ਮਾਸੀ ਨੇ ਦੱਸਿਆ ਸੀ।

ਉਹ ਭਾਂਪ ਗਈ ਸੀ ਕਿ ਤੋਤੋ-ਚਾਨ ਉਸ ਰਿਬਨ ਦੇ ਫੁਲੱਲ ਵਲ ਸਧਰਾਈਆਂ ਨਜ਼ਰਾਂ ਨਾਲ ਤੱਕਦੀ ਹੋਈ ਉਸ ਦੀ ਗੱਲ ਸੁਣ ਰਹੀ ਸੀ, ਅਤੇ ਉਸ ਨੂੰ ਪਲੋਸ ਰਹੀ ਸੀ। ਇਸ ਕਰਕੇ ਉਹ ਬੋਲੀ, ''ਮੈਂ ਇਹ ਤੈਨੂੰ ਦੇ ਦਿੰਦੀ ਹਾਂ। ਮੈਂ ਤਾਂ ਹੁਣ ਕਦੀ ਇਹ ਸਕੱਰਟ ਪਾਉਣੀ ਨਹੀਂ।''

ਉਸ ਨੇ ਕੈਂਚੀ ਫੜ ਕੇ ਉਹ ਧਾਗਾ ਕੱਟ ਸੁੱਟਿਆ, ਜਿਸ ਨਾਲ ਉਹ ਰਿਬਨ ਦਾ ਬਣਿਆ ਫੁੱਲ ਸਕੱਰਟ ਨਾਲ ਨੱਥੀ ਹੋਇਆ ਪਿਆ ਸੀ, ਅਤੇ ਉਹ ਤੋਤੋ-ਚਾਨ ਨੂੰ ਦੇ ਦਿੱਤਾ। ਏਦਾਂ ਉਹ ਤੋਤੋ-ਚਾਨ ਦੇ ਹੱਥ ਲੱਗਾ ਸੀ। ਉਹ ਸਚਮੁੱਚ ਇਕ ਸੋਹਣਾ ਰਿਬਨ ਸੀ। ਉਹ ਵਾਹਵਾ ਚੌੜਾ ਅਤੇ ਵਧੀਆ ਰੇਸ਼ਮ ਦਾ ਸੀ ਅਤੇ ਉਸ ਉਪਰ ਗੁਲਾਬ ਦੇ ਫੁੱਲ ਅਤੇ ਕਈ ਹੋਰ ਨਮੂਨੇ ਬਣੇ ਹੋਏ ਸਨ। ਸਿਰ 'ਤੇ ਬੱਝਾ ਉਹ ਵਾਹਵਾ ਆਕੜਿਆ ਰਹਿੰਦਾ ਸੀ। ਉਸ ਦਾ ਫੁੱਲ ਤੋਤੋ-ਚਾਨ ਦੇ ਸਿਰ ਜਿੱਡਾ ਵੱਡਾ ਸੀ। ਮਾਸੀ ਨੇ ਦੱਸਿਆ ਸੀ ਕਿ ਉਹ ਵਿਦੇਸ਼ੀ ਧਾਗੇ ਦਾ ਬਣਿਆ ਹੋਇਆ ਸੀ।

ਗੱਲਾਂ ਕਰਦੀ ਹੋਈ ਤੋਤੋ-ਚਾਨ ਵਿਚ ਵਿਚ ਆਪਣੇ ਸਿਰ ਨੂੰ ਝਟਕਾ ਦੇ ਕੇ

ਹਿਲਾਉਂਦੀ ਤਾਂ ਜੋ ਰਿਬਨ ਦੇ ਫੁਲੱਲ ਦੀ ਸਰ-ਸਰ ਕਰਨ ਦੀ ਆਵਾਜ਼ ਮੁੱਖ ਅਧਿਆਪਕ ਨੂੰ ਸੁਣਾਈ ਦੇਵੇ। ਉਸ ਦੀ ਕਹਾਣੀ ਸੁਣਨ ਪਿਛੋਂ ਮੁੱਖ ਅਧਿਆਪਕ ਜ਼ਰਾ ਪਰੇਸ਼ਾਨ ਜਿਹੇ ਵਿਖਾਈ ਦਿੱਤੇ।

''ਸੋ ਗੱਲ ਏਦਾਂ ਸੀ,'' ਉਹ ਬੋਲੇ। ''ਕੱਲ੍ਹ ਮੀਓ-ਚਾਨ ਨੇ ਕਿਹਾ ਸੀ ਕਿ ਉਸ ਨੂੰ ਵੀ ਤੇਰੇ ਰਿਬਨ ਵਰਗਾ ਰਿਬਨ ਚਾਹੀਦਾ ਹੈ। ਇਸ ਕਰਕੇ ਮੈਂ ਜੀਯੂਗਾਉਕਾ ਵਿਚਲੀਆਂ ਰਿਬਨ ਵੇਚਣ ਵਾਲੀਆਂ ਸਾਰੀਆਂ ਦੁਕਾਨਾਂ ਗਾਹ ਮਾਰੀਆਂ, ਪਰ ਕਿਸੇ ਕੋਲ ਵੀ ਏਦਾਂ ਦਾ ਰਿਬਨ ਨਹੀਂ ਸੀ। ਤਾਂ, ਗੱਲ ਇਹ ਹੈ। ਇਹ ਤਾਂ ਵਿਦੇਸ਼ੀ ਹੈ ਨਾ?''

ਉਸ ਦਾ ਚਿਹਰਾ, ਇਕ ਮੁੱਖ ਅਧਿਆਪਕ ਦਾ ਨਾ ਹੋ ਕੇ ਇਕ ਅਜਿਹੇ ਪਿਓ ਦਾ ਜਾਪਦਾ ਸੀ ਜੋ ਆਪਣੀ ਧੀ ਦੀ ਜ਼ਿੱਦ ਪੂਰੀ ਨਾ ਹੋਣ ਕਾਰਣ ਪਰੇਸ਼ਾਨ ਸੀ।

''ਤੋਤੋ-ਚਾਨ, ਜੇਕਰ ਤੂੰ ਇਹ ਰਿਬਨ ਸਜਾ ਕੇ ਸਕੂਲ ਨਾ ਆਇਆ ਕਰੇਂ ਤਾਂ ਮੈਂ ਤੇਰਾ ਸ਼ੁਕਰਗੁਜ਼ਾਰ ਹੋਵਾਂਗਾ। ਵੇਖ ਨਾ, ਮੀਓ-ਚਾਨ ਨੇ ਇਸ ਬਾਰੇ ਮੈਨੂੰ ਖਪਾ ਮਾਰਿਆ ਏ, ਅਤੇ ਏਦਾਂ ਉਹ ਮੈਨੂੰ ਦਿੱਕਤ ਕਰਦੀ ਹੀ ਰਹੇਗੀ। ਤੈਨੂੰ ਇਹ ਬੁਰਾ ਤਾਂ ਨਹੀਂ ਲੱਗਾ?''

ਤੋਤੋ-ਚਾਨ ਆਪਣਾ ਇਕ ਹੱਥ ਦੂਜੇ ਉਪਰ ਟਿਕਾ ਕੇ ਇਸ ਬਾਰੇ ਕੁਝ ਚਿਰ ਸੋਚਦੀ ਰਹੀ। ਫੇਰ ਉਸ ਨੇ ਕਾਹਲੀ ਨਾਲ ਜਵਾਬ ਦਿਤਾ, ''ਠੀਕ ਏ ਜੀ, ਮੈਂ ਰਿਬਨ ਬੰਨ੍ਹ ਕੇ ਸਕੂਲ ਨਹੀਂ ਆਵਾਂਗੀ।''

''ਸ਼ੁਕਰੀਆ'', ਮੁੱਖ ਅਧਿਆਪਕ ਨੇ ਕਿਹਾ।

ਤੋਤੋ-ਚਾਨ ਨੂੰ ਇਸ ਦਾ ਅਫ਼ਸੋਸ ਤਾਂ ਸੀ, ਪਰ ਮੁੱਖ ਅਧਿਆਪਕ ਦੀ ਪਰੇਸ਼ਾਨੀ ਵੇਖਦੇ ਹੋਏ, ਉਹ ਰਿਬਨ ਨਾ ਵਰਤਣ ਵਾਲੀ ਗੱਲ ਮੰਨ ਗਈ ਸੀ। ਫੇਰ ਉਸ ਨੂੰ ਦੁੱਖ ਇਸ ਗੱਲ ਦਾ ਵੀ ਹੋਇਆ ਕਿ ਮੁੱਖ ਅਧਿਆਪਕ ਵਰਗਾ ਪਿਆਰਾ ਤੇ ਬਜ਼ੁਰਗ ਬੰਦਾ ਰਿਬਨ ਵੇਚਣ ਵਾਲੀ ਹਰੇਕ ਦੁਕਾਨ ਦਾ ਚੱਕਰ ਲਾ ਆਇਆ ਸੀ। ਤੋਮੋਇ ਦਾ ਅੰਦਾਜ਼ ਹੀ ਅਜਿਹਾ ਸੀ। ਹਰ ਕੋਈ ਇਕ ਦੂਜੇ ਦੀਆਂ ਸਮੱਸਿਆਵਾਂ ਨੂੰ ਸਮਝਣ ਅਤੇ ਉਨ੍ਹਾਂ ਨੂੰ ਸੁਲਝਾਉਣ ਵਿਚ ਮਦਦ ਕਰਨਾ ਸਿੱਖ ਜਾਂਦਾ ਸੀ, ਇਸ ਵਿਚ ਉਮਰ ਦਾ ਕੋਈ ਫ਼ਰਕ ਨਹੀਂ ਸੀ ਹੁੰਦਾ। ਸਹਿਜੇ ਹੀ ਇਹ ਕੁਝ ਉਨ੍ਹਾਂ ਦੇ ਸੁਭਾਅ ਦਾ ਹਿੱਸਾ ਬਣ ਜਾਂਦਾ ਸੀ।

ਅਗਲੀ ਸਵੇਰ ਤੋਤੋ-ਚਾਨ ਦੇ ਸਕੂਲ ਜਾਣ ਪਿਛੋਂ ਜਦ ਮਾਂ ਉਸ ਦੇ ਕਮਰੇ ਦੀ ਸਫ਼ਾਈ ਕਰਨ ਗਈ, ਤਦ ਉਸ ਡਿੱਠਾ ਕਿ ਉਹ ਰਿਬਨ ਤੋਤੋ-ਚਾਨ ਦੇ ਚਹੇਤੇ ਖਿਡੌਣੇ-ਭਾਲੂ (ਟੈਡੀ ਬੀਅਰ) ਦੇ ਗਲੇ ਨਾਲ ਬੱਝਾ ਹੋਇਆ ਸੀ। ਮਾਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਤੋਤੋ-ਚਾਨ ਨੇ ਅਚਾਨਕ ਹੀ ਉਹ ਰਿਬਨ ਪਾਉਣਾ ਕਿਉਂ ਛੱਡ ਦਿੱਤਾ ਸੀ, ਜਿਸ ਨੂੰ ਪਹਿਨਣ ਲਈ ਉਹ ਹਮੇਸ਼ਾ ਉਤਸੁਕ ਰਹਿੰਦੀ ਸੀ। ਮਾਂ ਨੂੰ ਲੱਗਾ ਜਿਵੇਂ ਭੂਸਲਾ ਜਿਹਾ ਰਿੱਛ, ਭਾਵ ਟੈਡੀ ਬੀਅਰ ਵੀ ਅਚਾਨਕ ਹੀ ਏਨੀ ਰੰਗ-ਬਰੰਗੀ ਚੀਜ਼ ਪਹਿਨ ਕੇ ਸ਼ਰਮਾ ਰਿਹਾ ਸੀ।

## ਜ਼ਖ਼ਮੀਆਂ ਨਾਲ ਮੁਲਾਕਾਤ

ਜ਼ਿੰਦਗੀ ਵਿਚ ਪਹਿਲੀ ਵਾਰ ਤੋਤੋ-ਚਾਨ ਜ਼ਖ਼ਮੀ ਫ਼ੌਜੀਆਂ ਦੇ ਇਕ ਹਸਪਤਾਲ ਵਿਚ ਗਈ। ਉਹ ਲੱਗਭਗ ਤੀਹ ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਨਾਲ ਉਥੇ ਗਈ ਸੀ। ਉਨ੍ਹਾਂ ਬੱਚਿਆਂ ਤੋਂ ਉਹ ਪਹਿਲੋਂ ਉੱਕਾਂ ਵਾਕਫ਼ ਨਹੀਂ ਸੀ। ਇਹ ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਲਈ ਪਿਛੇ ਜਿਹੇ ਕੌਮੀ ਪੱਧਰ ਤੇ ਜਥੇਬੰਦ ਕੀਤੀ ਗਈ ਯੋਜਨਾ ਦਾ ਭਾਗ ਸੀ। ਆਮ ਕਰ ਕੇ ਹਰੇਕ ਸਕੂਲ ਵਿਚੋਂ ਦੋ ਤਿੰਨ ਬੱਚਿਆਂ ਨੇ ਜਾਣਾ ਸੀ, ਪਰ ਤੋਮੋਇ ਵਰਗੇ ਛੋਟੇ ਸਕੂਲ ਵਿਚੋਂ ਇਕ ਹੀ ਬੱਚਾ ਘੱਲਿਆ ਗਿਆ। ਇਹ ਗਰੁੱਪ ਕਿਸੇ ਇਕ ਸਕੂਲ ਦੇ ਇਕ ਅਧਿਆਪਕ ਦੀ ਨਿਗਰਾਨੀ ਹੇਠ ਜਾਣਾ ਸੀ। ਤੋਤੋ-ਚਾਨ ਤੋਮੋਇ ਦੀ ਪ੍ਰਤਿਨਿਧਤਾ ਕਰ ਰਹੀ ਸੀ।

ਇਨਚਾਰਜ ਅਧਿਆਪਕਾ ਪਤਲੀ ਜਿਹੀ ਸੀ ਅਤੇ ਉਸ ਨੇ ਐਨਕਾਂ ਲਾਈਆਂ ਹੋਈਆਂ ਸਨ। ਉਹ ਬੱਚਿਆਂ ਨੂੰ ਇਕ ਵਾਰਡ ਵਿਚ ਲੈ ਗਈ ਜਿਥੇ ਚਿੱਟੇ ਪਜਾਮਿਆਂ ਵਾਲੇ ਪੰਦਰਾਂ ਫ਼ੌਜੀ ਸਨ, ਜਿਨ੍ਹਾਂ ਵਿਚੋਂ ਕੁਝ ਤਾਂ ਲੇਟੇ ਹੋਏ ਸਨ ਅਤੇ ਕੁਝ ਇਧਰ ਉਧਰ ਘੁੰਮ ਰਹੇ ਸਨ। ਤੋਤੋ-ਚਾਨ ਆਉਣ ਤੋਂ ਪਹਿਲਾਂ ਘਬਰਾਉਂਦੀ ਰਹੀ ਸੀ ਕਿ ਜ਼ਖ਼ਮੀ ਸਿਪਾਹੀ ਕਿੱਦਾਂ ਦੇ ਜਾਪਣਗੇ, ਪਰ ਉਹ ਤਾਂ ਸਾਰੇ ਹੀ ਮੁਸਕਰਾਉਂਦੇ ਹੋਏ ਮਿਲੇ ਸਨ, ਅਤੇ ਹੱਥ ਹਿਲਾ ਕੇ ਉਨ੍ਹਾਂ ਬੱਚਿਆਂ ਦਾ ਸਵਾਗਤ ਕੀਤਾ ਸੀ। ਭਾਵੇਂ ਉਨ੍ਹਾਂ ਦੇ ਸਿਰਾਂ ਤੇ ਪੱਟੀਆਂ ਬੱਝੀਆਂ ਹੋਈਆਂ ਸਨ ਫੇਰ ਵੀ ਉਹ ਖ਼ੁਸ਼ ਜਾਪਦੇ ਸਨ। ਏਦਾਂ ਤੋਤੋ-ਚਾਨ ਦੇ ਸਾਰੇ ਤੌਖਲੇ ਮਿਟ ਗਏ।

ਅਧਿਆਪਕ ਨੇ ਵਾਰਡ ਵਿਚਕਾਰ ਸਾਰੇ ਬੱਚਿਆਂ ਨੂੰ ਖੜਾ ਕਰ ਲਿਆ ਅਤੇ ਫ਼ੌਜੀਆਂ ਨੂੰ ਸੰਬੋਧਿਤ ਹੋਈ।

"ਅਸੀਂ ਤੁਹਾਨੂੰ ਮਿਲਣ ਆਏ ਹਾਂ", ਉਹ ਬੋਲੀ, ਅਤੇ ਬੱਚਿਆਂ ਨੇ ਸਿਰ ਝੁਕਾ ਕੇ ਨਮਸਕਾਰ ਕੀਤੀ। ਅਧਿਆਪਕਾ ਕਹਿੰਦੀ ਚਲੀ ਗਈ, "ਕਿਉਂਜੋ ਅੱਜ ਮਈ ਦੀ ਪੰਜ ਤਰੀਕ ਹੈ – ਭਾਵ, ਮੁੰਡਿਆਂ ਦਾ ਦਿਨ – ਅਸੀਂ ਤੁਹਾਡੇ ਲਈ ਇਸ ਦਿਨ ਦਾ ਹੀ ਗੀਤ ਗਾ ਰਹੇ ਹਾਂ।

ਉਸ ਨੇ ਇਕ ਸੰਗੀਤ ਸੰਚਾਲਕ ਵਾਂਗ ਆਪਣੀਆਂ ਬਾਹਾਂ ਉਤਾਂਹ ਨੂੰ ਕੀਤੀਆਂ, ਅਤੇ ਬੱਚਿਆਂ ਨੂੰ ਕਿਹਾ, "ਹੁਣ, ਤਿਆਰ ਹੋ ਨਾ? ਇਕ ਦੋ ਤਿੰਨ ਚਾਰ, "ਅਤੇ ਤਾਲ ਦੇਣ ਲੱਗ ਪਈ। ਭਾਵੇਂ ਬੱਚੇ ਇਕ ਦੂਜੇ ਤੋਂ ਵਾਕਫ਼ ਨਹੀਂ ਸਨ ਪਰ ਫੇਰ ਵੀ ਸਾਰੇ ਜਣੇ ਪੂਰੇ ਜੋਸ਼ ਨਾਲ ਗਾਉਣ ਲੱਗ ਪਏ :

ਛੱਤਾਂ ਦੇ ਸਾਗਰ ਉਤੇ,
ਬੱਦਲਾਂ ਦੇ ਸਾਗਰ ਉਤੇ. . .

ਤੋਤੋ-ਚਾਨ ਨੂੰ ਇਹ ਗੀਤ ਨਹੀਂ ਸੀ ਆਉਂਦਾ। ਤੋਮੋਇ ਵਿਖੇ ਇਸ ਕਿਸਮ ਦੇ ਗੀਤ ਨਹੀਂ ਸਨ ਸਿਖਾਏ ਜਾਂਦੇ। ਉਹ ਬੀਬੇ ਜਿਹੇ ਚਿਹਰੇ ਵਾਲੇ ਇਕ ਬੰਦੇ ਦੇ ਮੰਜੇ ਦੀ ਬਾਹੀ 'ਤੇ ਬਹਿ ਗਈ। ਉਹ ਬੰਦਾ ਵੀ ਉਠ ਕੇ ਬਹਿ ਗਿਆ ਸੀ

ਅਤੇ ਉਨ੍ਹਾਂ ਦੇ ਗਾਣੇ ਨੂੰ ਸੁਣ ਰਿਹਾ ਸੀ, ਪਰ ਜਾਪਦਾ ਸੀ ਕਿ ਉਸ ਨੂੰ ਇਹ ਕੁਝ ਬੇਤੁਕਾ ਜਿਹਾ ਲੱਗ ਰਿਹਾ ਸੀ। ਜਦ ਉਹ ਗੀਤ ਮੁੱਕਾ, ਅਧਿਆਪਕ ਨੇ ਐਲਾਨ ਕੀਤਾ, ''ਹੁਣ ਅਸੀਂ 'ਗੁੱਡੀਆਂ ਦਾ ਮੇਲਾ' ਵਾਲਾ ਗੀਤ ਗਾਵਾਂਗੇ।'' ਉਹ ਉਨ੍ਹਾਂ ਨੇ, ਸੋਹਣਾ ਗਾਇਆ। ਸਭ ਨੇ ਰਲ ਕੇ ਗਾਇਆ ਸਿਵਾਏ ਤੋਤੋ-ਚਾਨ ਦੇ।

ਆਓ ਲਾਲਟੈਨਾਂ ਬਾਲੀਏ ਆਪਾਂ,
ਇਕ ਇਕ ਕਰ ਕੇ ਬਾਲੀਏ ਆਪਾਂ. . .

ਤੋਤੋ-ਚਾਨ ਚੁੱਪ ਰਹਿਣ ਤੋਂ ਬਿਨਾਂ ਹੋਰ ਭਲਾ ਕੀ ਕਰ ਸਕਦੀ ਸੀ।

ਜਦ ਉਨ੍ਹਾਂ ਦਾ ਗੀਤ ਮੁੱਕਾ, ਬੰਦਿਆਂ ਨੇ ਤਾੜੀਆਂ ਮਾਰੀਆਂ। ਅਧਿਆਪਕ ਮੁਸਕਰਾਈ ਅਤੇ ਬੋਲੀ, ''ਕਿਉਂ ਬਈ, ਹੁਣ ਹੋ ਜਾਏ 'ਟੱਟੂ ਅਤੇ ਘੋੜੀ' ਵਾਲਾ ਗੀਤ? ਸਾਰੇ ਜਣੇ ਰਲ ਕੇ। ਇਕ ਦੋ ਤਿੰਨ ਚਾਰ,'' ਅਤੇ ਉਸ ਮੁੜ ਤਾਲ ਦੇਣਾ ਸ਼ੁਰੂ ਕਰ ਦਿੱਤਾ।

ਤੋਤੋ-ਚਾਨ ਨੂੰ ਇਹ ਗੀਤ ਵੀ ਨਹੀਂ ਸੀ ਆਉਂਦਾ। ਜਦ ਬੱਚਿਆਂ ਨੇ ਉਹ ਵੀ ਮੁਕਾ ਲਿਆ, ਤਦ ਉਸ ਫ਼ੌਜੀ ਨੇ, ਜਿਸ ਦੇ ਮੰਜੇ ਤੇ ਤੋਤੋ-ਚਾਨ ਬੈਠੀ ਸੀ, ਉਸ ਦੇ ਸਿਰ ਤੇ ਹੱਥ ਫੇਰਦਿਆਂ ਪੁੱਛਿਆ, ''ਤੂੰ ਕੋਈ ਗੀਤ ਨਹੀਂ ਗਾਇਆ।''

ਤੋਤੋ-ਚਾਨ ਨੂੰ ਇਹ ਗੱਲ ਬਹੁਤ ਮਹਿਸੂਸ ਹੋਈ। ਉਹ ਫ਼ੌਜੀਆਂ ਦਾ ਦਿਲ ਲਾਉਣ ਆਈ ਸੀ। ਅਤੇ ਉਸ ਨੇ ਉਨ੍ਹਾਂ ਨੂੰ ਇਕ ਵੀ ਗੀਤ ਨਹੀਂ ਸੀ ਸੁਣਾਇਆ। ਉਹ ਉਠ ਖੜੀ ਹੋਈ ਅਤੇ ਮੰਜੇ ਤੋਂ ਕੁਝ ਦੂਰ ਖੜੋ ਕੇ ਬੜੀ ਦਲੇਰੀ ਨਾਲ ਬੋਲੀ, ''ਠੀਕ ਏ। ਹੁਣ ਮੈਂ ਤੁਹਾਨੂੰ ਉਹ ਗੀਤ ਸੁਣਾਉਂਦੀ ਹਾਂ, ਜੋ ਮੈਨੂੰ ਆਉਂਦਾ ਹੈ।''

ਹੁਣ ਉਹ ਚੀਜ਼ ਵਾਪਰਨ ਵਾਲੀ ਸੀ ਜੋ ਕਿ ਤੈਅਸ਼ੁਦਾ ਪ੍ਰੋਗਰਾਮ ਤੋਂ ਹਟ ਕੇ ਸੀ।

''ਤੂੰ ਕੀ ਸੁਣਾਉਣ ਲੱਗੀ ਏਂ?'' ਅਧਿਆਪਕ ਨੇ ਪੁੱਛਿਆ। ਪਰ ਤੋਤੋ-ਚਾਨ ਪਹਿਲਾਂ ਹੀ ਡੂੰਘਾ ਸਾਹ ਖਿੱਚ ਕੇ ਗਾਉਣਾ ਸ਼ੁਰੂ ਕਰਨ ਹੀ ਵਾਲੀ ਸੀ। ਉਸ ਨੇ ਉਸ ਨੂੰ ਨਾ ਰੋਕਣ ਦਾ ਮਨ ਬਣਾ ਲਿਆ।

ਤੋਤੋ-ਚਾਨ ਕਿਉਂਜੋ ਤੋਮੋਇ ਦੀ ਨੁਮਾਇੰਦਗੀ ਕਰ ਰਹੀ ਸੀ, ਉਸ ਨੇ ਤੋਮੋਇ ਦਾ ਸਭ ਤੋਂ ਵੱਧ ਜਾਣਿਆ-ਪਛਾਣਿਆ ਗੀਤ ਸੁਣਾਉਣ ਦਾ ਮਨ ਬਣਾ ਲਿਆ। ਉਸ ਡੂੰਘਾ ਸਾਹ ਭਰ ਕੇ, ਗਾਉਣਾ ਸ਼ੁਰੂ ਕੀਤਾ :

ਚਿੱਥੋ, ਚਿੱਥੋ, ਚੰਗੀ ਤਰ੍ਹਾਂ ਚਿੱਥ ਕੇ ਖਾਓ
ਜੋ ਕੁਝ ਵੀ ਤੁਸੀਂ ਹੈ ਖਾਣਾ. . .

ਕੁਝ ਬੱਚੇ ਤਾਂ ਇਹ ਸੁਣ ਕੇ ਹੱਸਣ ਲੱਗੇ। ਦੂਜਿਆਂ ਨੇ ਨਾਲ ਦਿਆਂ ਨੂੰ ਪੁੱਛਿਆ, ''ਇਹ ਕਿਹੜਾ ਗੀਤ ਏ? ਇਹ ਕਿਹੜਾ ਗਾਣਾ ਏ?'' ਅਧਿਆਪਕ ਨੇ ਤਾਲ ਦੇਣ ਦਾ ਜਤਨ ਕੀਤਾ, ਪਰ ਇਹ ਸਮਝ ਵਿਚ ਨਾ ਆਉਣ ਕਰਕੇ ਕਿ ਉਹ ਕੀ ਕਰੇ, ਉਸ ਦੀਆਂ ਬਾਹਾਂ ਹਵਾ 'ਚ ਹੀ ਲਟਕੀਆਂ ਰਹਿ ਗਈਆਂ।

ਤੋਤੋ-ਚਾਨ ਵੀ ਘਬਰਾ ਜਿਹੀ ਗਈ, ਪਰ ਉਸ ਨੇ ਫੇਰ ਵੀ ਵਾਹ ਲਾ ਕੇ ਉਹ ਸੁਣਾ ਹੀ ਦਿੱਤਾ :

ਚਿੱਥੋ ਉਸ ਨੂੰ, ਫੇਰ ਚਿੱਥੋ ਉਸ ਨੂੰ, ਚਿੱਥੋ ਮੁੜ ਚਿੱਥੋ ਉਸ ਨੂੰ
ਆਪਣੇ ਚੌਲ ਤੇ ਮੱਛੀ, ਮੀਟ,
ਸਭ ਕੁਝ ਤੁਸੀਂ ਚਿੱਥ ਕੇ ਖਾਓ!

ਗਾਣਾ ਮੁਕਾ ਕੇ ਤੋਤੋ-ਚਾਨ ਨੇ ਸਿਰ ਝੁਕਾ ਕੇ ਸਲਾਮ ਕੀਤੀ। ਜਦ ਉਸ ਨੇ ਆਪਣਾ ਸਿਰ ਉਤਾਂਹ ਕੀਤਾ ਉਸ ਨੂੰ ਇਹ ਦੇਖ ਕੇ ਹੈਰਾਨੀ ਹੋਈ ਕਿ ਉਸ ਫ਼ੌਜੀ ਦੀਆਂ ਗੱਲ੍ਹਾਂ 'ਤੇ ਅੱਥਰੂ ਵਹਿ ਰਹੇ ਸਨ। ਉਸ ਦੇ ਮਨ ਵਿਚ ਆਈ ਕਿ ਸ਼ਾਇਦ ਉਸ ਕੋਲੋਂ ਕੋਈ ਗ਼ਲਤ ਗੱਲ ਹੋ ਗਈ ਹੈ। ਪਰ ਏਨੇ ਨੂੰ ਉਸ ਦੇ ਡੈਡੀ ਦੀ ਉਮਰ ਨਾਲੋਂ ਜ਼ਰਾ ਕੁ ਵੱਡੇ ਉਸ ਫ਼ੌਜੀ ਨੇ ਉਸ ਦੇ ਸਿਰ 'ਤੇ ਮੁੜ ਹੱਥ ਫੇਰਿਆ ਅਤੇ ਕਿਹਾ, ''ਧੰਨਵਾਦ! ਸ਼ੁਕਰੀਆ!''

ਉਹ ਉਸ ਦੇ ਸਿਰ 'ਤੇ ਹੱਥ ਫੇਰਦਾ ਰਿਹਾ, ਸਿਰ ਨੂੰ ਪਲੋਸਦਾ ਰਿਹਾ ਅਤੇ ਉਸ ਦਾ ਰੋਣਾ ਬੰਦ ਹੋਣ ਵਿਚ ਨਹੀਂ ਸੀ ਆ ਰਿਹਾ। ਏਨੇ ਨੂੰ ਅਧਿਆਪਕ ਜ਼ਰਾ ਕੁ ਨਿੱਘ ਤੇ ਗਰਮ-ਜੋਸ਼ੀ ਨਾਲ ਬੋਲੀ, ਜਿਵੇਂ ਕਿ ਉਹ ਉਸ ਨੂੰ ਖ਼ੁਸ਼ ਕਰਨ ਦਾ ਜਤਨ ਕਰ ਰਹੀ ਹੋਵੇ, ''ਹੁਣ ਆਪਾਂ ਫ਼ੌਜੀਆਂ ਲਈ ਖ਼ਾਸ ਤੌਰ ਤੇ ਲਿਖੀਆਂ ਰਚਨਾਵਾਂ ਸੁਣਾਵਾਂਗੇ।''

ਬੱਚੇ ਵਾਰੋ ਵਾਰੀ ਆਪਣੀਆਂ ਰਚਨਾਵਾਂ ਉੱਚੀ-ਉੱਚੀ ਸੁਣਾਉਣ ਲੱਗੇ। ਤੋਤੋ-ਚਾਨ ਨੇ ਆਪਣੇ ਫ਼ੌਜੀ ਵਲ ਤੱਕਿਆ। ਉਸ ਦਾ ਨੱਕ ਤੇ ਅੱਖਾਂ ਲਾਲ ਸਨ, ਪਰ ਉਹ ਮੁਸਕਰਾ ਰਿਹਾ ਸੀ। ਤੋਤੋ-ਚਾਨ ਵੀ ਜਵਾਬ ਵਿਚ ਮੁਸਕਰਾਈ ਅਤੇ ਉਸ ਨੇ ਆਪਣੇ ਮਨ ਵਿਚ ਸੋਚਿਆ, ''ਚਲੋ, ਫ਼ੌਜੀ ਮੁਸਕਰਾਇਆ ਤਾਂ ਸਹੀ!''

ਫ਼ੌਜੀ ਦੀਆਂ ਅੱਖਾਂ ਕਿਉਂ ਭਰ ਆਈਆਂ ਸਨ, ਇਸ ਬਾਰੇ ਸਿਰਫ਼ ਉਹ ਹੀ ਜਾਣਦਾ ਸੀ। ਹੋ ਸਕਦੈ ਉਸ ਦੀ ਕੋਈ ਤੋਤੋ-ਚਾਨ ਵਰਗੀ ਛੋਟੀ ਜਿਹੀ ਬੱਚੀ ਹੋਵੇ। ਜਾਂ ਸ਼ਾਇਦ ਉਸ ਦੇ ਪੂਰਾ ਤਾਣ ਲਾ ਕੇ ਗਾਏ ਗੀਤ ਨੇ ਉਸ ਦੇ ਮਨ ਨੂੰ ਟੁੰਬਿਆ ਹੋਵੇ। ਜਾਂ ਸ਼ਾਇਦ ਇਸ ਦਾ ਕਾਰਣ ਜੰਗ ਦੇ ਮੋਰਚੇ ਉਪਰ ਉਸ ਦਾ ਆਪਣਾ ਤਜਰਬਾ ਹੋਵੇ। ਉਸ ਦੀ ਵਜ੍ਹਾ ਨਾਲ ਉਹ ਜਾਣਦਾ ਸੀ ਕਿ ਉਹ ਸਾਰੇ ਭੁੱਖ-ਮਰੀ ਅਤੇ ਕਾਲ ਦੇ ਕਿੰਨੇ ਨੇੜੇ ਪੁੱਜ ਚੁੱਕੇ ਸਨ, ਅਤੇ ਉਹ ਉਸ ਨਿੱਕੀ ਜਿਹੀ ਕੁੜੀ ਦੇ ਗੀਤ ''ਚਿੱਥੋ, ਚੰਗੀ ਤਰ੍ਹਾਂ ਚਿੱਥ ਕੇ ਖਾਓ'' ਬਾਰੇ ਸੋਚ ਰਿਹਾ ਹੋਵੇ ਜਦ ਕਿ ਛੇਤੀ ਹੀ ਉਥੇ ਚਿੱਥਣ ਲਈ ਕੋਈ ਚੀਜ਼ ਨਹੀਂ ਸੀ ਰਹਿ ਜਾਣੀ। ਸ਼ਾਇਦ ਇਸ ਸੋਚ ਨੇ ਹੀ ਉਸ ਦੇ ਮਨ ਵਿਚ ਉਦਾਸੀ ਭਰ ਦਿੱਤੀ ਹੋਵੇ। ਉਸ ਫ਼ੌਜੀ ਨੂੰ ਸ਼ਾਇਦ ਇੰਜ ਮਹਿਸੂਸ ਹੋਇਆ ਹੋਵੇ ਕਿ ਜਲਦੀ ਹੀ ਇਨ੍ਹਾਂ ਬੱਚਿਆਂ ਨੇ ਭਿਆਨਕ ਘਟਨਾਵਾਂ ਦੀ ਲਪੇਟ ਵਿਚ ਆ ਜਾਣਾ ਹੈ।

ਆਪਣੀਆਂ ਰਚਨਾਵਾਂ ਪੜ੍ਹਨ ਵਾਲੇ ਬੱਚਿਆਂ ਨੂੰ ਸ਼ਾਇਦ ਉਦੋਂ ਇਸ ਦਾ ਇਹਸਾਸ ਨਹੀਂ ਸੀ, ਪਰ ਸ਼ਾਂਤ ਮਹਾਂਸਾਗਰ ਦੀ ਜੰਗ ਪਹਿਲਾਂ ਹੀ ਕਾਫ਼ੀ ਭਖ ਚੁੱਕੀ ਸੀ।

# ਸਿਹਤ ਦਾ ਸੱਕ

ਦਰਵਾਜ਼ੇ ਉਪਰ ਖੜੇ ਬੰਦੇ ਨੂੰ ਜਿਸ ਦੀ ਉਹ ਹੁਣ ਚੰਗੀ ਤਰ੍ਹਾਂ ਜਾਣੂ ਹੋ ਗਈ ਸੀ, ਆਪਣੇ ਗਲੇ ਵਿਚ ਲਟਕਿਆ ਰੇਲਵੇ ਦਾ ਪਾਸ ਵਿਖਾ ਕੇ ਤੋਤੋ-ਚਾਨ ਜੀਯੂਗਾਉਕਾ ਸਟੇਸ਼ਨ ਤੋਂ ਬਾਹਰ ਆਈ।

ਉਥੇ ਬੜੀ ਦਿਲਚਸਪ ਗੱਲ ਹੋ ਰਹੀ ਸੀ। ਇਕ ਨੌਜਵਾਨ ਕਿਸੇ ਬਿਰਛ ਦੇ ਸੱਕਾਂ ਦੇ ਵੱਡੇ ਢੇਰ ਪਿੱਛੇ ਇਕ ਚਟਾਈ ਉਪਰ ਚੌਕੜੀ ਮਾਰ ਕੇ ਬੈਠਾ ਸੀ। ਪੰਜ ਛੇ ਬੰਦੇ ਉਸ ਦੇ ਦੁਆਲੇ ਖੜੇ ਉਸ ਨੂੰ ਵੇਖ ਰਹੇ ਸਨ। ਤੋਤੋ-ਚਾਨ ਵੀ ਉਨ੍ਹਾਂ ਵਿਚ ਜਾ ਸ਼ਾਮਲ ਹੋਈ। ਉਸ ਸਮੇਂ ਉਹ ਨੌਜਵਾਨ ਕਹਿ ਰਿਹਾ ਸੀ, ''ਹੁਣ ਮੇਰੇ ਵਲ ਧਿਆਨ ਨਾਲ ਵੇਖੋ, ਮੇਰੇ ਵਲ ਧਿਆਨ ਦਿਓ।'' ਤੋਤੋ-ਚਾਨ ਨੂੰ ਰੁਕਦੇ ਵੇਖ ਕੇ ਉਹ ਬੋਲਿਆ, ''ਸਿਹਤ ਸਾਡੇ ਲਈ ਸਭ ਤੋਂ ਵਧ ਅਹਿਮ ਚੀਜ਼ ਹੈ। ਜਦ ਵੀ ਤੁਸੀਂ ਸਵੇਰੇ ਉਠਦੇ ਸਾਰ ਹੀ ਇਹ ਜਾਣਨਾ ਚਾਹੋ ਕਿ ਤੁਸੀਂ ਤੰਦਰੁਸਤ ਹੋ ਜਾਂ ਨਹੀਂ, ਇਹ ਸ਼ੱਕ ਤੁਹਾਨੂੰ ਦੱਸ ਸਕਦਾ ਹੈ। ਤੁਹਾਡਾ ਕੰਮ ਏਨਾ ਹੀ ਹੈ ਕਿ ਹਰ ਰੋਜ਼ ਸਵੇਰੇ ਤੁਸੀਂ ਇਸ ਨੂੰ ਜ਼ਰਾ ਕੁ ਚਬਾਓ। ਜੇ ਇਸ ਦਾ ਸਵਾਦ ਕੌੜਾ ਹੋਇਆ ਤਦ ਇਸ ਦਾ ਮਤਲਬ ਹੋਏਗਾ ਕਿ ਤੁਹਾਡੀ ਤਬੀਅਤ ਠੀਕ ਨਹੀਂ ਹੈ। ਜੇ ਇਸ ਦਾ ਸਵਾਦ ਕੌੜਾ ਨਾ ਹੋਵੇ, ਤੁਹਾਨੂੰ ਪਤਾ ਲੱਗ ਜਾਏਗਾ ਕਿ ਤੁਸੀਂ ਠੀਕ ਠਾਕ ਹੋ। ਤੁਹਾਨੂੰ ਕੋਈ ਬਿਮਾਰੀ ਨਹੀਂ। ਤੁਸੀਂ ਠੀਕ-ਠਾਕ ਹੋ ਜਾਂ ਨਹੀਂ, ਇਹ ਦਰਸਾਉਣ ਵਾਲੇ ਸੱਕ ਦੀ ਕੀਮਤ ਸਿਰਫ਼ ਵੀਹ ਸੈਨ ਹੈ! ਆਓ, ਭਾਈ ਸਾਹਿਬ, ਕੀ ਤੁਸੀਂ ਜ਼ਰਾ ਇਸ ਨੂੰ ਚੱਖ ਕੇ ਵੇਖਣ ਦੀ ਖੇਚਲ ਕਰੋਗੇ?''

ਉਸ ਨੇ ਜ਼ਰਾ ਕੁ ਪਤਲੇ ਬੰਦੇ ਨੂੰ ਉਹ ਸੱਕ ਫੜਾਇਆ, ਜਿਸ ਨੇ ਜ਼ਰਾ ਝਿਜਕਦੇ ਹੋਏ ਆਪਣੇ ਦੰਦਾਂ ਨਾਲ ਉਸ ਨੂੰ ਟੁੱਕਿਆ। ਉਸ ਨੇ ਆਪਣੀ ਧੌਣ ਇਕ ਪਾਸੇ ਝੁਕਾ ਕੇ ਉਸ ਬਾਰੇ ਜ਼ਰਾ ਸੋਚਿਆ।

''ਜਾਪਦੈ. . . ਇਹ ਥੋੜ੍ਹਾ. . .ਓਹੋ. . .ਕੌੜਾ ਈ ਏ।''

ਨੌਜਵਾਨ ਇਹ ਕਹਿੰਦੇ ਹੋਏ ਉਠ ਖਲੋਤਾ, ''ਜਨਾਬ, ਤੁਹਾਨੂੰ ਜ਼ਰੂਰ ਕੋਈ ਰੋਗ ਹੈ। ਤੁਹਾਨੂੰ ਧਿਆਨ ਦੇਣਾ ਚਾਹੀਦਾ ਹੈ। ਪਰ ਫਿਕਰ ਨਾ ਕਰੋ, ਹਾਲੀ ਇਸ ਨੇ ਗੰਭੀਰ ਸ਼ਕਲ ਅਖ਼ਤਿਆਰ ਨਹੀਂ ਕੀਤੀ। ਤੁਸੀਂ ਕਿਹਾ ਏ ਨਾ ਕਿ ਇਹ ਸੱਕ ਮਾਸਾ ਕੁ ਕੌੜੀ ਲੱਗੀ ਹੈ। ਹੁਣ ਬੀਬੀ ਜੀ, ਤੁਸੀਂ ਇਹ ਲਵੋਗੇ, ਜ਼ਰਾ ਕਿਰਪਾ ਕਰ ਕੇ ਚਿੱਥ ਵੇਖੋ?'' ਇਕ ਝੋਲੇ ਵਾਲੀ ਬੀਬੀ ਨੇ ਇਕ ਵੱਡਾ ਸਾਰਾ ਸੱਕ ਲਿਆ ਅਤੇ ਉਸ ਨੂੰ ਜ਼ੋਰ ਨਾਲ ਚਿੱਥਿਆ। ਉਸ ਨੇ ਖਿੜਦੇ ਹੋਏ ਐਲਾਨ ਕੀਤਾ, ''ਵੀਰਾ, ਇਹ ਤਾਂ ਉੱਕਾ ਕੌੜਾ ਨਹੀਂ ਸੀ!''

''ਵਧਾਈਆਂ, ਬੀਬੀ ਜੀ,'' ਬੰਦਾ ਬੋਲਿਆ। ''ਤੁਸੀਂ ਸਚਮੁੱਚ ਬੜੇ ਤੰਦਰੁਸਤ ਹੋ।'' ਫੇਰ ਉਸ ਨੇ ਆਵਾਜ਼ ਉੱਚੀ ਕਰਦੇ ਹੋਏ ਕਿਹਾ, ''ਸਿਰਫ਼ ਵੀਹ ਸੈਨ! ਵੀਹ

ਸੈਨ! ਰੋਜ਼ਾਨਾ ਇਹ ਵੇਖਣ ਲਈ ਕਿ ਤੁਸੀਂ ਠੀਕ ਹੋ ਜਾਂ ਨਹੀਂ ਇਹ ਸਿਰਫ਼ ਵੀਹ ਸੈਨ ਵਿਚ ਲਓ। ਇਹ ਵਧੀਆ ਸੌਦਾ ਜੇ!''

ਤੋਤੋ-ਚਾਨ ਵੀ ਉਸ ਭੂਰੇ ਰੰਗ ਦੇ ਸੱਕ ਨੂੰ ਇਕ ਚੱਕ ਵੱਢ ਕੇ ਵੇਖਣਾ ਚਾਹੁੰਦੀ ਸੀ, ਪਰ ਸ਼ਰਮ ਦੀ ਮਾਰੀ ਉਹ ਮੰਗ ਨਾ ਸਕੀ। ਸਗੋਂ ਉਸ ਨੇ ਪੁੱਛਿਆ, ''ਸਕੂਲੇ ਛੁੱਟੀ ਹੋਣ ਤਕ ਤੁਸੀਂ ਏਥੇ ਹੀ ਹੋਵੋਗੇ ਨਾ?''

''ਜ਼ਰੂਰ'', ਉਸ ਬੰਦੇ ਨੇ ਉਸ ਸਕੂਲੀ ਕੁੜੀ ਵਲ ਵੇਖਦੇ ਹੋਏ ਕਿਹਾ।

ਤੋਤੋ-ਚਾਨ ਸਕੂਲ ਵਲ ਨੂੰ ਦੌੜੀ। ਉਸ ਦਾ ਬਸਤਾ ਉਸ ਦੀ ਪਿੱਠ ਉਪਰ ਲਟਕ ਰਿਹਾ ਸੀ। ਉਹ ਹੋਰ ਦੇਰ ਨਹੀਂ ਸੀ ਕਰਨਾ ਚਾਹੁੰਦੀ, ਕਿਉਂਜੋ ਉਸ ਨੇ ਸਕੂਲ ਲੱਗਣ ਤੋਂ ਪਹਿਲਾਂ ਕੁਝ ਕਰਨਾ ਸੀ। ਜਮਾਤ ਵਿਚ ਪਹੁੰਚਣ ਸਾਰ ਹੀ ਉਸ ਨੇ ਬੱਚਿਆਂ ਤੋਂ ਕੁਝ ਪੁੱਛਣਾ ਸੀ।

''ਕੀ ਮੈਨੂੰ ਕੋਈ ਵੀਹ ਸੈਨ ਉਧਾਰ ਦੇ ਸਕਦਾ ਹੈ?''

ਪਰ ਕਿਸੇ ਕੋਲ ਵੀਹ ਸੈਨ ਨਹੀਂ ਸਨ। ਚਾਕਲੇਟ ਦੇ ਲੰਮੇ ਪੈਕਟ ਸਿਰਫ਼ ਦਸ ਸੈਨ ਦੇ ਆਉਂਦੇ ਸਨ। ਇਹ ਰਕਮ ਕੋਈ ਬਹੁਤੀ ਤਾਂ ਨਹੀਂ ਸੀ। ਪਰ ਕਿਸੇ ਕੋਲੋਂ ਵੀਹ ਸੈਨ ਨਹੀਂ ਸਨ ਨਿਕਲੇ।



''ਕੀ ਮੈਂ ਆਪਣੇ ਮਾਪਿਆਂ ਤੋਂ ਮੰਗਾਂ?'' ਮੀਓ-ਚਾਨ ਨੇ ਪੁੱਛਿਆ।

ਅਜਿਹੇ ਮੌਕੇ ਤੇ ਮੀਓ-ਚਾਨ ਦਾ ਮੁੱਖ ਅਧਿਆਪਕ ਦੀ ਧੀ ਹੋਣਾ ਬੜਾ ਕੰਮ ਆਉਂਦਾ ਸੀ। ਮੀਓ-ਚਾਨ ਦਾ ਘਰ ਹਾਲ ਕਮਰੇ ਦੇ ਬਿਲਕੁਲ ਨਾਲ ਸੀ। ਏਦਾਂ ਜਾਪਦਾ ਸੀ ਜਿਵੇਂ ਉਸ ਦੀ ਮਾਂ ਸਕੂਲ ਵਿਚ ਹੀ ਰਹਿੰਦੀ ਹੋਵੇ।

''ਡੈਡੀ ਨੇ ਕਿਹੈ ਕਿ ਉਹ ਪੈਸੇ ਤੈਨੂੰ ਦੇ ਦੇਣਗੇ,'' ਦੁਪਹਿਰ ਦੇ ਖਾਣੇ ਸਮੇਂ ਉਸ ਨੇ ਤੋਤੋ-ਚਾਨ ਨੂੰ ਕਿਹਾ, ''ਪਰ ਉਹ ਜਾਣਨਾ ਚਾਹੁੰਦੇ ਸਨ ਕਿ ਇਹ ਤੈਨੂੰ ਕਾਹਦੇ ਲਈ ਚਾਹੀਦੇ ਹਨ।''

ਤੋਤੋ-ਚਾਨ ਦਫ਼ਤਰ ਵਲ ਨੂੰ ਹੋਈ।

''ਤੁਹਾਨੂੰ ਵੀਹ ਸੈਨ ਚਾਹੀਦੇ ਹਨ,'' ਉਨ੍ਹਾਂ ਨੇ ਆਪਣੀਆਂ ਐਨਕਾਂ ਲਾਹੁੰਦੇ ਹੋਏ ਕਿਹਾ। ''ਤੁਹਾਨੂੰ ਇਹ ਕਾਹਦੇ ਲਈ ਚਾਹੀਦੇ ਹਨ?''

''ਮੈਂ ਇਕ ਸੱਕ ਖ਼ਰੀਦਣਾ ਚਾਹੁੰਦੀ ਹਾਂ, ਜਿਸ ਨਾਲ ਪਤਾ ਲੱਗ ਜਾਂਦਾ ਹੈ ਕਿ ਕੋਈ ਜਣਾ ਬਿਮਾਰ ਹੈ ਜਾਂ ਨਹੀਂ,'' ਉਸ ਨੇ ਝਟ ਜਵਾਬ ਦਿਤਾ। ਮੁੱਖ ਅਧਿਆਪਕ ਦੀ ਉਤਸੁਕਤਾ ਜਾਗ ਪਈ।

''ਉਹ ਸੱਕ ਕਿਥੇ ਵਿਕਦੇ ਹਨ?''

''ਸਟੇਸ਼ਨ ਸਾਹਮਣੇ,'' ਉਸ ਨੇ ਕਾਹਲੀ ਨਾਲ ਜਵਾਬ ਦਿੱਤਾ।

''ਠੀਕ ਏ,'' ਮੁੱਖ ਅਧਿਆਪਕ ਨੇ ਕਿਹਾ, ''ਜੇ ਖ਼ਰੀਦਣਾ ਚਾਹੁੰਦੀ ਏਂ ਤਾਂ ਖ਼ਰੀਦ ਲਵੀਂ। ਪਰ ਮੈਨੂੰ ਵੀ ਜ਼ਰਾ ਚਖਾ ਲਵੀਂ, ਉਸ ਦਾ ਸਵਾਦ ਚਖਾਏਂਗੀ ਨਾ?''

ਉਨ੍ਹਾਂ ਨੇ ਆਪਣੀ ਜੈਕਟ ਦੀ ਜੇਬ ਵਿਚੋਂ ਇਕ ਬਟੂਆ ਕੱਢਿਆ ਅਤੇ ਵੀਹ ਸੈਨ ਤੋਤੋ-ਚਾਨ ਦੀ ਤਲੀ ਤੇ ਟਿਕਾ ਦਿੱਤੇ।

''ਬਹੁਤ ਬਹੁਤ ਸ਼ੁਕਰੀਆ! ਤੋਤੋ-ਚਾਨ ਬੋਲੀ। ''ਮੈਂ ਮਾਂ ਕੋਲੋਂ ਪੈਸੇ ਲਿਆ ਕੇ ਤੁਹਾਨੂੰ ਮੋੜ ਦੇਵਾਂਗੀ। ਉਹ ਹਮੇਸ਼ਾ ਮੈਨੂੰ ਕਿਤਾਬਾਂ ਲਈ ਪੈਸੇ ਦੇ ਦਿੰਦੀ ਹੈ। ਜੇ ਮੈਂ ਕੋਈ ਹੋਰ ਚੀਜ਼ ਖ਼ਰੀਦਣੀ ਚਾਹਵਾਂ ਉਸ ਬਾਰੇ ਪਹਿਲਾਂ ਪੁੱਛਣਾ ਪੈਂਦਾ ਹੈ, ਪਰ ਸਿਹਤ ਦਾ ਸੱਕ ਤਾਂ ਅਜਿਹੀ ਚੀਜ਼ ਹੈ ਜਿਸ ਦੀ ਹਰੇਕ ਜਣੇ ਨੂੰ ਲੋੜ ਹੈ। ਇਸ ਕਰਕੇ ਮੈਨੂੰ ਯਕੀਨ ਹੈ ਕਿ ਉਹ ਇਸ ਦੇ ਖ਼ਰੀਦਣ ਦਾ ਬੁਰਾ ਨਹੀਂ ਮੰਨੇਗੀ।''

ਜਦ ਛੁੱਟੀ ਹੋਈ, ਤੋਤੋ-ਚਾਨ ਆਪਣੀ ਮੁੱਠੀ ਵਿਚ ਵੀਹ ਸੈਨ ਘੁੱਟੀ ਕਾਹਲੀ ਨਾਲ ਸਟੇਸ਼ਨ ਵਲ ਨੂੰ ਹੋਈ। ਉਹ ਬੰਦਾ ਹਾਲੀ ਓਥੇ ਹੀ ਸੀ, ਅਤੇ ਆਪਣੀ ਚੀਜ਼ ਬਾਰੇ ਉੱਚੀ ਉੱਚੀ ਹੋਕਾ ਦੇ ਰਿਹਾ ਸੀ। ਜਦ ਉਸ ਨੇ ਤੋਤੋ-ਚਾਨ ਦੇ ਹੱਥ ਵਿਚ ਵੀਹ ਸੈਨ ਤੱਕੇ, ਉਹਦੀਆਂ ਵਰਾਛਾਂ ਖਿੜ ਗਈਆਂ।

''ਬੀਬੀ ਰਾਣੀ! ਤੇਰੇ ਮਾਤਾ ਅਤੇ ਪਿਤਾ ਬੜੇ ਖ਼ੁਸ਼ ਹੋਣਗੇ।''

''ਰੌਕੀ ਵੀ,'' ਤੋਤੋ-ਚਾਨ ਬੋਲੀ।

''ਰੌਕੀ ਕੌਣ ਏ?'' ਉਸ ਬੰਦੇ ਨੇ ਤੋਤੋ-ਚਾਨ ਲਈ ਇਕ ਸੱਕ ਚੁੱਕਦੇ ਹੋਏ ਪੁੱਛਿਆ।

''ਉਹ ਸਾਡਾ ਕੁੱਤਾ ਏ। ਜਰਮਨ ਨਸਲ ਦਾ ਏ।''

ਉਹ ਬੰਦਾ ਜ਼ਰਾ ਰੁਕਿਆ ਅਤੇ ਇਕ ਮਿੰਟ ਲਈ ਸੋਚ ਕੇ ਬੋਲਿਆ, ''ਕੁੱਤੇ.

ਠੀਕ ਏ, ਮੇਰਾ ਖ਼ਿਆਲ ਏ ਇਹ ਕੁੱਤੇ 'ਤੇ ਵੀ ਅਸਰ ਕਰੇਗਾ। ਖ਼ੈਰ ਜੇਕਰ ਇਹ ਸੱਕ ਕੌੜਾ ਹੋਇਆ, ਉਸ ਨੂੰ ਇਹ ਪਸੰਦ ਨਹੀਂ ਆਉਣ ਲੱਗਾ ਅਤੇ ਇਸ ਦਾ ਮਤਲਬ ਹੋਏਗਾ ਕਿ ਉਹ ਬਿਮਾਰ ਏ।''

ਉਸ ਨੇ ਇਕ ਇੰਚ ਚੌੜਾ ਅਤੇ ਛੇ ਇੰਚ ਲੰਮਾ ਇਕ ਸੱਕ ਚੁਣਿਆ।

''ਅਹਿ ਲਵੋ ਜੀ। ਰੋਜ਼ ਸਵੇਰੇ ਥੋੜ੍ਹਾ ਜਿਹਾ ਟੁੱਕ ਕੇ ਵੇਖੋ ਅਤੇ ਜੇਕਰ ਉਹ ਕੌੜਾ ਲੱਗੇ ਤਦ ਤੁਸੀਂ ਸਮਝੋ ਕਿ ਤੁਸੀਂ ਬਿਮਾਰ ਹੋ। ਜੇ ਏਦਾਂ ਨਾ ਲੱਗੇ, ਤੁਸੀਂ ਚੰਗੇ ਭਲੇ ਹੋ, ਤਿਆਰ-ਬਰ-ਤਿਆਰ।''

ਤੋਤੋ-ਚਾਨ ਉਸ ਅਮੁੱਲੇ ਸੱਕ ਨੂੰ ਅਖ਼ਬਾਰ ਵਿਚ ਵਲ੍ਹੇਟ ਕੇ ਚੰਗੀ ਤਰ੍ਹਾਂ ਸੰਭਾਲ ਕੇ ਘਰ ਲੈ ਗਈ। ਉਥੇ ਪੁੱਜ ਕੇ ਸਭ ਤੋਂ ਪਹਿਲਾਂ ਜੋ ਕੰਮ ਉਸ ਨੇ ਕੀਤਾ, ਉਹ ਉਸ ਨੂੰ ਇਕ ਮੁੱਚ ਮਾਰਨਾ ਸੀ। ਉਹ ਸੁੱਕਾ ਅਤੇ ਖੁਰਦਰਾ ਸੀ, ਪਰ ਕੌੜਾ ਨਹੀਂ ਸੀ। ਅਸਲ ਵਿਚ ਉਸ ਦਾ ਕੋਈ ਸਵਾਦ ਹੀ ਨਹੀਂ ਸੀ।

''ਬੱਲੇ, ਬੱਲੇ! ਮੈਂ ਤੰਦਰੁਸਤ ਹਾਂ!''

''ਉਹ ਤਾਂ ਤੂੰ ਹੈਂ ਹੀ,'' ਮਾਂ ਮੁਸਕਰਾਉਂਦੀ ਹੋਈ ਬੋਲੀ। ''ਕਿਉਂ ਕੀ ਗੱਲ ਏ?''

ਤੋਤੋ-ਚਾਨ ਨੇ ਮਾਂ ਨੂੰ ਪੂਰੀ ਗੱਲ ਦੱਸੀ। ਮਾਂ ਨੇ ਵੀ ਸੱਕ ਦਾ ਇਕ ਟੁਕੜਾ ਚੱਖ ਕੇ ਵੇਖਿਆ।

''ਇਹ ਕੌੜਾ ਨਹੀਂ''

''ਫੇਰ ਤਾਂ ਮਾਂ ਤੂੰ ਵੀ ਤੰਦਰੁਸਤ ਏਂ!''

ਇਸ ਪਿਛੋਂ ਤੋਤੋ-ਚਾਨ, ਰੌਕੀ ਕੋਲ ਗਈ ਅਤੇ ਸੱਕ ਉਸ ਦੀ ਬੂਥੀ ਕੋਲ ਕੀਤਾ। ਪਹਿਲਾਂ ਤੇ ਰੌਕੀ ਨੇ ਉਸ ਨੂੰ ਸੁੰਘਿਆ। ਫੇਰ ਉਸ ਨੂੰ ਚੱਟਿਆ।

ਇਸ ਨੂੰ ਤਾਂ ਚਿੱਥਣਾ ਪੈਣਾ ਏ, ਤੋਤੋ-ਚਾਨ ਬੋਲੀ, ''ਫੇਰ ਤੈਨੂੰ ਪਤਾ ਲੱਗੂ ਕਿ ਤੂੰ ਠੀਕ ਠਾਕ ਏਂ ਜਾਂ ਨਹੀਂ।''

ਪਰ ਰੌਕੀ ਨੇ ਉਸ ਨੂੰ ਦੰਦੀ ਵੱਢਣ ਦਾ ਕੋਈ ਜਤਨ ਨਾ ਕੀਤਾ। ਉਹ ਸਿਰਫ਼ ਆਪਣੇ ਮੰਜੇ ਨਾਲ ਆਪਣੇ ਕੰਨ ਦੇ ਪਿਛਲੇ ਪਾਸੇ ਖੁਰਕਦਾ ਰਿਹਾ। ਤੋਤੋ-ਚਾਨ ਨੇ ਸੱਕ ਉਸ ਦੇ ਮੂੰਹ ਦੇ ਹੋਰ ਕੋਲ ਕੀਤਾ।

''ਚਲ ਬਈ, ਵੱਢ ਦੰਦੀ! ਜੇ ਤੇਰੀ ਤਬੀਅਤ ਠੀਕ ਨਾ ਹੋਈ ਤਾਂ ਬਹੁਤ ਮਾੜੀ ਗੱਲ ਹੋਏਗੀ।''

ਰੌਕੀ ਨੇ ਸੱਕ ਦਾ ਇਕ ਛੋਟਾ ਜਿਹਾ ਟੋਟਾ ਝਕਦੇ ਝਕਦੇ ਦੰਦੀ ਨਾਲ ਤੋੜ ਲਿਆ। ਉਸ ਨੇ ਫੇਰ ਉਸ ਨੂੰ ਸੁੰਘਿਆ, ਪਰ ਉਹ ਉਸ ਨੂੰ ਕੋਈ ਖ਼ਾਸ ਭੈੜਾ ਨਹੀਂ ਸੀ ਲੱਗਾ। ਉਸ ਨੇ ਮੂੰਹ ਖੋਲ੍ਹ ਕੇ ਉਬਾਸੀ ਲਈ।

''ਵਾਹ ਬਈ! ਰੌਕੀ ਵੀ ਬਿਲਕੁਲ ਠੀਕ ਠਾਕ ਹੈ!''

ਅਗਲੀ ਸਵੇਰ ਮਾਂ ਨੇ ਤੋਤੋ-ਚਾਨ ਨੂੰ ਵੀਹ ਸੈਨ ਦਿੱਤੇ। ਉਹ ਸਿੱਧੀ ਮੁੱਖ ਅਧਿਆਪਕ ਦੇ ਦਫ਼ਤਰ ਵਿਚ ਗਈ ਅਤੇ ਦਰਖ਼ਤ ਦਾ ਉਹ ਸੱਕ ਉਨ੍ਹਾਂ ਸਾਹਮਣੇ ਜਾ ਰੱਖਿਆ।

ਇਕ ਪਲ ਮੁੱਖ ਅਧਿਆਪਕ ਉਸ ਵਲ ਤੱਕਦੇ ਰਹੇ ਜਿਵੇਂ ਕਹਿ ਰਹੇ ਹੋਣ, ''ਇਹ ਕੀ ਏ?'' ਫੇਰ ਉਨ੍ਹਾਂ ਨੂੰ ਤੋਤੋ-ਚਾਨ ਦੀ ਮੁੱਠੀ ਵਿਚ ਵੀਹ ਸੈਨ ਫੜੇ ਨਜ਼ਰ ਆਏ, ਜੋ ਉਹ ਵਾਪਸ ਕਰਨ ਆਈ ਸੀ ਅਤੇ ਉਨ੍ਹਾਂ ਨੂੰ ਸਾਰੀ ਗੱਲ ਯਾਦ ਆ ਗਈ।

''ਇਸ ਨੂੰ ਜ਼ਰਾ ਟੁੱਕ ਕੇ ਵੇਖੋ'', ਤੋਤੋ-ਚਾਨ ਨੇ ਕਿਹਾ। ''ਜੇ ਇਹ ਕੌੜਾ ਹੋਇਆ, ਇਸ ਦਾ ਮਤਲਬ ਹੈ ਕਿ ਤੁਸੀਂ ਬਿਮਾਰ ਹੋ।''

ਮੁੱਖ ਅਧਿਆਪਕ ਨੇ ਇਕ ਛੋਟਾ ਜਿਹਾ ਟੁਕੜਾ ਲੈ ਕੇ ਚਬਾਇਆ। ਫੇਰ ਉਨ੍ਹਾਂ ਨੇ ਉਸ ਸੱਕ ਨੂੰ ਉਲਟਾ ਪੁਲਟਾ ਕੇ ਧਿਆਨ ਨਾਲ ਵੇਖਿਆ।

''ਕੀ ਇਸ ਦਾ ਸਵਾਦ ਕਸੈਲਾ ਹੈ?'' ਤੋਤੋ-ਚਾਨ ਨੇ ਫ਼ਿਕਰਮੰਦੀ ਨਾਲ, ਮੁੱਖ ਅਧਿਆਪਕ ਦੇ ਚਿਹਰੇ ਵਲ ਵੇਖਦੇ ਹੋਏ ਪੁੱਛਿਆ।

''ਇਸ ਦਾ ਤਾਂ ਕੋਈ ਸਵਾਦ ਹੀ ਨਹੀਂ।''

ਉਨ੍ਹਾਂ ਨੇ ਤੋਤੇ-ਚਾਨ ਨੂੰ ਸੱਕ ਦਾ ਟੋਟਾ ਵਾਪਸ ਫੜਾਉਂਦੇ ਹੋਏ ਕਿਹਾ, ''ਮੈਂ ਬਿਲਕੁਲ ਠੀਕ-ਠਾਕ ਹਾਂ। ਸ਼ੁਕਰੀਆ।''

''ਬੱਲੇ ਬੱਲੇ! ਮੁੱਖ ਅਧਿਆਪਕ ਵੀ ਠੀਕ-ਠਾਕ ਹਨ! ਬੜੀ ਖ਼ੁਸ਼ੀ ਦੀ ਗੱਲ ਹੈ।

ਉਸ ਦਿਨ ਤੋਤੋ-ਚਾਨ ਨੇ ਸਕੂਲ ਵਿਚ ਹਰ ਬੱਚੇ ਨੂੰ ਉਹ ਸੱਕ ਚੱਬਣ ਲਈ ਦਿੱਤਾ। ਇਕ ਵੀ ਬੱਚੇ ਨੂੰ ਉਹ ਕੌੜਾ ਨਾ ਲੱਗਾ। ਇਸ ਦਾ ਮਤਲਬ ਹੈ ਕਿ ਸਾਰੇ ਸਿਹਤਮੰਦ ਸਨ। ਤੋਤੇ-ਚਾਨ ਬਹੁਤ ਖ਼ੁਸ਼ ਸੀ।

ਸਾਰੇ ਬੱਚੇ ਮੁੱਖ ਅਧਿਆਪਕ ਨੂੰ ਦੱਸਣ ਗਏ ਕਿ ਉਨ੍ਹਾਂ ਦੀ ਸਿਹਤ ਠੀਕ ਸੀ, ਅਤੇ ਮੁੱਖ ਅਧਿਆਪਕ ਨੇ ਹਰੇਕ ਬੱਚੇ ਨੂੰ ਜਵਾਬ ਵਿਚ ਕਿਹਾ ਸੀ, ''ਇਹ ਵਧੀਆ ਗੱਲ ਹੈ।''

ਮੁੱਖ ਅਧਿਆਪਕ ਨੂੰ ਸਾਰੀ ਗੱਲ ਪਹਿਲਾਂ ਹੀ ਸਮਝ ਆ ਗਈ ਸੀ। ਉਹ ਮੁਲਕ ਦੇ ਮੱਧ ਵਿਚਲੇ ਗੁੰਮਾ ਜ਼ਿਲ੍ਹੇ ਦੇ ਦਰਿਆ ਦੇ ਕੰਢੇ ਵਸੇ ਇਕ ਪਿੰਡ ਦੇ ਜੰਮਪਲ ਸਨ, ਜਿਥੋਂ ਹਾਰੂਨਾ ਚੋਟੀ ਨਜ਼ਰ ਆਉਂਦੀ ਸੀ। ਉਨ੍ਹਾਂ ਨੂੰ ਪਹਿਲਾਂ ਹੀ ਪਤਾ ਹੋਣਾ ਹੈ ਕਿ ਜਿੰਨਾ ਮਰਜ਼ੀ ਉਸ ਨੂੰ ਚਿੱਥਿਆ ਜਾਵੇ, ਉਹ ਸੱਕ ਕੌੜਾ ਸਵਾਦ ਦੇ ਹੀ ਨਹੀਂ ਸਕਦਾ।

ਪਰ ਮੁੱਖ ਅਧਿਆਪਕ ਨੇ ਸੋਚਿਆ ਕਿ ਇਹ ਚੰਗਾ ਹੀ ਹੈ ਕਿ ਤੋਤੋ-ਚਾਨ ਇਹ ਜਾਣ ਕੇ ਕਿ ਹਰ ਕੋਈ ਤੰਦਰੁਸਤ ਹੈ, ਬੜੀ ਖ਼ੁਸ਼ੀ ਮਹਿਸੂਸ ਕਰ ਰਹੀ ਹੈ। ਉਹ ਤਾਂ ਇਸ ਗੱਲ ਤੋਂ ਖ਼ੁਸ਼ ਸਨ ਕਿ ਤੋਤੇ-ਚਾਨ ਦੀ ਦੇਖ-ਭਾਲ ਅਜਿਹੀ ਹੋਈ ਸੀ ਕਿ ਉਸ ਦੇ ਮਨ ਵਿਚ ਲੋਕਾਂ ਬਾਰੇ ਚਿੰਤਾ ਅਤੇ ਦਰਦ ਸੀ, ਅਤੇ ਜੇਕਰ ਕੋਈ ਜਣਾ ਕਹਿੰਦਾ ਕਿ ਸੱਕ ਦਾ ਸਵਾਦ ਕੌੜਾ ਸੀ, ਤਦ ਉਸ ਨੂੰ ਬਹੁਤ ਦੁੱਖ ਹੋਣਾ ਸੀ।

ਤੋਤੋ-ਚਾਨ ਨੇ ਤਾਂ ਉਸ ਦਰਖ਼ਤ ਦੇ ਸੱਕ ਨੂੰ ਸਕੂਲ ਨੇੜੇ ਤੁਰੇ ਜਾਂਦੇ ਇਕ ਲਾਵਾਰਸ ਕੁੱਤੇ ਦੇ ਮੂੰਹ ਵਿਚ ਪਾਉਣ ਦਾ ਜਤਨ ਵੀ ਕੀਤਾ ਸੀ। ਉਹ ਉਸ ਨੂੰ ਵੱਢਣ ਨੂੰ ਪਿਆ ਸੀ ਪਰ ਫੇਰ ਵੀ ਉਹ ਡਰੀ ਨਹੀਂ ਸੀ।

"ਓ ਬਈ ਤੈਨੂੰ ਪਤਾ ਲੱਗ ਜਾਏਗਾ ਕਿ ਤੂੰ ਬਿਮਾਰ ਏਂ ਜਾ ਨਹੀਂ," ਉਸ ਉੱਚੀ ਸਾਰੀ ਕੁੱਤੇ ਨੂੰ ਝਿੜਕਦੇ ਹੋਏ ਕਿਹਾ। "ਆ ਜਾ, ਇਸ ਨੂੰ ਚੱਕ ਵੱਢ! ਜੇ ਤੂੰ ਠੀਕ-ਠਾਕ ਏਂ ਤਾਂ ਬਹੁਤ ਵਧੀਆ ਗੱਲ ਏ।"

ਅਖ਼ੀਰ ਉਸ ਅਣਜਾਣੇ ਕੁੱਤੇ ਨੂੰ ਉਹ ਸੱਕ ਚਖਾਉਣ ਵਿਚ ਕਾਮਯਾਬ ਹੋ ਹੀ ਗਈ। ਉਸ ਕੁੱਤੇ ਦੁਆਲੇ ਟੱਪਦੀ ਹੋਈ ਉਹ ਕਹਿ ਉਠੀ, "ਬੱਲੇ! ਤੂੰ ਵੀ ਚੰਗਾ ਭਲਾ ਏਂ!"

ਕੁੱਤੇ ਨੇ ਸਿਰ ਝੁਕਾਇਆ, ਜਿਵੇਂ ਉਸ ਦਾ ਧੰਨਵਾਦ ਕਰ ਰਿਹਾ ਹੋਵੇ ਅਤੇ ਨੱਠ ਗਿਆ।

ਜਿਵੇਂ ਕਿ ਮੁੱਖ ਅਧਿਆਪਕ ਨੇ ਅਨੁਮਾਨ ਲਾਇਆ ਸੀ, ਉਹ ਸੱਕ ਵੇਚਣ ਵਾਲੇ ਦੀ ਸ਼ਕਲ ਮੁੜ ਕਦੀ ਜੀਯੂਗਾਉਕਾ ਵਿਖੇ ਨਜ਼ਰ ਨਾ ਆਈ।

ਹਰ ਰੋਜ਼ ਸਵੇਰੇ, ਸਕੂਲ ਜਾਣ ਤੋਂ ਪਹਿਲਾਂ ਤੋਤੋ-ਚਾਨ ਆਪਣੇ ਬਹੁਮੁੱਲੇ ਸੱਕ ਨੂੰ ਆਪਣੇ ਦਰਾਜ਼ 'ਚੋਂ ਕੱਢਦੀ – ਜੋ ਹੁਣ ਏਦਾਂ ਵਿਖਾਈ ਦਿੰਦਾ ਸੀ ਜਿਵੇਂ ਕਿਸੇ ਬਲਟੌਲੀ ਨੇ ਉਸ ਨੂੰ ਕੁਤਰਿਆ ਹੋਵੇ। ਉਸ ਨੂੰ ਚੱਖਦੀ ਅਤੇ ਘਰੋਂ ਬਾਹਰ ਜਾਣ ਤੋਂ ਪਹਿਲਾਂ ਕਹਿੰਦੀ, "ਮੇਰੀ ਸਿਹਤ ਠੀਕ ਹੈ!"

ਅਤੇ ਸ਼ੁਕਰ ਹੈ, ਤੋਤੋ-ਚਾਨ ਸਚਮੁੱਚ ਸਿਹਤਮੰਦ ਸੀ।

## ਅੰਗਰੇਜ਼ੀ ਬੋਲਣ ਵਾਲਾ ਬੱਚਾ

ਤੋਮੋਇ ਵਿਚ ਇਕ ਨਵਾਂ ਵਿਦਿਆਰਥੀ ਦਾਖ਼ਲ ਹੋਇਆ। ਉਹ ਪ੍ਰਾਇਮਰੀ ਸਕੂਲ ਵਿਚ ਪੜ੍ਹਨ ਵਾਲੇ ਬੱਚਿਆਂ ਦੇ ਮੁਕਾਬਲੇ ਕਾਫ਼ੀ ਲੰਮਾ-ਚੌੜਾ ਸੀ। ਤੋਤੋ-ਚਾਨ ਦੇ ਵਿਚਾਰ ਵਿਚ ਉਹ ਸੱਤਵੀਂ ਜਮਾਤ ਦਾ ਮੁੰਡਾ ਜਾਪਦਾ ਸੀ। ਉਸ ਦੇ ਕੱਪੜੇ ਵੀ ਵੱਡਿਆਂ ਵਰਗੇ, ਵੱਖਰੀ ਕਿਸਮ ਦੇ ਸਨ।

ਉਸ ਦਿਨ ਸਵੇਰੇ ਹੀ ਸਕੂਲ ਦੀ ਗਰਾਊਂਡ ਵਿਚ ਮੁੱਖ ਅਧਿਆਪਕ ਨੇ ਸਭ ਨਾਲ ਉਸ ਦੀ ਜਾਣ-ਪਛਾਣ ਕਰਾਈ ਸੀ।

"ਇਹ ਮਿਯਾਜ਼ਾਕੀ ਏ। ਇਹ ਅਮਰੀਕਾ ਦਾ ਜੰਮਪਲ ਏ, ਇਸ ਲਈ ਇਹ ਜਾਪਾਨੀ ਚੰਗੀ ਤਰ੍ਹਾਂ ਨਹੀਂ ਬੋਲ ਸਕਦਾ। ਇਸੇ ਲਈ ਇਹ ਤੋਮੋਇ ਆਇਆ ਹੈ, ਜਿਥੇ ਇਹ ਸਹਿਜੇ ਹੀ ਦੋਸਤ ਬਣਾ ਲਵੇਗਾ; ਅਤੇ ਆਪਣੀ ਪੜ੍ਹਾਈ ਵੀ ਕਰ ਸਕੇਗਾ। ਇਹ ਹੁਣ ਤੁਹਾਡੇ ਵਿਚੋਂ ਹੀ ਹੈ। ਭਲਾ, ਅਸੀਂ ਇਸ ਨੂੰ ਕਿਹੜੀ ਜਮਾਤ ਵਿਚ ਰੱਖੀਏ? ਪੰਜਵੀਂ ਜਮਾਤ ਬਾਰੇ ਕੀ ਖ਼ਿਆਲ ਹੈ, ਤਾ-ਚਾਨ ਅਤੇ ਉਸ ਦੇ ਸਾਥੀਆਂ ਨਾਲ ਨਾ ਰੱਖੀਏ?"

"ਇਹ ਵਧੀਆ ਰਹੇਗਾ," ਡਰਾਇੰਗ ਵਿਚ ਵਧੀਆ, ਤਾ-ਚਾਨ ਨੇ ਬਜ਼ੁਰਗਾਨਾ ਲਹਿਜੇ 'ਚ ਕਿਹਾ।

ਮੁੱਖ ਅਧਿਆਪਕ ਨੇ ਮੁਸਕਰਾਉਂਦੇ ਹੋਏ ਗੱਲ ਜਾਰੀ ਰੱਖੀ, "ਮੈਂ ਕਿਹੈ ਕਿ ਉਸ ਨੂੰ ਜਾਪਾਨੀ ਚੰਗੀ ਤਰ੍ਹਾਂ ਨਹੀਂ ਆਉਂਦੀ, ਪਰ ਉਸ ਦੀ ਅੰਗਰੇਜ਼ੀ ਬਹੁਤ

ਵਧੀਆ ਹੈ। ਸੋ ਤੁਸੀਂ ਉਸ ਤੋਂ ਅੰਗ੍ਰੇਜ਼ੀ ਸਿੱਖਣੀ। ਉਸ ਨੂੰ ਜਾਪਾਨੀ ਤੌਰ-ਤਰੀਕੇ ਨਹੀਂ ਆਉਂਦੇ, ਸੋ ਤੁਸੀਂ ਉਸ ਦੀ ਮਦਦ ਕਰਨਾ. ਕਰੋਗੇ ਨਾ? ਉਸ ਤੋਂ ਅਮਰੀਕਾ ਦੇ ਰਹਿਣ-ਸਹਿਣ ਦੇ ਢੰਗਾਂ ਬਾਰੇ ਜਾਣਕਾਰੀ ਹਾਸਲ ਕਰੋ। ਉਹ ਤੁਹਾਨੂੰ ਬੜੀਆਂ ਦਿਲਚਸਪ ਗੱਲਾਂ ਦੱਸ ਸਕਦਾ ਹੈ। ਅੱਛਾ ਬਈ, ਮੈਂ ਇਸ ਨੂੰ ਤੁਹਾਡੇ ਕੋਲ ਛੱਡ ਕੇ ਜਾ ਰਿਹਾਂ।''

ਮਿਯਾਜ਼ਾਕੀ ਨੇ ਆਪਣੇ ਹਮ-ਜਮਾਤਾਂ ਨੂੰ ਝੁੱਕ ਕੇ ਨਮਸਕਾਰ ਕੀਤੀ, ਜੋ ਕਿ ਸਾਰੇ ਉਸ ਤੋਂ ਕਿਤੇ ਛੋਟੇ ਸਨ। ਨਾ ਸਿਰਫ਼ ਤਾ-ਚਾਨ ਦੀ ਜਮਾਤ ਦੇ ਬੱਚਿਆਂ ਨੇ, ਸਗੋਂ ਸਾਰੇ ਬੱਚਿਆਂ ਨੇ ਸਿਰ ਨਿਵਾ ਕੇ ਉਸ ਨੂੰ ਨਮਸਕਾਰ ਕੀਤੀ।

ਦੁਪਹਿਰ ਦੇ ਖਾਣੇ ਸਮੇਂ ਮਿਯਾਜ਼ਾਕੀ ਮੁੱਖ ਅਧਿਆਪਕ ਦੇ ਘਰ ਵਲ ਨੂੰ ਤੁਰ ਪਿਆ। ਸਾਰੇ ਜਣੇ ਉਸ ਦੇ ਪਿਛੇ ਪਿਛੇ ਸਨ। ਪਰ ਆਹਿ ਕੀ ਹੋਇਆ, ਉਹ ਤਾਂ ਜੁੱਤੀ ਸਮੇਤ ਘਰ ਅੰਦਰ ਜਾਣ ਲੱਗਾ ਸੀ। ਸਾਰੇ ਬੱਚਿਆਂ ਨੇ ਰੌਲਾ ਪਾ ਦਿੱਤਾ, ''ਆਪਣੀ ਜੁੱਤੀ ਤਾਂ ਲਾਹ ਲਵੋ!''

ਮਿਯਾਜ਼ਾਕੀ ਹੈਰਾਨ ਪਰੇਸ਼ਾਨ ਜਿਹਾ ਹੋ ਗਿਆ। ''ਓ ਮੁਆਫ਼ ਕਰਨਾ,'' ਉਸ ਨੇ ਜੁੱਤੀ ਲਾਹੁੰਦੇ ਹੋਏ ਕਿਹਾ।


'ਸਾ' ਨੂੰ 'ਟੱਪਣਾ' ਕਹਿੰਦੇ ਸਨ, ਕਿਉਂਜੋ ਉਹ ਟੱਪਣ ਛਲਾਂਗ ਮਾਰਨ ਵਾਲਾ ਵਧੀਆ ਤਾਲ ਸੀ।


'ਰੇ' ਨੂੰ ਝੰਡਾ ਕਹਿੰਦੇ ਸਨ ਕਿਉਂਜੋ ਉਸਦੀ ਸ਼ਕਲ ਝੰਡੇ ਵਰਗੀ ਸੀ।


'ਗਾ' ਨੂੰ ਝੰਡਾ-ਝੰਡਾ ਕਹਿੰਦੇ ਸਨ।


'ਮਾ' ਨੂੰ ਦੂਹਰਾ-ਝੰਡਾ ਕਿਹਾ ਜਾਂਦਾ ਸੀ।


'ਪਾ' ਨੂੰ ਕਾਲਾ ਕਹਿੰਦੇ ਸਨ।


'ਧਾ' ਨੂੰ ਗੋਰਾ।


'ਨੀ' ਨੂੰ ਤਿਲ ਵਾਲਾ ਗੋਰਾ, ਜਾਂ ਚਿੱਟਾ-ਤੇ-ਨੁਕਤਾ।


'ਸਾ' ਨੂੰ ਦਾਇਰਾ ਕਹਿੰਦੇ ਸਨ।

ਇਸ ਪਿਛੋਂ ਸਾਰੇ ਜਣੇ ਇਕੋ ਸਾਹੇ ਹੀ ਉਸ ਨੂੰ ਦੱਸਣ ਲੱਗ ਪਏ ਕਿ ਕਿਵੇਂ ਕਿਵੇਂ ਕਰਨਾ ਹੈ।

"ਜਿਨ੍ਹਾਂ ਕਮਰਿਆਂ ਵਿਚ ਟਾਟ ਜਾਂ ਦਰੀਆਂ ਵਿਛੀਆਂ ਹੋਣ, ਉਥੇ ਅਤੇ ਹਾਲ ਕਮਰੇ ਵਿਚ ਜਾਣ ਤੋਂ ਪਹਿਲਾਂ ਜੁੱਤੀ ਲਾਹੀਦੀ ਹੈ। ਤੁਸੀਂ ਜਮਾਤ-ਰੂਮ ਅਤੇ ਲਾਇਬ੍ਰੇਰੀ ਵਿਚ ਜੁੱਤੀ ਪਾ ਕੇ ਜਾ ਸਕਦੇ ਹੋ।"

"ਜਦੋਂ ਕੁਹੌਨਬੁਤਸੂ ਮੰਦਰ ਜਾਣਾ ਹੋਏ, ਬਾਹਰ ਵਿਹੜੇ ਵਿਚ ਤਾਂ ਜੁੱਤੀ ਭਾਵੇਂ ਪਾਈ ਰੱਖੋ ਪਰ ਮੰਦਰ ਦੇ ਅੰਦਰ ਜੁੱਤੀ ਲਾਹ ਕੇ ਜਾਈਦਾ ਹੈ।"

ਜਾਪਾਨ ਦੇ ਰਹਿਣ-ਸਹਿਣ ਦੇ ਢੰਗਾਂ ਅਤੇ ਬਾਹਰਲੇ ਦੇਸਾਂ ਦੇ ਰਹਿਣ-ਸਹਿਣ ਦੇ ਢੰਗਾਂ ਵਿਚਲੇ ਫ਼ਰਕ ਬਾਰੇ ਜਾਣਕਾਰੀ ਹਾਸਲ ਕਰਨੀ ਵਾਹਵਾ ਮਜ਼ੇਦਾਰ ਸੀ।

ਅਗਲੇ ਦਿਨ ਮਿਯਾਜ਼ਾਕੀ ਨੇ ਸਕੂਲ ਵਿਚ ਅੰਗ੍ਰੇਜ਼ੀ ਦੀ ਇਕ ਵੱਡੀ ਸਾਰੀ ਤਸਵੀਰਾਂ ਵਾਲੀ ਕਿਤਾਬ ਲਿਆਂਦੀ। ਰੋਟੀ ਖਾਣ ਸਮੇਂ ਕਿਤਾਬ ਵੇਖਣ ਲਈ ਉਨ੍ਹਾਂ ਸਾਰਿਆਂ ਨੇ ਉਸ ਦੁਆਲੇ ਆ ਝੁਰਮਟ ਪਾਇਆ। ਉਹ ਸਾਰੇ ਦੰਗ ਰਹਿ ਗਏ। ਉਨ੍ਹਾਂ ਪਹਿਲਾਂ ਕਦੀ ਤਸਵੀਰਾਂ ਵਾਲੀ ਏਨੀ ਖ਼ੂਬਸੂਰਤ ਕਿਤਾਬ ਨਹੀਂ ਸੀ ਵੇਖੀ। ਉਨ੍ਹਾਂ ਦੀਆਂ ਨਜ਼ਰਾਂ ਹੇਠੋਂ ਚਿਤਰਾਂ ਵਾਲੀਆਂ ਜਿੰਨੀਆਂ ਵੀ ਕਿਤਾਬਾਂ ਲੰਘੀਆਂ ਸਨ, ਉਹ ਗੂੜ੍ਹੇ ਲਾਲ, ਹਰੇ, ਪੀਲੇ ਰੰਗਾਂ ਵਿਚ ਛਪੀਆਂ ਸਨ, ਪਰ ਇਸ ਵਿਚ ਤਾਂ ਹਲਕੀ ਗੁਲਾਬੀ ਭਾਅ ਮਾਰਦਾ ਚਮੜੀ ਦਾ ਰੰਗ ਵੀ ਸੀ। ਜਿਥੋਂ ਤਕ ਨੀਲੇ ਰੰਗਾ ਦਾ ਸੰਬੰਧ ਸੀ, ਉਹ ਚਿੱਟੇ ਅਤੇ ਸਲੇਟੀ ਰੰਗਾਂ ਨਾਲ ਮਿਲ ਕੇ ਏਨੀ ਵਧੀਆ ਪਿਆਰੀ ਭਾਹ ਮਾਰ ਰਹੇ ਸਨ, ਕਿ ਓਦਾਂ ਦੇ ਰੰਗ, ਰੰਗਦਾਰ ਚਾਕਾਂ ਦੀ ਸ਼ਕਲ ਵਿਚ ਨਹੀਂ ਸਨ ਲੱਭਦੇ। ਇਨ੍ਹਾਂ ਤਸਵੀਰਾਂ ਵਿਚਲੇ ਰੰਗ, 24 ਚਾਕਾਂ ਵਾਲੇ ਡੱਬੇ ਵਿਚ ਤਾਂ ਕੀ ਮਿਲਣੇ ਸਨ, ਉਹ ਤਾਂ ਤਾ-ਚਾਨ ਦੇ ਖ਼ਾਸ 48 ਚਾਕਾਂ ਵਾਲੇ ਡੱਬੇ ਵਿਚ ਵੀ ਨਹੀਂ ਸਨ ਮਿਲਦੇ। ਹਰੇਕ ਜਣਾ ਬਹੁਤ ਪ੍ਰਭਾਵਿਤ ਸੀ। ਜਿਥੋਂ ਤਕ ਤਸਵੀਰਾਂ ਦਾ ਸੰਬੰਧ ਸੀ, ਪਹਿਲੀ ਵਿਚ ਇਕ ਕੁੱਤਾ, ਇਕ ਬੱਚੇ ਨੂੰ ਕੱਛੀ ਤੋਂ ਫੜ੍ਹ ਕੇ ਧੂਹ ਰਿਹਾ ਸੀ। ਜਿਹੜੀ ਗੱਲ ਨੇ ਉਨ੍ਹਾਂ ਦੇ ਮਨ ਨੂੰ ਬਹੁਤ ਪ੍ਰਭਾਵਿਤ ਕੀਤਾ ਸੀ ਉਹ ਇਹ ਸੀ ਕਿ ਚਿਤਰ ਵਿਚਲਾ ਬੱਚਾ ਛਪਿਆ ਹੋਇਆ ਨਹੀਂ ਸੀ ਜਾਪਦਾ, ਸਗੋਂ ਉਸ ਦੀ ਚਮੜੀ ਦਾ ਰੰਗ ਬਿਲਕੁਲ ਅਸਲ ਚਮੜੀ ਵਰਗਾ ਸੀ। ਉਨ੍ਹਾਂ ਨੇ ਪਹਿਲਾਂ ਕਦੀ ਵੀ ਅਜਿਹੇ ਮਨਮੋਹਣੇ, ਮੋਟੇ, ਚਮਕਦਾਰ ਕਾਗਜ਼ ਉਪਰ ਛਪੀ ਤਸਵੀਰਾਂ ਦੀ ਏਨੀ ਵੱਡੀ ਕਿਤਾਬ ਨਹੀਂ ਸੀ ਵੇਖੀ। ਤੋਤੋ-ਚਾਨ ਆਪਣੇ ਮਿਲਾਪੜੇ ਸੁਭਾਅ ਕਾਰਣ ਮਿਯਾਜ਼ਾਕੀ ਅਤੇ ਕਿਤਾਬ ਦੇ ਜਿੰਨਾ ਵੀ ਹੋ ਸਕਦਾ ਸੀ, ਓਨਾ ਨੇੜੇ ਢੁੱਕ ਕੇ ਬਹਿ ਗਈ।

ਮਿਯਾਜ਼ਾਕੀ ਨੇ ਉਸ ਦੀ ਅੰਗ੍ਰੇਜ਼ੀ ਇਬਾਰਤ ਪੜ੍ਹ ਕੇ ਸੁਣਾਈ। ਅੰਗ੍ਰੇਜ਼ੀ ਜ਼ਬਾਨ ਏਨੀ ਰਵਾਨੀ ਭਰੀ ਜਾਪੀ ਕਿ ਉਹ ਸਾਰੇ ਪ੍ਰਸੰਨ-ਚਿਤ ਉਸ ਨੂੰ ਸੁਣਦੇ ਰਹੇ। ਫੇਰ ਮਿਯਾਜ਼ਾਕੀ ਜਾਪਾਨੀ ਸਿੱਖਣ ਲੱਗਾ।

ਮਿਯਾਜ਼ਾਕੀ ਦੇ ਆਉਣ ਨਾਲ ਸਕੂਲ ਵਿਚ ਇਕ ਨਵਾਂ ਤੇ ਨਵੇਕਲਾ ਅੰਦਾਜ਼ ਆਇਆ ਸੀ।

''ਅਕਾਚਾਨ ਨੂੰ 'ਬੇਬੀ' ਕਹਿੰਦੇ ਹਨ,'' ਉਸ ਕਹਿਣਾ ਸ਼ੁਰੂ ਕੀਤਾ।

ਉਨ੍ਹਾਂ ਸਾਰਿਆਂ ਨੇ ਦੁਹਰਾਇਆ। ''ਬੇਬੀ ਦਾ ਅਰਥ ਅਕਾਚਾਨ।''

''ਉਤਸੂ ਕ ਊਸ਼ੀਆ ਮਾਅਨੇ ਬਿਊਟੀਫੁਲ.'' ਮਿਯਾਜ਼ਾਕੀ ਨੇ ਅੱਗੋਂ 'ਕ' ਤੇ ਜ਼ੋਰ ਦਿੰਦੇ ਹੋਏ ਕਿਹਾ।

''ਉਤਸੂਕੂ ਸ਼ੀਅ ਹੁੰਦਾ ਏ ਬਿਊਟੀਫੁਲ,'' ਦੂਜਿਆਂ ਨੇ ਦੁਹਰਾਇਆ।

ਮਿਯਾਜ਼ਾਕੀ ਨੇ ਮਹਿਸੂਸ ਕੀਤਾ ਕਿ ਉਸ ਦਾ ਜਾਪਾਨੀ ਉੱਚਾਰਣ ਗ਼ਲਤ ਸੀ। ''ਹੱਛਾ, ਉਤਸੁਕੁਸ਼ੀਅ? ਹੁਣ ਠੀਕ ਹੈ ਨਾ?''

ਮਿਯਾਜ਼ਾਕੀ ਅਤੇ ਦੂਜੇ ਬੱਚੇ ਜਲਦੀ ਹੀ ਆਪਸ ਵਿਚ ਘੁਲਮਿਲ ਗਏ ਅਤੇ ਮਿੱਤਰ ਬਣ ਗਏ। ਉਹ ਹਰ ਰੋਜ਼ ਨਵੀਆਂ ਨਵੀਆਂ ਕਿਤਾਬਾਂ ਸਕੂਲ ਲਿਆਉਂਦਾ ਅਤੇ ਖਾਣੇ ਸਮੇਂ ਬਾਕੀਆਂ ਨੂੰ ਪੜ੍ਹ ਕੇ ਸੁਣਾਉਂਦਾ।

ਇੰਜ ਜਾਪਦਾ ਸੀ ਜਿਵੇਂ ਮਿਯਾਜ਼ਾਕੀ ਉਨ੍ਹਾਂ ਦਾ ਅੰਗ੍ਰੇਜ਼ੀ ਦਾ ਅਧਿਆਪਕ ਹੋਵੇ। ਇਸ ਦੇ ਨਾਲ ਹੀ ਮਿਯਾਜ਼ਾਕੀ ਦੀ ਜਾਪਾਨੀ ਵੀ ਨਿਤ-ਦਿਨ ਵਧੀਆ ਹੋ ਰਹੀ ਸੀ ਅਤੇ ਹੁਣ ਉਹ ਤੋਕੋਨੋਮਾ (ਤੋਸ਼ਾਖ਼ਾਨਾ, ਜਿਥੇ ਕਿ ਪੁਰਾਣੀਆਂ ਟੰਗਣ ਵਾਲੀਆਂ ਲਿਖਤਾਂ ਅਤੇ ਚੜ੍ਹਾਵਾ, ਆਦਿ, ਸਾਂਭਿਆ ਜਾਂਦਾ ਹੈ) ਵਿਚ ਪਲੱਥਾ ਮਾਰ ਕੇ ਬੈਠਣ ਵਰਗੀਆਂ ਵੱਡੀਆਂ ਗ਼ਲਤੀਆਂ ਕਰਨੋਂ ਹਟ ਗਿਆ ਸੀ।

ਤੋਤੋ-ਚਾਨ ਅਤੇ ਉਸਦੇ ਮਿੱਤਰਾਂ ਨੂੰ ਅਮਰੀਕਾ ਬਾਰੇ ਕਾਫ਼ੀ ਗੱਲਾਂ ਦਾ ਪਤਾ ਲੱਗ ਗਿਆ ਸੀ। ਤੋਮੋਇ ਵਿਖੇ ਜਾਪਾਨ ਅਤੇ ਅਮਰੀਕਾ ਦੋਸਤ ਬਣ ਰਹੇ ਸਨ। ਪਰ ਤੋਮੋਇ ਤੋਂ ਬਾਹਰ, ਅਮਰੀਕਾ ਦੁਸ਼ਮਣ ਬਣ ਗਿਆ ਸੀ, ਅਤੇ ਕਿਉਂਜੋ ਅੰਗ੍ਰੇਜ਼ੀ ਵੀ ਦੁਸ਼ਮਣ ਬੋਲੀ ਬਣ ਗਈ ਸੀ, ਸੋ ਉਸ ਨੂੰ ਸਕੂਲਾਂ ਦੇ ਪਾਠ-ਕ੍ਰਮ ਵਿਚੋਂ ਹਟਾ ਦਿੱਤਾ ਗਿਆ।

''ਅਮਰੀਕਨ ਸ਼ੈਤਾਨ ਹਨ,'' ਸਰਕਾਰ ਨੇ ਐਲਾਨ ਕੀਤਾ। ਪਰ ਤੋਮੋਇ ਵਿਚਲੇ ਬੱਚੇ ਇਕੱਠੇ ਰਲ ਕੇ ਦੁਹਰਾਉਂਦੇ ਰਹੇ, ''ਉਤਸੁਕੁਸ਼ੀਅ ਹੁੰਦਾ ਹੈ ਬਿਊਟੀਫੁਲ।'' ਅਤੇ ਤੋਮੋਇ ਵਿਚ ਨਿੰਮ੍ਹੀਆਂ ਨਿੰਮ੍ਹੀਆਂ ਅਤੇ ਨਿੱਘੀਆਂ ਪੌਣਾਂ ਰੁਮਕਦੀਆਂ ਰਹੀਆਂ, ਅਤੇ ਉਥੋਂ ਦੇ ਬੱਚੇ ਆਪ 'ਬਿਊਟੀਫੁਲ' (ਸੋਹਣੇ) ਸਨ।

## ਨਾਟਕ-ਮੰਡਲੀ

''ਅਸੀਂ ਇਕ ਨਾਟਕ ਖੇਡਣ ਵਾਲੇ ਹਾਂ!''

ਤੋਮੋਇ ਦੇ ਇਤਿਹਾਸ ਵਿਚ ਇਹ ਪਹਿਲਾ ਨਾਟਕ ਸੀ। ਦੁਪਹਿਰ ਦੇ ਖਾਣੇ ਸਮੇਂ ਕਿਸੇ ਨਾ ਕਿਸੇ ਦੁਆਰਾ ਭਾਸ਼ਣ ਦੇਣ ਦਾ ਰਿਵਾਜ ਤਾਂ ਸੀ ਪਰ ਉਸ ਸਟੇਜ ਉਪਰ ਜਿਸ ਉਪਰ ਵੱਡਾ ਪਿਆਨੋ ਪਿਆ ਸੀ ਅਤੇ ਜਿਸ ਨੂੰ ਮੁੱਖ ਅਧਿਆਪਕ ਤਾਲ-ਕਸਰਤ ਸਮੇਂ ਵਜਾਇਆ ਕਰਦੇ ਸਨ ਇਕ ਨਾਟਕ ਕਰਨ ਅਤੇ ਉਸ ਲਈ ਦਰਸ਼ਕਾਂ ਨੂੰ ਸੱਦਾ ਦੇਣ ਦੀ ਗੱਲ ਤਾਂ ਕਦੀ ਕਿਸੇ ਸੋਚੀ ਹੀ ਨਹੀਂ ਸੀ। ਕਿਸੇ

ਵੀ ਬੱਚੇ ਨੇ ਪਹਿਲਾਂ ਕਦੀ ਕੋਈ ਨਾਟਕ ਦੇਖਿਆ ਹੀ ਨਹੀਂ ਸੀ ਅਤੇ ਤੋਤੋ-ਚਾਨ ਵੀ ਤਾਂ 'ਸਵੈਨ-ਲੇਕ' ਵੇਖਣ ਤੋਂ ਬਿਨਾਂ ਕਦੀ ਰੰਗਮੰਚ ਨਹੀਂ ਸੀ ਗਈ। ਫੇਰ ਵੀ ਉਨ੍ਹਾਂ ਸਾਰਿਆਂ ਨੇ ਇਸ ਬਾਰੇ ਵਿਚਾਰ-ਵਟਾਂਦਰੇ ਵਿਚ ਹਿੱਸਾ ਲਿਆ ਕਿ ਆਪਣੇ ਸਾਲਾਨਾ ਜਲਸੇ ਵਿਚ ਉਹ ਕਿੱਦਾਂ ਦਾ ਪ੍ਰੋਗਰਾਮ ਕਰਨਾ ਚਾਹੁੰਦੇ ਸਨ।

ਤੋਤੋ-ਚਾਨ ਦੀ ਜਮਾਤ ਨੇ ਕਾਨਜਿਨਚੋ (''ਫੰਡ ਇਕੱਠਾ ਕਰਨ ਬਾਰੇ ਫ਼ਰਮਾਨ'') ਪੇਸ਼ ਕਰਨ ਦਾ ਫ਼ੈਸਲਾ ਕੀਤਾ। ਇਹ ਮਸ਼ਹੂਰ ਪੁਰਾਣਾ ਕਾਬੂਕੀ ਨਾਟਕ ਬਿਲਕੁਲ ਉਂਜ ਦਾ ਨਹੀਂ ਸੀ ਜਿੱਦਾਂ ਦਾ ਕਿ ਤੁਸੀਂ ਤੋਮੋਇ ਵਿਖੇ ਵੇਖਣ ਦੀ ਆਸ ਰੱਖ ਸਕਦੇ ਹੋ, ਸਗੋਂ ਇਹ ਤਾਂ ਉਨ੍ਹਾਂ ਦੀਆਂ ਪੜ੍ਹਾਈ ਵਾਲੀਆਂ ਕਿਤਾਬਾਂ ਵਿਚੋਂ ਸੀ। ਇਹ ਨਾਟਕ ਕਿਵੇਂ ਕਰਨਾ ਹੈ, ਇਹ ਦੱਸਣ ਦੀ ਜ਼ਿੰਮੇਵਾਰੀ ਸ੍ਰੀ ਮਾਰੂਯਾਮਾ ਦੀ ਲੱਗੀ।

ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਆਇਕੋ ਸਾਇਸ਼ੋ ਪਹਿਲਵਾਨ ਬੈਨਕੇਈ ਦੀ ਭੂਮਿਕਾ ਲਈ ਵਧੀਆ ਰਹੇਗੀ, ਕਿਉਂਜੋ ਉਹ ਕਾਫ਼ੀ ਉੱਚੀ ਲੰਮੀ ਸੀ। ਅਤੇ ਅਮਾਦੇਰਾ ਆਪਣੀ ਉੱਚੀ ਆਵਾਜ਼ ਅਤੇ ਗੁਸੈਲੀ ਦੱਖ ਕਾਰਣ, ਕਮਾਨਦਾਰ ਤੋਗਾਸ਼ੀ ਦੀ ਭੂਮਿਕਾ ਲਈ ਠੀਕ ਸੀ। ਇਸ ਸਾਰੇ ਸਲਾਹ-ਮਸ਼ਵਰੇ ਪਿਛੋਂ, ਉਹ ਇਸ ਸਿੱਟੇ ਤੇ ਪੁੱਜੇ ਕਿ ਤੋਤੋ-ਚਾਨ ਸੁਹਿਰਦ ਸਰਦਾਰ ਯੋਸ਼ਿਤਸੂਨੇ ਬਣੇਗੀ, ਜੋ ਨਾਟਕ ਵਿਚ ਇਕ ਮਜ਼ਦੂਰ ਦੇ ਭੇਸ ਵਿਚ ਵਿਚਰਦਾ ਹੈ। ਬਾਕੀ ਸਾਰਿਆਂ ਨੇ ਰਮਤੇ ਸਾਧੂ ਬਣਨਾ ਸੀ।

ਅਭਿਆਸ ਸ਼ੁਰੂ ਕਰਨ ਤੋਂ ਪਹਿਲਾਂ ਜ਼ਰੂਰੀ ਸੀ ਕਿ ਸਾਰੇ ਬੱਚੇ ਆਪੋ-ਆਪਣੀਆਂ ਲਾਈਨਾਂ ਯਾਦ ਕਰ ਲੈਣ। ਇਹ ਵੀ ਚੰਗੀ ਗੱਲ ਸੀ ਕਿ ਤੋਤੋ-ਚਾਨ ਅਤੇ ਦੂਜੇ ਸਾਧੂਆਂ ਨੇ ਕੋਈ ਸ਼ਬਦ ਨਹੀਂ ਸੀ ਬੋਲਣਾ। ਸਾਧੂਆਂ ਨੇ ਤਾਂ ਸਾਰਾ ਸਮਾਂ ਚੁੱਪਚਾਪ ਖੜੇ ਰਹਿਣਾ ਸੀ,ਜਦ ਕਿ ਤੋਤੋ-ਚਾਨ ਨੇ ਯੋਸ਼ਿਤਸੂਨੇ ਦੇ ਰੋਲ ਵਿਚ ਗੋਡਿਆਂ ਪਰਨੇ ਬੈਠ ਕੇ ਤੀਲਿਆਂ ਦੇ ਬਣੇ ਇਕ ਵੱਡੇ ਟੋਪ ਪਿਛੇ ਆਪਣਾ ਮੂੰਹ ਲੁਕਾਈ ਰੱਖਣਾ ਸੀ। ਬੇਨਕੇਈ ਨੇ, ਜੋ ਅਸਲ ਵਿਚ ਯੋਸ਼ਿਤਸੂਨੇ ਦਾ ਨੌਕਰ ਸੀ, ਆਪਣੇ ਮਾਲਕ ਨੂੰ ਕੁੱਟਣਾ ਅਤੇ ਮੰਦਾ ਬੋਲਣਾ ਸੀ, ਤਾਂ ਜੋ ਉਹ ਅਤਾਕਾ ਚੌਕੀ ਤੋਂ ਬਚ ਕੇ ਸਾਧੂਆਂ ਦੇ ਭੇਸ ਵਿਚ ਆਪਣੇ ਸਾਥੀਆਂ ਸਮੇਤ ਨਿਕਲ ਸਕੇ, ਜੋ ਕਿ ਇਕ ਮੰਦਰ ਦੀ ਕਾਰ ਸੇਵਾ ਲਈ ਚੰਦਾ ਇਕੱਠਾ ਕਰਨ ਜਾ ਰਹੀ ਸਾਧੂਆਂ ਦੀ ਟੋਲੀ ਦੇ ਭੇਸ ਵਿਚ ਉਥੋਂ ਨਿਕਲਣਾ ਚਾਹੁੰਦੇ ਸਨ। ਆਇਕੋ ਸਾਇਸ਼ੋ ਦੁਆਰਾ ਕੀਤਾ ਜਾ ਰਿਹਾ ਬੇਨਕੋਈ ਦਾ ਰੋਲ ਬੜਾ ਜ਼ਬਰਦਸਤ ਸੀ। ਚੌਕੀ ਦੇ ਕਮਾਨਦਾਰ ਤੋਗਾਸ਼ੀ ਨਾਲ ਉਸ ਦੀ ਨੋਕ-ਝੋਕ ਅਤੇ ਆਲੇ-ਟਾਲੇ ਵਾਲੀ ਗੱਲਬਾਤ ਤੋਂ ਇਲਾਵਾ ਉਸ ਦੀ ਅਦਾਕਾਰੀ ਦਾ ਉਹ ਭਾਗ ਬੜਾ ਦਿਲ-ਟੁੰਬਵਾਂ ਸੀ, ਜਿਸ ਵਿਚ ਬੇਨਕੋਈ ਕਮਾਨਦਾਰ ਦੇ ਹੁਕਮ 'ਤੇ 'ਫ਼ੰਡ ਲਈ ਫ਼ਰਮਾਨ' ਪੜ੍ਹ ਕੇ ਸੁਣਾਉਂਦਾ ਹੈ। ਜਿਸ ਕਾਗ਼ਜ਼ ਤੋਂ ਉਹ ਇਹ ਫ਼ੁਰਮਾਨ ਪੜ੍ਹਦਾ ਹੈ, ਉਹ ਕੋਰਾ ਹੁੰਦਾ ਹੈ ਅਤੇ ਬੜੇ ਸ਼ਾਨਦਾਰ ਢੰਗ ਨਾਲ ਅਤੇ ਬੜੇ ਠਾਠਦਾਰ ਸ਼ਬਦਾਂ ਵਿਚ ਉਹ ਫਰਮਾਨ ਮੂੰਹ-ਜ਼ਬਾਨੀ ਹੀ ਸੁਣਾ

ਦਿੰਦਾ ਹੈ। ''ਸਭ ਤੋਂ ਪਹਿਲਾਂ 'ਤੋਦਾਈਜੀ' ਨਾਂ ਦੇ ਮੰਦਰ ਦੀ ਕਾਰ ਸੇਵਾ ਦੇ ਮੰਤਵ ਵਾਸਤੇ. . .''

ਆਇਕੋ ਸਾਇਸ਼ੋ ਆਪਣੀ ''ਸਭ ਤੋਂ ਪਹਿਲਾਂ'' ਵਾਲੀ ''ਤਕਰੀਰ ਨੂੰ ਰੋਜ਼ ਹੀ ਰੱਟਾ ਲਾ ਕੇ ਯਾਦ ਕਰਦੀ।

ਤੋਗਾਸ਼ੀ ਨੂੰ ਵੀ ਕਾਫ਼ੀ ਸੰਵਾਦ ਬੋਲਣੇ ਪੈਣੇ ਸਨ, ਕਿਉਂਜੋ ਉਸ ਦਾ ਰੋਲ ਇਸ ਗੱਲ ਦੀ ਮੰਗ ਕਰਦਾ ਸੀ ਕਿ ਉਹ ਬੇਨਕੇਈ ਦੀਆਂ ਦਲੀਲਾਂ ਨੂੰ ਕੱਟੇ। ਇਸ ਕਰਕੇ ਅਮਾਦੇਰਾ ਵੀ ਉਨ੍ਹਾਂ ਸੰਵਾਦਾਂ ਨੂੰ ਯਾਦ ਕਰਨ ਲਈ ਪੂਰੀ ਵਾਹ ਲ਼ਾਉਂਦਾ ਸੀ।

ਅਖ਼ੀਰ ਅਭਿਆਸ ਦਾ ਸਮਾਂ ਆ ਗਿਆ। ਤੋਗਾਸ਼ੀ ਅਤੇ ਬੇਨਕੇਈ ਆਹਮੋ-ਸਾਹਮਣੇ ਖੜ੍ਹੇ ਸਨ ਅਤੇ ਬੇਨਕੇਈ ਦੇ ਪਿਛੇ ਸਾਧੂ ਕਤਾਰ ਬਣਾਈ ਖਲੋਤੇ ਸਨ। ਅਤੇ ਉਨ੍ਹਾਂ ਦੇ ਅੱਗੇ ਯੋਸ਼ਿਤਸੂਨੇ ਬਣੀ ਤੋਤੋ-ਚਾਨ ਗੋਡਿਆਂ ਭਾਰ ਗੁੱਛਮ-ਗੁੱਛਾ ਹੋਈ ਬੈਠੀ ਸੀ। ਪਰ ਤੋਤੋ-ਚਾਨ ਨੂੰ ਸਮਝ ਨਹੀਂ ਸੀ ਆ ਰਹੀ ਕਿ ਇਹ ਸਭ ਕੁਝ ਕੀ ਹੋ ਰਿਹਾ ਸੀ। ਸੋ ਜਦ ਬੇਨਕੇਈ ਨੇ ਯੋਸ਼ਿਤਸੂਨੇ ਨੂੰ ਇਕ ਡੰਡਾ ਜੜਦੇ ਹੋਏ ਥੱਲੇ ਬਿਠਾਉਣਾ ਸੀ, ਤੋਤੋ-ਚਾਨ ਚਮਕ ਪਈ। ਉਸ ਨੇ ਆਇਕੋ ਸਾਇਸ਼ੋ ਦੇ ਇਕ ਠਿੱਬੀ ਮਾਰੀ ਅਤੇ ਉਸ ਨੂੰ ਵਲ੍ਹੂੰਧਰ ਸੁੱਟਿਆ। ਆਇਕੋ ਵਿਚਾਰੀ ਦਾ ਰੋਣ ਨਿਕਲ ਗਿਆ ਅਤੇ ਸਾਧੂ ਹਿੱਚ-ਹਿੱਚ ਕਰਨ ਲੱਗੇ।

ਨਾਟਕ ਵਿਚ ਯੋਸ਼ਿਤਸੂਨੇ ਨੇ ਅਡੋਲ, ਸਹਿਮੇ ਹੋਏ ਅੰਦਾਜ਼ ਵਿਚ ਖੜੋਤੇ ਰਹਿਣਾ ਸੀ। ਭਾਵੇਂ ਬੇਨਕੇਈ ਉਸ ਨੂੰ ਕਿੰਨਾ ਹੀ ਕੁੱਟੇ-ਮਾਰੇ। ਇਸ ਦਾ ਭਾਵ ਇਹ ਸੀ ਕਿ ਜਦ ਤੋਗਾਸ਼ੀ ਨੂੰ ਉਨ੍ਹਾਂ 'ਤੇ ਸ਼ੱਕ ਹੋਵੇ, ਤਦ ਭਾਵੇਂ ਬੇਨਕੇਈ ਨੂੰ ਆਪਣੇ ਸਾਊ ਮਾਲਕ ਨੂੰ ਕੁੱਟ-ਮਾਰ ਕਰ ਕੇ ਦਿਲ ਵਿਚ ਕਿੰਨਾ ਹੀ ਦੁੱਖ ਮਹਿਸੂਸ ਕਰਨਾ ਪਵੇ, ਉਸ ਦਾ ਰੌਲਾ-ਰੱਪਾ ਤੋਗਾਸ਼ੀ ਨੂੰ ਏਨਾ ਪ੍ਰਭਾਵਿਤ ਕਰੇ ਕਿ ਉਹ ਉਨ੍ਹਾਂ ਨੂੰ ਨਾਕਾ-ਚੌਕੀ ਤੋਂ ਸਹਿਜੇ ਹੀ ਨਿਕਲ ਜਾਣ ਦੇਵੇ।

ਯੋਸ਼ਿਤਸੂਨੇ ਦੇ ਪੱਖ ਕਰਨ ਨਾਲ ਸਾਰੀ ਗੱਲ ਵਿਗੜ ਜਾਣੀ ਸੀ। ਸ੍ਰੀ ਮਾਰੂਯਾਮਾ ਨੇ ਇਹ ਗੱਲ ਤੋਤੋ-ਚਾਨ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਪਰ ਤੋਤੋ-ਚਾਨ ਆਪਣੀ ਗੱਲ ਤੇ ਅੜੀ ਰਹੀ। ਉਸ ਨੇ ਸਪੱਸ਼ਟ ਕਹਿ ਦਿੱਤਾ ਕਿ ਜੇਕਰ ਆਇਕੋ ਸਾਇਸ਼ੋ ਨੇ ਉਸ ਨੂੰ ਕੁੱਟਿਆ, ਤਾਂ ਉਹ ਵੀ ਉਸ ਨੂੰ ਮਾਰੇਗੀ। ਇਸ ਕਰਕੇ ਗੱਡੀ ਇਥੇ ਰੁਕ ਗਈ।

ਭਾਵੇਂ ਉਨ੍ਹਾਂ ਜਿੰਨੀ ਹੀ ਵਾਰ ਇਹ ਸੀਨ ਖੇਡਣ ਦੀ ਕੋਸ਼ਿਸ਼ ਕੀਤੀ, ਤੋਤੋ-ਚਾਨ ਨੇ ਜਵਾਬੀ ਕਾਰਵਾਈ ਜ਼ਰੂਰ ਕੀਤੀ।

''ਮੈਨੂੰ ਬਹੁਤ ਅਫ਼ਸੋਸ ਹੈ'', ਸ੍ਰੀ ਮਾਰੂਯਾਮਾ ਨੇ ਅਖ਼ੀਰ ਤੋਤੋ-ਚਾਨ ਨੂੰ ਕਿਹਾ, ''ਪਰ ਮੇਰੇ ਵਿਚਾਰ ਵਿਚ ਜੇਕਰ ਅਸੀਂ ਯੋਸ਼ਿਤਸੂਨੇ ਦਾ ਰੋਲ ਤਾਇ-ਚਾਨ ਨੂੰ ਦੇ ਦਈਏ ਤਦ ਚੰਗਾ ਰਹੇਗਾ।''

ਤੋਤੋ-ਚਾਨ ਨੂੰ ਹਟਾ ਦਿੱਤਾ ਗਿਆ। ਉਸ ਨੂੰ ਆਪਣਾ ਇਕੱਲੀ ਦਾ, ਚੁੱਪਚਾਪ ਕੁੱਟ ਖਾਣ ਵਾਲਾ ਰੋਲ ਪਸੰਦ ਨਹੀਂ ਸੀ।

''ਤੋਤੋ-ਚਾਨ, ਫੇਰ ਤੂੰ ਸਾਧੂ ਹੀ ਬਣ ਜਾ।'' ਸ੍ਰੀ ਮਾਰੂਯਾਮਾ ਨੇ ਕਿਹਾ। ਤੋਤੋ-ਚਾਨ ਦੂਜੇ ਸਾਧੂਆਂ ਨਾਲ ਪਿੱਛੇ ਜਾ ਖੜੀ ਹੋਈ।

ਸ੍ਰੀ ਮਾਰੂਯਾਮਾ ਅਤੇ ਬੱਚਿਆਂ ਨੇ ਸੋਚ ਲਿਆ ਕਿ ਹੁਣ ਅੱਗੋਂ ਸਭ ਠੀਕ-ਠਾਕ ਹੀ ਹੋਵੇਗਾ, ਪਰ ਉਨ੍ਹਾਂ ਦੀ ਧਾਰਨਾ ਗ਼ਲਤ ਨਿਕਲੀ। ਉਨ੍ਹਾਂ ਨੂੰ ਤੋਤੋ-ਚਾਨ ਦੇ ਹੱਥ ਵਿਚ ਇਕ ਸਾਧੂ ਵਾਲਾ ਵੱਡਾ ਖੂੰਡਾ ਨਹੀਂ ਸੀ ਫੜਾਉਣਾ ਚਾਹੀਦਾ। ਤੋਤੋ-ਚਾਨ ਚੁੱਪਚਾਪ ਖੜੀ ਰਹਿਣ ਤੋਂ ਅੱਕ ਗਈ ਇਸ ਕਰਕੇ ਉਹ ਆਪਣੇ ਖੂੰਡੇ ਨਾਲ ਲਾਗੇ ਖੜੇ ਭਿਕਸ਼ੂ ਦੇ ਪੈਰਾਂ ਨੂੰ ਚੋਭਾਂ ਮਾਰਨ ਲੱਗੀ, ਅਤੇ ਆਪਣੇ ਅੱਗੇ ਖੜੇਤੇ ਭਿਕਸ਼ੂ ਨੂੰ ਕੁਤਕਤਾੜੀਆਂ ਕਰਨ ਲੱਗੀ। ਉਹ ਖੂੰਡਾ ਇਸ ਤਰ੍ਹਾਂ ਘੁਮਾਉਣ ਲੱਗੀ ਜਿਵੇਂ ਕਿ ਉਹ ਸੰਗੀਤ-ਸੰਚਾਲਕ ਹੋਵੇ। ਏਦਾਂ ਬੇਨਕੇਈ ਅਤੇ ਤੋਗਾਸ਼ੀ ਵਾਲਾ ਲੱਗਭਗ ਪੂਰਾ ਦ੍ਰਿਸ਼ ਹੀ ਗੜਬੜ ਹੋ ਗਿਆ।

ਸੋ ਅਖ਼ੀਰ ਉਸ ਨੂੰ ਭਿਕਸ਼ੂ ਦੇ ਰੋਲ ਤੋਂ ਵੀ ਹਟਣਾ ਪਿਆ। ਯੋਸ਼ਿਤਸੂਨੇ ਦੇ ਰੂਪ ਵਿਚ ਤਾਇ-ਚਾਨ ਨੇ ਮਾਰ ਸਹਿੰਦੇ ਹੋਏ ਜਿਸ ਬਹਾਦਰਾਨਾ ਅੰਦਾਜ਼ ਵਿਚ ਦੰਦ ਨਪੀੜੇ ਤੇ ਕਸੀਸ ਵੱਟੀ, ਦਰਸ਼ਕਾਂ ਦੇ ਮਨਾਂ ਵਿਚ ਜ਼ਰੂਰ ਉਸ ਲਈ ਹਮਦਰਦੀ ਉਪਜੀ ਹੋਏਗੀ। ਅਭਿਆਸ ਤੋਤੋ-ਚਾਨ ਤੋਂ ਬਿਨਾਂ ਠੀਕ-ਠਾਕ ਚਲ ਰਹੇ ਸਨ।

ਇਕੱਲੀ ਰਹਿ ਗਈ ਤੋਤੋ-ਚਾਨ ਸਕੂਲ ਦੀਆਂ ਗਰਾਊਂਡਾਂ ਵਲ ਨਿਕਲ ਗਈ। ਉਸ ਆਪਣੀ ਜੁੱਤੀ ਲਾਹ ਲਈ ਅਤੇ ਇਕੱਲੀ ਹੀ ਇਕ ''ਤੋਤੋ-ਚਾਨ ਬੈਲੇ'' ਤਿਆਰ ਕਰਨ ਲੱਗੀ। ਉਸ ਦੇ ਖ਼ਿਆਲ ਵਿਚ ਉਹ ਇਕ ਪਿਆਰਾ ਨਾਚ ਸੀ। ਕਦੀ ਉਹ ਹੰਸ ਬਣਦੀ, ਕਦੀ ਉਹ ਤੇਜ਼ ਹਵਾ, ਕਦੀ ਭਿਆਨਕ ਜਿਹਾ ਬੰਦਾ, ਕਦੀ ਇਕ ਦਰਖ਼ਤ। ਉਸ ਸੁੰਵੇ ਪਏ ਖੇਡ ਦੇ ਮੈਦਾਨ ਵਿਚ ਉਹ ਨੱਚਦੀ ਚਲੀ ਗਈ, ਨੱਚਦੀ ਚਲੀ ਗਈ।

ਹਾਲੀ ਵੀ ਇਕ ਕਸਕ ਜਿਹੀ ਉਸ ਦੇ ਮਨ 'ਚ ਧੁਰ-ਅੰਦਰ ਜਾਪਦੀ ਸੀ ਕਿ ਉਹ ਯੋਸ਼ਿਤਸੂਨੇ ਬਣਦੀ ਤਾਂ ਚੰਗਾ ਹੁੰਦਾ। ਪਰ ਜੇਕਰ ਉਸ ਨੂੰ ਉਨ੍ਹਾਂ ਇਹ ਰੋਲ ਦਿੱਤਾ ਹੁੰਦਾ, ਤਾਂ ਪੱਕੀ ਗੱਲ ਹੈ ਕਿ ਉਸ ਨੇ ਆਇਕੋ ਸਾਇਸ਼ੋ ਨੂੰ ਕੁੱਟ ਕੱਢਣਾ ਸੀ ਤੇ ਚੰਗੀ ਤਰ੍ਹਾਂ ਵਲੂੰਧਰ ਸੁੱਟਣਾ ਸੀ।

ਏਦਾਂ ਤੋਤੋ-ਚਾਨ ਤੋਮੋਇ ਵਿਖੇ ਹੋਣ ਵਾਲੇ ਪਹਿਲੇ ਤੇ ਆਖ਼ਰੀ ਨਾਟਕ ਵਿਚ ਹਿੱਸਾ ਨਾ ਲੈ ਸਕੀ।

## ਚਾਕ

ਤੋਮੋਇ ਦੇ ਬੱਚਿਆਂ ਨੇ ਕਦੀ ਦੂਜਿਆਂ ਦੀਆਂ ਕੰਧਾਂ ਅਤੇ ਸੜਕਾਂ ਉਪਰ ਕੋਈ ਵਾਹ-ਝਰੀਟ ਨਹੀਂ ਸੀ ਕੀਤੀ। ਇਸ ਦਾ ਕਾਰਣ ਇਹ ਸੀ ਕਿ ਉਨ੍ਹਾਂ ਨੂੰ ਸਕੂਲ ਵਿਚ ਏਦਾਂ ਕਰਨ ਦਾ ਖੁੱਲ੍ਹ ਕੇ ਮੌਕਾ ਮਿਲਦਾ ਸੀ।

ਹਾਲ ਕਮਰੇ ਵਿਚ ਸੰਗੀਤ ਦੇ ਪੀਰੀਅਡਾਂ ਸਮੇਂ ਮੁੱਖ ਅਧਿਆਪਕ ਹਰ ਬੱਚੇ

ਨੂੰ ਇਕ ਚਿੱਟੇ ਚਾਕ ਦਾ ਟੁਕੜਾ ਦਿੰਦੇ ਸਨ। ਉਹ ਫ਼ਰਸ਼ ਉਪਰ ਜਿਥੇ ਚਾਹੁਣ ਬੈਠ ਜਾਂ ਲੇਟ ਕੇ ਚਾਕ ਹੱਥ ਵਿਚ ਫੜ, ਤਿਆਰ ਰਹਿੰਦੇ ਸਨ। ਜਦ ਉਹ ਤਿਆਰੀ ਕਰ ਚੁੱਕਦੇ, ਤਦ ਮੁੱਖ ਅਧਿਆਪਕ ਪਿਆਨੋ ਵਜਾਉਣ ਲੱਗਦੇ। ਏਨੇ ਨੂੰ ਬੱਚੇ ਸੁਰਾਂ ਪਛਾਣ ਕੇ ਫ਼ਰਸ਼ ਉਪਰ ਸੁਰ-ਲਿਪੀ ਲਿਖਦੇ। ਚਮਕਦਾਰ ਹਲਕੇ ਭੂਰੇ ਰੰਗ ਦੇ ਫ਼ਰਸ਼ ਉਪਰ ਚਾਕ ਨਾਲ ਬੜਾ ਸੋਹਣਾ ਲਿਖਿਆ ਜਾਂਦਾ। ਤੋਤੋ-ਚਾਨ ਦੀ ਜਮਾਤ ਵਿਚ ਸਿਰਫ਼ ਦਸ ਵਿਦਿਆਰਥੀ ਸਨ, ਜੋ ਜਦ ਉਹ ਵੱਡੇ ਸਾਰੇ ਹਾਲ ਕਮਰੇ ਵਿਚ ਵੱਖ ਵੱਖ ਥਾਈਂ ਫੈਲ ਜਾਂਦੇ, ਉਨ੍ਹਾਂ ਨੂੰ ਸੁਰ-ਲਿਪੀ ਲਿਖਣ ਲਈ ਕਾਫ਼ੀ ਥਾਂ ਮਿਲ ਜਾਂਦੀ। ਇਸ ਲਈ ਉਹ ਦੂਜਿਆਂ ਦੀਆਂ ਥਾਵਾਂ ਤੇ ਮੱਲ ਮਾਰਨ ਦਾ ਜਤਨ ਨਾ ਕਰਦੇ ਤੇ ਨਾ ਹੀ ਉਨ੍ਹਾਂ ਵਿਚ ਦਖ਼ਲ ਦਿੰਦੇ। ਉਨ੍ਹਾਂ ਨੂੰ ਸੁਰ-ਲਿਪੀ 'ਚ ਲਿਖਣ ਲਈ ਲੀਕਾਂ ਦੀ ਲੋੜ ਮਹਿਸੂਸ ਨਾ ਹੁੰਦੀ ਕਿਉਂ ਜੋ ਉਹ ਤਾਂ ਸਿਰਫ਼ ਤਾਲ ਹੀ ਲਿਖ ਰਹੇ ਹੁੰਦੇ ਸਨ। ਤੋਮੋਇ ਵਿਖੇ ਸੰਗੀਤ ਸੁਰਾਂ ਦੇ, ਬੱਚਿਆਂ ਨੇ ਮੁੱਖ ਅਧਿਆਪਕ ਨਾਲ ਗੱਲ ਕਰ ਕੇ, ਖ਼ਾਸ ਨਾਂ ਰੱਖੇ ਹੋਏ ਸਨ।

'ਸਾ' ਨੂੰ 'ਟੱਪਣਾ' ਕਹਿੰਦੇ ਸਨ, ਕਿਉਂਜੋ ਉਹ ਟੱਪਣ, ਛਲਾਂਗ ਮਾਰਨ ਵਾਲਾ ਵਧੀਆ ਤਾਲ ਸੀ।

'ਰੇ' ਨੂੰ ਝੰਡਾ ਕਹਿੰਦੇ ਸਨ ਕਿਉਂਜੋ ਉਸਦੀ ਸ਼ਕਲ ਝੰਡੇ ਵਰਗੀ ਸੀ।

'ਗਾ' ਨੂੰ ਝੰਡਾ-ਝੰਡਾ ਕਹਿੰਦੇ ਸਨ।

'ਮਾ' ਨੂੰ ਦੂਹਰਾ-ਝੰਡਾ ਕਿਹਾ ਜਾਂਦਾ ਸੀ।

'ਪਾ' ਨੂੰ ਕਾਲਾ ਕਹਿੰਦੇ ਸਨ।

'ਧਾ' ਨੂੰ ਗੋਰਾ।

'ਨੀ' ਨੂੰ ਤਿਲ ਵਾਲਾ ਗੋਰਾ, ਜਾਂ ਚਿੱਟਾ-ਤੇ-ਨੁਕਤਾ।

'ਸਾ' ਨੂੰ ਦਾਇਰਾ ਕਹਿੰਦੇ ਸਨ।

ਏਦਾਂ ਉਨ੍ਹਾਂ ਨੇ ਸੁਰ-ਲਿਪੀ ਵਾਹਵਾ ਸਿੱਖ ਲਈ ਅਤੇ ਉਹ ਵੀ ਮੌਜ-ਮੇਲਾ ਕਰਦੇ ਹੋਏ। ਸੰਗੀਤ ਦਾ ਪੀਰੀਅਡ ਉਨ੍ਹਾਂ ਦਾ ਮਨਪਸੰਦ ਪੀਰੀਅਡ ਹੁੰਦਾ ਸੀ।

ਫ਼ਰਸ਼ ਉਪਰ ਚਾਕ ਨਾਲ ਲਿਖਣ ਦਾ ਵਿਚਾਰ ਮੁੱਖ ਅਧਿਆਪਕ ਦਾ ਹੀ ਸੀ। ਕਾਗ਼ਜ਼ ਕਾਫ਼ੀ ਵੱਡਾ ਨਹੀਂ ਸੀ ਲੱਭਦਾ ਅਤੇ ਸਾਰਿਆਂ ਲਈ ਬਲੈਕ-ਬੋਰਡ ਨਹੀਂ ਸਨ ਮਿਲ ਸਕਦੇ। ਉਨ੍ਹਾਂ ਨੇ ਸੋਚਿਆ ਕਿ ਹਾਲ ਕਮਰੇ ਦਾ ਫ਼ਰਸ਼ ਇਸ ਕੰਮ ਲਈ ਵਧੀਆ ਵੱਡੇ ਬਲੈਕ-ਬੋਰਡ ਦਾ ਕੰਮ ਦੇ ਸਕਦਾ ਹੈ, ਜਿਸ ਉਪਰ ਬੱਚੇ, ਵੱਜ ਰਹੇ ਸੰਗੀਤ ਨੂੰ, ਭਾਵੇਂ ਉਸ ਦਾ ਤਾਲ ਕਿੰਨਾ ਵੀ ਤੇਜ਼ ਕਿਉਂ ਨਾ ਹੋਵੇ, ਸਹਿਜੇ ਹੀ ਜਿੰਨੇ ਮਰਜ਼ੀ ਵੱਡੇ ਸੁਰ-ਲਿਪੀ ਚਿੰਨ੍ਹਾਂ ਵਿਚ ਅੰਕਿਤ ਕਰ ਸਕਣਗੇ। ਇਸ ਤੋਂ ਇਲਾਵਾ ਉਹ ਸੰਗੀਤ ਨੂੰ ਮਾਣ ਵੀ ਸਕਣਗੇ। ਅਤੇ ਜੇਕਰ ਫੇਰ ਵੀ ਸਮਾਂ ਬਚ ਜਾਵੇ ਤਾਂ ਉਹ ਹਵਾਈ ਜਹਾਜ਼, ਗੁੱਡੀ ਜਾ ਫੇਰ ਜੋ ਵੀ ਚੀਜ਼ ਉਨ੍ਹਾਂ ਦੇ ਮਨ ਆਏ, ਉਸ ਦੇ ਚਿਤਰ ਉਥੇ ਵਾਹ ਸਕਣਗੇ। ਕਈ ਵਾਰ ਬੱਚੇ ਖੇਡ-ਖੇਡ ਵਿਚ ਹੀ ਆਪਣੀਆਂ ਬਣਾਈਆਂ ਤਸਵੀਰਾਂ ਦੂਜਿਆਂ ਨਾਲ ਜਾਂ ਰਲਗੱਡ ਕਰਦੇ,

ਤਦ ਉਹ ਸਾਰਾ ਫ਼ਰਸ਼ ਹੀ ਇਕ ਵੱਡੀ ਤਸਵੀਰ ਜਾਪਣ ਲੱਗਦਾ। ਸੰਗੀਤ ਦੀ ਜਮਾਤ ਦੌਰਾਨ, ਵਿਚੋਂ ਵਿਚੋਂ ਮੁੱਖ ਅਧਿਆਪਕ ਫੇਰਾ ਮਾਰ ਕੇ, ਹਰੇਕ ਬੱਚੇ ਦੁਆਰਾ ਲਿਖੇ ਤਾਲਾਂ ਦਾ ਮੁਆਇਨਾ ਵੀ ਕਰਦੇ। ਏਦਾਂ ਫੇਰੇ ਸਮੇਂ ਉਹ ਕਹਿੰਦੇ ਰਹਿੰਦੇ, ''ਇਹ ਠੀਕ ਏ ਜਾਂ ਇਹ ਠੀਕ ਨਹੀਂ, ਇੰਜ ਹੈ।''

ਉਨ੍ਹਾਂ ਦੀ ਸੁਰ-ਲਿਪੀ ਨੂੰ ਸਹੀ ਕਹਿੰਦੇ ਜਾਂ ਸੋਧਣ ਪਿਛੋਂ, ਉਹ ਮੁੜ ਉਹੋ ਧੁਨ ਵਜਾਉਂਦੇ, ਤਾਂ ਜੋ ਬੱਚੇ ਮੁੜ ਉਸ ਅਨੁਸਾਰ ਆਪਣੀ ਸੁਰ-ਲਿਪੀ ਨੂੰ ਸਹੀ ਕਰ ਸਕਣ। ਮੁੱਖ ਅਧਿਆਪਕ ਨੂੰ ਭਾਵੇਂ ਜਿੰਨਾ ਮਰਜ਼ੀ ਰੁਝੇਵਾਂ ਹੁੰਦਾ, ਉਹ ਆਪਣੀ ਥਾਂ ਕਿਸੇ ਹੋਰ ਨੂੰ ਸੰਗੀਤ ਦੀਆਂ ਇਹ ਜਮਾਤਾਂ* ਨਾ ਲੈਣ ਦਿੰਦੇ। ਅਤੇ ਜਿਥੋਂ ਤਕ ਬੱਚਿਆਂ ਦਾ ਸੰਬੰਧ ਸੀ, ਉਨ੍ਹਾਂ ਨੂੰ ਸ੍ਰੀਮਾਨ ਕੋਬਾਯਾਸ਼ੀ ਤੋਂ ਬਿਨਾਂ ਕਿਸੇ ਹੋਰ ਤੋਂ ਸੰਗੀਤ ਸਿੱਖਣ ਦਾ ਸਵਾਦ ਹੀ ਨਹੀਂ ਸੀ ਆਉਂਦਾ।

ਸੁਰ-ਲਿਪੀ ਲਿਖਣ ਤੋਂ ਪਿਛੋਂ ਫ਼ਰਸ਼ ਸਾਫ਼ ਕਰਨ ਦਾ ਕੰਮ ਕਾਫ਼ੀ ਔਖਾ ਸੀ। ਸਭ ਤੋਂ ਪਹਿਲਾਂ ਤਾਂ ਫ਼ਰਸ਼ ਨੂੰ ਬਲੈਕ-ਬੋਰਡ ਸਾਫ਼ ਕਰਨ ਵਾਲੇ ਕੱਪੜੇ, ਆਦਿ, ਨਾਲ ਪੂੰਝਿਆ ਜਾਂਦਾ ਅਤੇ ਫੇਰ ਕੱਪੜਾ ਮਾਰ ਕੇ ਉਸ ਨੂੰ ਸਾਫ਼ ਕਰ ਕੇ ਚਮਕਾਇਆ ਜਾਂਦਾ। ਏਦਾਂ ਇਸ ਕੰਮ ਵਿਚ ਬਹੁਤ ਮਿਹਨਤ ਲੱਗਦੀ ਸੀ।

ਇਸ ਤਰ੍ਹਾਂ ਤੋਮੋਇ ਦੇ ਬੱਚਿਆਂ ਨੂੰ ਸਮਝ ਆ ਜਾਂਦੀ ਕਿ ਕੰਧਾਂ ਉਪਰ ਲਿਖੇ ਅੱਖਰਾਂ ਨੂੰ ਜਾਂ ਚਿੱਤਰਾਂ ਨੂੰ ਸਾਫ਼ ਕਰਨ ਵਿਚ ਕਿੰਨੀ ਮੁਸ਼ਕਲ ਪੈਂਦੀ ਹੈ। ਇਸ ਕਰਕੇ ਉਹ ਹਾਲ ਕਮਰੇ ਦੇ ਫ਼ਰਸ਼ ਤੋਂ ਬਿਨਾਂ ਹੋਰ ਕਿਧਰੇ ਵੀ ਕਦੀ ਕੁਝ ਨਾ ਝਰੀਟਦੇ। ਇਸ ਤੋਂ ਇਲਾਵਾ ਇਹ ਕਲਾਸ ਹਫ਼ਤੇ ਵਿਚ ਦੋ ਵਾਰ ਲੱਗਦੀ ਸੀ। ਬੱਚਿਆਂ ਨੂੰ ਜੀ ਭਰ ਕੇ ਫ਼ਰਸ਼ ਉਪਰ ਚਾਕ ਨਾਲ ਲਿਖਣ ਅਤੇ ਤਸਵੀਰਾਂ ਵਾਹੁਣ ਦਾ ਮੌਕਾ ਮਿਲ ਜਾਂਦਾ ਸੀ।

ਤੋਮੋਇ ਵਿਚਲੇ ਬੱਚੇ ਚਾਕ ਦੀ ਵਰਤੋਂ ਵਿਚ ਨਿਪੁੰਨ ਹੋ ਗਏ ਸਨ। ਉਨ੍ਹਾਂ ਨੂੰ ਪਤਾ ਸੀ ਕਿ ਕਿਹੜਾ ਚਾਕ ਵਧੀਆ ਰਹੇਗਾ, ਚਾਕ ਨੂੰ ਕਿਵੇਂ ਫੜਨਾ ਹੈ ਅਤੇ ਕਿਵੇਂ ਉਸ ਨੂੰ ਟੁੱਟਣ ਤੋਂ ਬਚਾਉਣਾ ਹੈ। ਕਿਵੇਂ ਉਨ੍ਹਾਂ ਦੇ ਰੰਗਾਂ ਦਾ ਸਹੀ ਮਿਲਾਨ ਕਰ ਕੇ ਉਨ੍ਹਾਂ ਤੋਂ ਖ਼ੂਬਸੂਰਤ ਲਿਖਾਈ ਜਾਂ ਚਿੱਤਰ ਬਣਾਉਣੇ ਹਨ। ਉਹ ਸਾਰੇ ਚਾਕ ਦੇ ਵਧੀਆ ਪਾਰਖੂ ਬਣ ਚੁੱਕੇ ਸਨ।

## ਯਾਸੁਆਕੀ-ਚਾਨ ਮਰ ਗਿਆ''

ਬਸੰਤ ਦੀਆਂ ਛੁੱਟੀਆਂ ਮਗਰੋਂ ਸਕੂਲ ਵਿਚ ਇਹ ਪਹਿਲਾ ਦਿਨ ਸੀ। ਹਮੇਸ਼ਾ ਵਾਂਗ ਆਪਣੀਆਂ ਜੇਬਾਂ ਵਿਚ ਹੱਥ ਪਾਈ ਸ੍ਰੀਮਾਨ ਕੋਬਾਯਾਸ਼ੀ ਸਕੂਲ ਦੀ ਗਰਾਊਂਡ ਵਿਚ ਜੁੜੇ ਬੱਚਿਆਂ ਸਾਹਵੇਂ ਖੜੇ ਸਨ। ਪਰ ਕੁਝ ਚਿਰ ਉਹ ਬਿਲਕੁਲ ਚੁੱਪਚਾਪ ਖੜੇ ਰਹੇ। ਫੇਰ ਉਨ੍ਹਾਂ ਨੇ ਆਪਣੇ ਹੱਥ ਜੇਬਾਂ ਵਿਚੋਂ ਕੱਢੇ ਅਤੇ ਬੱਚਿਆਂ ਵਲ ਵੇਖਿਆ। ਏਦਾਂ ਜਾਪਦਾ ਸੀ ਜਿਵੇਂ ਉਹ ਰੋਂਦੇ ਰਹੇ ਸਨ।

''ਯਾਸੁਆਕੀ-ਚਾਨ ਮਰ ਗਿਐ,'' ਉਹ ਹੌਲੀ ਜਿਹੇ ਬੋਲੇ। ''ਅਸੀਂ ਸਾਰੇ ਅੱਜ ਉਸ ਦੇ ਸਸਕਾਰ 'ਤੇ ਜਾ ਰਹੇ ਹਾਂ।'' ਫੇਰ ਉਹ ਕਹਿੰਦੇ ਗਏ, ''ਮੈਨੂੰ ਪਤਾ ਏ ਤੁਸੀਂ ਸਾਰੇ ਯਾਸੁਆਕੀ-ਚਾਨ ਨੂੰ ਬਹੁਤ ਚਾਹੁੰਦੇ ਸੀ। ਰੋਣਾ ਭੈੜੀ ਗੱਲ ਹੈ, ਪਰ

ਮੇਰਾ ਦਿਲ ਬਹੁਤ ਭਰਿਆ ਹੋਇਐ।'' ਏਨਾ ਕਹਿੰਦੇ ਸਾਰ ਹੀ ਉਨ੍ਹਾਂ ਦਾ ਚਿਹਰਾ ਲਾਲ ਸੂਹਾ ਹੋ ਗਿਆ ਅਤੇ ਉਨ੍ਹਾਂ ਦੀਆਂ ਅੱਖਾਂ ਵਿਚ ਅੱਥਰੂ ਭਰ ਆਏ। ਬੱਚੇ ਹੈਰਾਨ-ਪ੍ਰੇਸ਼ਾਨ ਹੋ ਗਏ ਅਤੇ ਕਿਸੇ ਦੇ ਮੂੰਹੋਂ ਇਕ ਸ਼ਬਦ ਵੀ ਨਾ ਨਿਕਲਿਆ। ਉਹ ਸਾਰੇ ਯਾਸੂਆਕੀ-ਚਾਨ ਬਾਰੇ ਸੋਚ ਰਹੇ ਸਨ। ਇਸ ਤੋਂ ਪਹਿਲਾਂ ਤੋਮੋਇ ਦੀਆਂ ਗਰਾਊਂਡਾਂ ਵਿਚ ਏਨੀ ਸੋਗਵਾਨ ਖ਼ਾਮੋਸ਼ੀ ਕਦੀ ਵੇਖਣ ਵਿਚ ਨਹੀਂ ਸੀ ਆਈ।

''ਕਦੀ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ ਕਿ ਉਹ ਏਨੀ ਛੇਤੀ ਮਰ ਜਾਏਗਾ'', ਤੋਤੋ-ਚਾਨ ਸੋਚ ਰਹੀ ਸੀ। ''ਮੈਂ ਤਾਂ ਹਾਲੀ ਛੁੱਟੀਆਂ ਵਿਚ ਪੜ੍ਹਨ ਲਈ ਉਸ ਵਲੋਂ ਦਿੱਤੀ ਕਿਤਾਬ ''ਅੰਕਲ ਟੌਮ'ਜ਼ ਕੈਬਨ'', ਹਾਲੀ ਮੁਕਾਈ ਵੀ ਨਹੀਂ।''

ਉਸ ਨੂੰ ਯਾਦ ਆਇਆ ਬਸੰਤ ਦੀਆਂ ਛੁੱਟੀਆਂ ਤੋਂ ਪਹਿਲਾਂ ਜਦ ਉਸ ਨੇ ਕਿਤਾਬ ਉਸ ਨੂੰ ਫੜਾਉਂਦੇ ਹੋਏ ਅਲਵਿਦਾ ਕਹੀ ਸੀ, ਉਸ ਦੀਆਂ ਉਂਗਲਾਂ ਕਿੰਨੀਆਂ ਟੇਢੀਆਂ-ਮੇਢੀਆਂ ਜਾਪ ਰਹੀਆਂ ਸਨ। ਉਸ ਨੂੰ ਉਹ ਦਿਨ ਵੀ ਚੇਤੇ ਆਇਆ ਜਦ ਉਹ ਪਹਿਲੀ ਵਾਰ ਉਸ ਨੂੰ ਮਿਲੀ ਸੀ ਅਤੇ ਉਹਨੇ ਉਸ ਨੂੰ ਪੁੱਛਿਆ ਸੀ, ''ਭਲਾ ਤੂੰ ਏਦਾਂ ਕਿਉਂ ਤੁਰਦਾ ਏਂ?'' ਅਤੇ ਉਸ ਨੇ ਹੌਲੇ ਜਿਹੇ ਜਵਾਬ ਦਿਤਾ ਸੀ, ''ਮੈਨੂੰ ਪੋਲੀਓ ਏ।'' ਤੋਤੋ-ਚਾਨ ਉਸ ਦੀ ਧੀਮੀ ਆਵਾਜ਼ ਅਤੇ ਹਲਕੀ ਹਲਕੀ ਮੁਸਕਾਨ ਬਾਰੇ ਵੀ ਸੋਚ ਰਹੀ ਸੀ। ਅਤੇ ਉਸ ਦੇ ਮਨ ਵਿਚ ਬੀਤੇ ਹੁਨਾਲ ਵਾਲਾ ਉਨ੍ਹਾਂ ਦੋਹਾਂ ਦੇ ਦਰਖ਼ਤ ਉਪਰ ਚੜ੍ਹਨ ਵਾਲਾ ਚਿੱਤਰ ਵੀ ਸਾਕਾਰ ਹੋ ਉਠਿਆ। ਉਸ ਨੂੰ ਉਦਰੇਵੇਂ ਜਿਹੇ ਨਾਲ ਯਾਦ ਆਇਆ ਕਿ ਉਹ ਕਿੰਨਾ ਭਾਰਾ ਸੀ ਅਤੇਤੇ ਕਿਵੇਂ ਉਸ ਨੇ ਉਸ ਨਾਲੋਂ ਵੱਡਾ ਤੇ ਲੰਮਾ ਹੋਣ ਦੇ ਬਾਵਜੂਦ ਉਸ ਤੇ ਪੂਰੀ ਤਰ੍ਹਾਂ ਭਰੋਸਾ ਕਰ ਲਿਆ ਸੀ। ਯਾਸੂਆਕੀ-ਚਾਨ ਨੇ ਹੀ ਉਸ ਨੂੰ ਅਮਰੀਕਾ ਵਿਚਲੀ ਟੈਲੀਵੀਜ਼ਨ ਨਾਂ ਦੀ ਇਕ ਚੀਜ਼ ਬਾਰੇ ਦੱਸਿਆ ਸੀ। ਤੋਤੋ-ਚਾਨ, ਯਾਸੂਆਕੀ-ਚਾਨ ਨੂੰ ਪਿਆਰ ਕਰਦੀ ਸੀ। ਉਹ ਇਕੱਠੇ ਖਾਣਾ ਖਾਂਦੇ ਸਨ, ਵਿਹਲੇ ਪੀਰੀਅਡਾਂ ਵਿਚ ਇਕੱਠੇ ਗੱਪਸ਼ਪ ਮਾਰਦੇ ਸਨ ਅਤੇ ਛੁੱਟੀ ਹੋਣ ਤੇ ਇਕੱਠੇ ਹੀ ਸਟੇਸ਼ਨ ਨੂੰ ਜਾਂਦੇ ਸਨ। ਉਸ ਦੀ ਘਾਟ ਉਸ ਨੂੰ ਬਹੁਤ ਜ਼ਿਆਦਾ ਮਹਿਸੂਸ ਹੋਏਗੀ। ਤੋਤੋ-ਚਾਨ ਨੇ ਮਹਿਸੂਸ ਕੀਤਾ ਕਿ ਮੌਤ ਦਾ ਅਰਥ ਹੈ ਕਿ ਯਾਸੂਆਕੀ-ਚਾਨ ਹੁਣ ਕਦੀ ਸਕੂਲ ਨਹੀਂ ਆਏਗਾ। ਇਹ ਉਨ੍ਹਾਂ ਚੂਚਿਆਂ ਵਾਂਗ ਹੀ ਸੀ। ਉਹ ਜਦ ਮਰੇ ਸਨ, ਉਹ ਉਨ੍ਹਾਂ ਨੂੰ ਕਿੰਨਾ ਬੁਲਾਉਂਦੀ ਰਹੀ ਸੀ, ਪਰ ਉਹ ਮੁੜ ਕਦੀ ਹਿੱਲੇ ਤਕ ਨਹੀਂ ਸਨ।

ਦੇਨੇਨਚੋਫੂ ਵਿਖੇ ਯਾਸੂਆਕੀ-ਚਾਨ ਦੇ ਘਰ ਦੇ ਸਾਹਮਣੇ ਵਾਲੇ ਗਿਰਜੇ ਵਿਚ ਉਸ ਦੀ ਅੰਤਿਮ-ਕ੍ਰਿਆ ਹੋਣੀ ਸੀ।

ਬੱਚੇ ਜੀਯੂਗਾਉਕਾ ਤੋਂ ਖ਼ਾਮੋਸ਼ੀ ਨਾਲ ਕਤਾਰ ਬਣਾ ਕੇ ਉਥੋਂ ਤਕ ਗਏ। ਤੋਤੋ-ਚਾਨ ਦੀਆਂ ਅੱਖਾਂ ਅੱਜ ਹਮੇਸ਼ਾ ਵਾਂਗ ਆਲੇ-ਦੁਆਲੇ ਨੂੰ ਨਹੀਂ ਸਨ ਦੇਖ ਰਹੀਆਂ ਸਗੋਂ ਸਾਰਾ ਸਮਾਂ ਜ਼ਮੀਨ 'ਤੇ ਹੀ ਗੱਡੀਆਂ ਰਹੀਆਂ। ਉਹ ਮੁੱਖ ਅਧਿਆਪਕ ਦੇ ਉਹ ਦੁੱਖ ਭਰੀ ਖ਼ਬਰ ਸੁਣਾਉਣ ਦੇ ਸਮੇਂ ਨਾਲੋਂ, ਹੁਣ ਕੁਝ ਵੱਖਰੀ ਤਰ੍ਹਾਂ ਨਾਲ ਮਹਿਸੂਸ ਕਰ ਰਹੀ ਸੀ। ਸਭ ਤੋਂ ਪਹਿਲਾਂ ਤਾਂ ਉਸ ਨੂੰ ਯਕੀਨ ਹੀ ਨਹੀਂ ਸੀ ਆਇਆ ਅਤੇ ਫੇਰ ਉਸ ਦਾ ਮਨ ਭਰ ਆਇਆ ਸੀ। ਪਰ ਹੁਣ ਉਸ ਦਾ ਮਨ

ਚਾਹ ਰਿਹਾ ਸੀ ਕਿ ਯਾਸੂਆਕੀ-ਚਾਨ ਇਕ ਵਾਰ ਜਿਉਂਦਾ-ਜਾਗਦਾ ਮੁੜ ਨਜ਼ਰ ਆ ਜਾਏ। ਉਹ ਉਸ ਨਾਲ ਏਨੀਆਂ ਗੱਲਾਂ ਕਰਨਾ ਚਾਹੁੰਦੀ ਸੀ ਇਹ ਗੱਲ ਉਸ ਤੋਂ ਬਰਦਾਸ਼ਤ ਨਹੀਂ ਸੀ ਹੋ ਰਹੀ।

ਗਿਰਜਾ ਚਿੱਟੇ ਸੋਸਨ ਦੇ ਫੁੱਲਾਂ ਨਾਲ ਭਰਿਆ ਪਿਆ ਸੀ। ਯਾਸੂਆਕੀ-ਚਾਨ ਦੀ ਸੋਹਣੀ ਮਾਂ ਅਤੇ ਭੈਣ ਅਤੇ ਹੋਰ ਰਿਸ਼ਤੇਦਾਰ, ਕਾਲੇ ਕੱਪੜੇ ਪਾਈ, ਗਿਰਜੇ ਦੇ ਬਾਹਰ ਖੜੇ ਸਨ। ਆਪਣੇ ਹੱਥਾਂ ਵਿਚ ਰੁਮਾਲ ਫੜੀ, ਤੋਤੋ-ਚਾਨ ਨੂੰ ਵੇਖ ਕੇ ਉਹ ਭੁੱਬੀ ਰੋ ਪਏ। ਕਿਸੇ ਅੰਤਿਮ ਸਸਕਾਰ ਵਿਚ ਸ਼ਾਮਲ ਹੋਣ ਦਾ ਤੋਤੋ-ਚਾਨ ਦਾ ਇਹ ਪਹਿਲਾ ਮੌਕਾ ਸੀ ਅਤੇ ਉਸ ਨੇ ਮਹਿਸੂਸ ਕੀਤਾ ਕਿ ਇਹ ਕਿੰਨਾ ਦੁਖਦਾਈ ਸੀ। ਕੋਈ ਕਿਸੇ ਨਾਲ ਗੱਲ ਨਹੀਂ ਸੀ ਕਰ ਰਿਹਾ, ਸਿਰਫ਼ ਆਰਗਨ ਵਾਜੇ 'ਤੇ ਹੌਲੀ ਹੌਲੀ ਧਾਰਮਿਕ-ਸੰਗੀਤ ਦੀ ਇਕ ਧੁਨ ਵੱਜ ਰਹੀ ਸੀ। ਸੂਰਜ ਚਮਕ ਰਿਹਾ ਸੀ, ਗਿਰਜਾ ਰੌਸ਼ਨ ਸੀ, ਪਰ ਉਥੋਂ ਖ਼ੁਸ਼ੀ ਕਿਤੇ ਉਡ-ਪੁਡ ਗਈ ਸੀ। ਬਾਂਹ ਉਪਰ ਕਾਲੀ ਪੱਟੀ ਬੰਨ੍ਹੀ ਇਕ ਬੰਦੇ ਨੇ ਤੋਮੋਇ ਦੇ ਬੱਚਿਆਂ ਨੂੰ ਇਕ ਇਕ ਚਿੱਟਾ ਫੁੱਲ ਫੜਾਇਆ ਅਤੇ ਉਨ੍ਹਾਂ ਨੂੰ ਸਮਝਾਇਆ ਕਿ ਉਨ੍ਹਾਂ ਨੇ ਆਪਣੇ ਫੁੱਲ ਵਾਰੀ ਵਾਰੀ ਜਾ ਕੇ ਯਾਸੂਆਕੀ-ਚਾਨ ਦੇ ਕਫ਼ਨ 'ਤੇ ਰੱਖਣੇ ਹਨ।

ਯਾਸੂਆਕੀ-ਚਾਨ, ਆਪਣੀਆਂ ਅੱਖਾਂ ਮੀਟੀ, ਫੁੱਲਾਂ ਵਿਚ ਘਿਰਿਆ, ਕਫ਼ਨ ਵਿਚ ਲੇਟਿਆ ਹੋਇਆ ਸੀ। ਭਾਵੇਂ ਉਹ ਮਰ ਚੁੱਕਾ ਸੀ ਪਰ ਉਹ ਹਮੇਸ਼ਾ ਵਾਂਗ ਹੀ ਸਿਆਣਾ ਅਤੇ ਦਇਆ ਭਰਪੂਰ ਦਿਸ ਰਿਹਾ ਸੀ। ਤੋਤੋ-ਚਾਨ ਗੋਡਿਆਂ ਭਾਰ ਝੁਕੀ ਅਤੇ ਉਸ ਨੇ ਆਪਣਾ ਫੁੱਲ ਉਸ ਦੇ ਹੱਥ ਕੋਲ ਟਿਕਾਇਆ ਅਤੇ ਉਸ ਦੇ ਹੱਥ ਨੂੰ – ਉਸ ਪਿਆਰੇ ਹੱਥ ਨੂੰ, ਜਿਸ ਨੂੰ ਉਹ ਅਕਸਰ ਆਪਣੇ ਹੱਥ 'ਚ ਲਿਆ ਕਰਦੀ ਸੀ – ਹੌਲੀ ਜਿਹੀ ਛੋਹਿਆ। ਉਸ ਦਾ ਹੱਥ, ਉਸ (ਤੋਤੋ-ਚਾਨ) ਦੇ ਮੈਲੇ-ਕੁਚੈਲੇ ਨਿੱਕੇ ਜਿਹੇ ਹੱਥ ਨਾਲੋਂ ਕਿਤੇ ਵੱਧ ਗੋਰਾ ਸੀ ਅਤੇ ਉਸ ਦੀਆਂ ਉਂਗਲਾਂ ਕਿਸੇ ਵੱਡੇ ਬੰਦੇ ਵਾਂਗ ਏਨੀਆਂ ਲੰਮੀਆਂ ਸਨ।

"ਹੱਛਾ, ਅਲਵਿਦਾ", ਉਸ ਨੇ ਯਾਸੂਆਕੀ-ਚਾਨ ਦੇ ਕੰਨ ਵਿਚ ਹੌਲੀ ਜਿਹੀ ਕਿਹਾ। "ਸ਼ਾਇਦ ਆਪਾਂ ਵੱਡੇ ਹੋ ਕੇ ਫੇਰ ਕਿਤੇ ਮੁੜ ਮਿਲੀਏ। ਅਤੇ ਸ਼ਾਇਦ ਓਦੋਂ ਤਕ ਤੇਰਾ ਪੋਲੀਓ ਵੀ ਠੀਕ ਹੋ ਚੁੱਕਾ ਹੋਵੇ!"

ਫੇਰ ਤੋਤੋ-ਚਾਨ ਉਠ ਖੜੀ ਹੋਈ ਅਤੇ ਉਸ ਇਕ ਵਾਰ ਮੁੜ ਯਾਸੂਆਕੀ-ਚਾਨ ਵਲ ਤੱਕਿਆ। "ਓ ਹਾਂ, ਮੈਂ ਤਾਂ ਭੁੱਲ ਹੀ ਗਈ, 'ਅੰਕਲ ਟੌਮ'ਜ਼ ਕੈਬਿਨ' ਬਾਰੇ ਦੱਸਣਾ। ਹੁਣ ਮੈਂ ਉਹ ਤੈਨੂੰ ਵਾਪਸ ਨਹੀਂ ਕਰ ਸਕਣ ਲੱਗੀ, ਠੀਕ ਏ ਨਾ? ਮੈਂ ਫੇਰ ਮਿਲਣ ਤਕ ਉਸ ਨੂੰ ਤੇਰੇ ਲਈ ਸੰਭਾਲ ਕੇ ਰੱਖਾਂਗੀ।"

ਜਿਉਂ ਹੀ ਉਹ ਤੁਰਨ ਲੱਗੀ, ਉਸ ਨੂੰ ਜਾਪਿਆ ਜਿਵੇਂ ਉਸ ਨੂੰ ਉਸ ਦੀ ਆਵਾਜ਼ ਸੁਣਾਈ ਦਿੱਤੀ ਹੋਵੇ, "ਤੋਤੋ-ਚਾਨ, ਆਪਾਂ ਇਕੱਠੇ ਖ਼ੂਬ ਹੱਸਦੇ-ਖੇਡਦੇ ਰਹੇ ਹਾਂ, ਹੈ ਨਾ? ਮੈਂ ਤੈਨੂੰ ਕਦੀ ਨਹੀਂ ਭੁੱਲਾਂਗਾ। ਕਦੀ ਨਹੀਂ।"

ਜਦ ਤੋਤੋ-ਚਾਨ ਦਰਵਾਜ਼ੇ ਕੋਲ ਪੁੱਜੀ, ਉਸ ਨੇ ਮੂੰਹ ਪਿਛੇ ਵਲ ਕਰਕੇ ਕਿਹਾ, "ਮੈਂ ਵੀ ਤੈਨੂੰ ਨਹੀਂ ਭੁੱਲਾਂਗੀ।"

ਬਸੰਤੀ ਧੁੱਪ ਉਸ ਦਿਨ ਵਾਂਗ ਚਮਕ ਰਹੀ ਸੀ, ਜਿਸ ਦਿਨ ਰੇਲ-ਡੱਬੇ ਵਾਲੀ

ਕਲਾਸ ਵਿਚ ਉਹ ਪਹਿਲੀ ਵਾਰ ਯਾਸੁਆਕੀ-ਚਾਨ ਨੂੰ ਮਿਲੀ ਸੀ। ਪਰ ਅੱਜ ਉਸ ਦਿਨ ਦੇ ਉਲਟ ਉਸ ਦੀਆਂ ਗਲ੍ਹਾਂ ਅੱਥਰੂਆਂ ਨਾਲ ਭਿੱਜੀਆਂ ਪਈਆਂ ਸਨ।

## ਇਕ ਜਾਸੂਸ

ਤੋਮੋਇ ਦੇ ਬੱਚੇ ਕਾਫ਼ੀ ਦਿਨਾਂ ਤਕ ਅਫ਼ਸੋਸੇ ਰਹੇ। ਉਨ੍ਹਾਂ ਨੂੰ ਅਕਸਰ ਯਾਸੁਆਕੀ ਦਾ ਖ਼ਿਆਲ ਆਉਂਦਾ, ਖ਼ਾਸ ਕਰ ਸਵੇਰੇ ਕਲਾਸ ਸ਼ੁਰੂ ਹੋਣ ਦੇ ਸਮੇਂ। ਉਨ੍ਹਾਂ ਨੂੰ ਇਹ ਗੱਲ ਸਮਝਣ ਵਿਚ ਕਾਫ਼ੀ ਸਮਾਂ ਲੱਗ ਗਿਆ ਕਿ ਯਾਸੁਆਕੀ ਲੇਟ ਹੀ ਨਹੀਂ ਸੀ, ਸਗੋਂ ਉਸ ਨੇ ਹੁਣ ਮੁੜ ਕਦੀ ਵੀ ਨਹੀਂ ਸੀ ਆਉਣਾ। ਘੱਟ ਬੱਚਿਆਂ ਵਾਲੀਆਂ ਕਲਾਸਾਂ ਉਂਜ ਤਾਂ ਵਧੀਆ ਹੁੰਦੀਆਂ ਹਨ, ਪਰ ਅਜਿਹੇ ਮੌਕਿਆਂ ਤੇ ਜ਼ਰਾ ਮੁਸ਼ਕਲ ਆਉਂਦੀ ਹੈ। ਯਾਸੁਆਕੀ-ਚਾਨ ਦੀ ਗ਼ੈਰਹਾਜ਼ਰੀ ਕਾਫ਼ੀ ਅੱਖਰਦੀ ਸੀ। ਇਹ ਸ਼ੁਕਰ ਦੀ ਗੱਲ ਸੀ ਕਿ ਉਥੇ ਬੱਚੇ ਨਿਸਚਿਤ ਸੀਟਾਂ ਤੇ ਨਹੀਂ ਸਨ ਬੈਠਦੇ। ਜੇਕਰ ਉਸ ਦਾ ਕੋਈ ਖ਼ਾਸ ਮੇਜ਼ ਹੁੰਦਾ, ਤਦ ਉਸ ਨੂੰ ਖ਼ਾਲੀ ਵੇਖ ਸਭ ਨੂੰ ਹੋਰ ਮਾੜਾ ਲੱਗਣਾ ਸੀ।

ਪਿਛਲੇ ਦਿਨਾਂ ਤੋਂ ਤੋਤੋ-ਚਾਨ ਮੁੜ ਸੋਚਣ ਲੱਗ ਪਈ ਸੀ ਕਿ ਉਹ ਵੱਡੀ ਹੋ ਕੇ ਕੀ ਬਣੇਗੀ। ਛੋਟੀ ਹੁੰਦੀ ਉਹ ਰਮਤੇ ਸਾਜ਼ਿੰਦਿਆਂ ਦੀ ਟੋਲੀ ਵਿਚ ਰਲਣਾ ਚਾਹੁੰਦੀ ਸੀ ਜਾਂ ਬੈਲੇ-ਨਾਚੀ ਬਣਨਾ ਲੋਚਦੀ ਸੀ। ਜਿਸ ਦਿਨ ਉਹ ਤੋਮੋਇ ਪਹਿਲੀ ਵਾਰ ਆਈ ਸੀ, ਉਸ ਦਿਨ ਉਹਨੇ ਸੋਚਿਆ ਸੀ ਕਿ ਇਕ ਸਟੇਸ਼ਨ ਉਤੇ ਟਿਕਟਾਂ ਵੇਚਣ ਵਾਲਾ ਬਾਬੂ ਬਣਨਾ ਚੰਗਾ ਰਹੇਗਾ। ਪਰ ਹੁਣ ਉਸ ਦਾ ਵਿਚਾਰ ਬਣ ਗਿਆ ਸੀ ਕਿ ਕੋਈ ਅਜਿਹਾ ਕੰਮ ਕੀਤਾ ਜਾਏ ਜੋ ਸਭ ਨਾਲੋਂ ਵੱਖਰਾ ਹੋਵੇ ਅਤੇ ਰਤਾ ਵਧੇਰੇ ਨਾਰੀਤਵ ਵਾਲਾ ਵੀ ਹੋਵੇ। ਇਸ ਕਰਕੇ ਨਰਸ ਬਣਨਾ ਹੀ ਠੀਕ ਰਹੇਗਾ, ਉਸ ਨੇ ਮਨ ਵਿਚ ਵਿਚਾਰਿਆ। ਪਰ ਅਚਾਨਕ ਹੀ ਉਸ ਨੂੰ ਯਾਦ ਆ ਗਿਆ ਕਿ ਜਦ ਉਹ ਜ਼ਖ਼ਮੀ ਫ਼ੌਜੀਆਂ ਨੂੰ ਵੇਖਣ ਹਸਪਤਾਲ ਗਈ ਸੀ, ਉਥੇ ਉਸ ਨੇ ਨਰਸਾਂ ਨੂੰ ਟੀਕੇ ਆਦਿ, ਲਾਉਂਦੇ ਹੋਏ ਤੱਕਿਆ ਸੀ ਅਤੇ ਇਹ ਕੰਮ ਜ਼ਰਾ ਕੁ ਮੁਸ਼ਕਲ ਹੀ ਹੋਵੇਗਾ। ਤਾਂ ਫੇਰ ਉਹ ਭਲਾ ਕੀ ਕਰੇਗੀ। ਅਚਾਨਕ ਹੀ ਉਹ ਖ਼ੁਸ਼ੀ ਨਾਲ ਗਦਗਦ ਹੋ ਗਈ।

''ਕਿਉਂ, ਇਹ ਹੀ ਠੀਕ ਰਹੇਗਾ!'' ਮੈਂ ਫ਼ੈਸਲਾ ਕਰ ਲਿਐ ਕਿ ਕੀ ਬਣਾਂਗੀ ਮੈਂ!''

ਉਹ ਤਾਇ-ਚਾਨ ਕੋਲ ਗਈ, ਜਿਸ ਨੇ ਹੁਣੇ ਹੀ ਆਪਣਾ ਸਪਿਰਟ ਵਾਲਾ ਬਰਨਰ ਜਲਾਇਆ ਸੀ।

''ਮੈਂ ਇਕ ਜਾਸੂਸ ਬਣਨ ਬਾਰੇ ਸੋਚ ਰਹੀ ਹਾਂ,'' ਉਸ ਨੇ ਹੈਂਕੜ ਨਾਲ ਕਿਹਾ।

ਤਾਇ-ਚਾਨ ਬਰਨਰ ਕੋਲੋਂ ਜ਼ਰਾ ਕੁ ਪਰ੍ਹੇ ਹਟ ਕੇ ਕੁਝ ਚਿਰ ਤੋਤੋ-ਚਾਨ ਦੇ ਮੂੰਹ ਵਲ ਵੇਖਦਾ ਰਿਹਾ। ਫੇਰ ਉਸ ਨੇ ਬਾਰੀ 'ਚੋਂ ਬਾਹਰ ਝਾਕਿਆ। ਇੰਜ ਜਾਪਦਾ ਸੀ ਜਿਵੇਂ ਕਿ ਉਹ ਕੁਝ ਸੋਚ ਰਿਹਾ ਹੋਵੇ। ਫੇਰ ਉਹ ਮੁੜ ਤੋਤੋ-ਚਾਨ ਵਲ ਮੂੰਹ

ਕਰ ਕੇ ਸਿਆਣਪ-ਭਰੀ ਆਵਾਜ਼ ਵਿਚ ਹੌਲੀ ਹੌਲੀ ਅਤੇ ਸਾਦਾ ਸ਼ਬਦਾਂ ਵਿਚ ਕਹਿਣ ਲੱਗਾ, ਤਾਂ ਜੋ ਗੱਲ ਉਸ ਨੂੰ ਚੰਗੀ ਤਰ੍ਹਾਂ ਸਮਝ ਆ ਜਾਵੇ,'' ਜਾਸੂਸ ਬਣਨ ਵਾਸਤੇ ਖ਼ੂਬ ਚੁਸਤ ਚਾਲਾਕ ਹੋਣਾ ਪੈਂਦਾ ਹੈ। ਇਸ ਤੋਂ ਇਲਾਵਾ ਕਾਫ਼ੀ ਬੋਲੀਆਂ ਵੀ ਆਉਣੀਆਂ ਚਾਹੀਦੀਆਂ ਹਨ।''

ਤਾਇ-ਚਾਨ ਸਾਹ ਲੈਣ ਲਈ ਜ਼ਰਾ ਕੁ ਰੁਕਿਆ। ਫੇਰ ਸਿੱਧਾ ਉਸ ਦੀਆਂ ਅੱਖਾਂ ਵਿਚ ਝਾਕਦਾ ਹੋਇਆ, ਸਾਫ਼ ਸਾਫ਼ ਬੋਲਿਆ, ''ਸਭ ਤੋਂ ਪਹਿਲਾਂ ਇਕ ਤੀਵੀਂ ਜਾਸੂਸ ਦਾ ਖ਼ੂਬਸੂਰਤ ਹੋਣਾ ਬਹੁਤ ਜ਼ਰੂਰੀ ਹੈ।''

ਤੋਤੋ-ਚਾਨ ਨੇ ਹੌਲੀ ਹੌਲੀ ਤਾਇ-ਚਾਨ ਦੀ ਤੱਕਣੀ ਤੋਂ ਬਚਦੇ ਹੋਏ ਆਪਣੀਆਂ ਅੱਖਾਂ ਝੁਕਾ ਲਈਆਂ ਅਤੇ ਆਪਣਾ ਮੂੰਹ ਲਟਕਾ ਲਿਆ। ਤੋਤੋ-ਚਾਨ ਵਲ· ਵੇਖੇ ਬਗ਼ੈਰ, ਜ਼ਰਾ ਕੁ ਰੁਕ ਕੇ ਤਾਇ-ਚਾਨ ਹੌਲੀ ਜਿਹੀ ਗੰਭੀਰਤਾ ਨਾਲ ਕਹਿਣ ਲੱਗਾ, ''ਮੈਨੂੰ ਨਹੀਂ ਲੱਗਦਾ ਕਿ ਐਨਾ ਬਕਬਕ ਕਰਨ ਵਾਲਾ ਕਦੀ ਜਾਸੂਸ ਬਣ ਸਕਦਾ ਹੈ।''

ਤੋਤੋ-ਚਾਨ ਗੁੰਮ-ਸੁੰਮ ਹੀ ਹੋ ਗਈ। ਇਸ ਲਈ ਨਹੀਂ ਕਿ ਉਹ ਉਸ ਦੇ ਜਾਸੂਸ ਬਣਨ ਦੇ ਖ਼ਿਲਾਫ਼ ਸੀ, ਸਗੋਂ ਇਸ ਲਈ ਕਿ ਤਾਇਚਾਨ ਨੇ ਜੋ ਕਿਹਾ ਸੀ



ਉਹ ਅੱਖਰ ਅੱਖਰ ਸਹੀ ਸੀ। ਇਨ੍ਹਾਂ ਸਭ ਗੱਲਾਂ ਬਾਰੇ ਉਸ ਨੂੰ ਆਪ ਵੀ ਪਹਿਲਾ ਸ਼ੱਕ ਸੀ। ਉਸ ਨੂੰ ਸੋਝੀ ਆ ਗਈ ਕਿ ਹਰੇਕ ਪੱਖੋਂ, ਇਕ ਜਾਸੂਸ ਵਾਲੇ ਗੁਣਾਂ ਦੀ ਉਸ ਵਿਚ ਘਾਟ ਸੀ। ਉਹ ਇਹ ਵੀ ਸਮਝ ਰਹੀ ਸੀ ਕਿ ਤਾਇ-ਚਾਨ ਨੇ ਇਹ ਸਭ ਕੁਝ ਕਿਸੇ ਮੰਦ-ਭਾਵਨਾ ਨਾਲ ਨਹੀਂ ਸੀ ਕਿਹਾ। ਹੁਣ ਇਸ ਵਿਚਾਰ ਨੂੰ ਤਿਆਗਣ ਤੋਂ ਬਿਨਾਂ ਉਸ ਕੋਲ ਕੋਈ ਚਾਰਾ ਨਹੀਂ ਸੀ। ਇਹ ਵੀ ਚੰਗਾ ਹੀ ਹੋਇਆ ਕਿ ਉਸ ਨੇ ਉਸ ਨਾਲ ਇਸ ਬਾਰੇ ਗੱਲਬਾਤ ਕਰ ਲਈ ਸੀ।

''ਓ ਮੇਰਿਆ ਰੱਬਾ,'' ਉਸ ਨੇ ਮਨ ਵਿਚ ਸੋਚਿਆ, ''ਤਾਇ-ਚਾਨ ਮੇਰੀ ਉਮਰ ਦਾ ਈ ਏ ਪਰ ਉਹ ਮੈਥੋਂ ਕਿਤੇ ਵੱਧ ਜਾਣਦੈ ਅਤੇ ਕਿਤੇ ਵੱਧ ਸਿਆਣਾ ਹੈ।''

ਫ਼ਰਜ਼ ਕਰੋ ਤਾਇ-ਚਾਨ ਉਸ ਨੂੰ ਕਿਤੇ ਕਹਿ ਦਿੰਦਾ ਕਿ ਉਹ ਇਕ ਭੌਤਿਕ-ਵਿਗਿਆਨੀ ਬਣਨ ਬਾਰੇ ਸੋਚ ਰਿਹਾ ਹੈ, ਤਦ ਭਲਾ ਤੋਤੋ-ਚਾਨ ਉਸ ਨੂੰ ਕੀ ਜਵਾਬ ਦਿੰਦੀ?

ਉਹ ਸ਼ਾਇਦ ਕਹਿੰਦੀ, ''ਠੀਕ ਏ, ਤੂੰ ਤੀਲੀ ਨਾਲ ਸਪਿਰਟ-ਲੈਂਪ ਵਾਹਵਾ ਬਾਲ ਲੈਂਦਾ ਏਂ।'' ਪਰ ਇਹ ਗੱਲ ਬੜੀ ਬੱਚਗਾਨਾ ਜਿਹੀ ਲੱਗਦੀ।

''ਹੱਛਾ, ਤੈਨੂੰ ਪਤੈ ਕਿ ਕਿਤਸੂਨੇ ਨੂੰ ਅੰਗ੍ਰੇਜ਼ੀ ਵਿਚ ''ਫ਼ੌਕਸ'' ਕਹਿੰਦੇ ਹਨ ਅਤੇ ਕੁਤਸੂ ਨੂੰ ''ਸ਼ੂਜ਼'', ਸੋ ਮੇਰਾ ਖ਼ਿਆਲ ਏ ਕਿ ਤੂੰ ਇਕ ਭੌਤਿਕ-ਵਿਗਿਆਨੀ ਬਣ ਸਕਦਾ ਏਂ।'' ਪਰ ਇਹ ਵੀ ਕੋਈ ਵਧੀਆ ਜਵਾਬ ਨਹੀਂ ਸੀ ਹੋਣਾ।

ਮੁੱਕਦੀ ਗੱਲ, ਉਸ ਨੂੰ ਪੂਰਾ ਵਿਸ਼ਵਾਸ ਸੀ ਕਿ ਤਾਇ-ਚਾਨ ਦੀ ਕਿਸਮਤ ਵਿਚ ਵੱਡਾ ਆਦਮੀ ਬਣਨਾ ਤੇ ਕੋਈ ਕਾਰਣਾਮਾ ਕਰਨਾ ਲਿਖਿਆ ਹੋਇਆ ਸੀ। ਉਸ ਨੇ ਆਪਣੀ ਫ਼ਲਾਸਕ ਵਿਚ ਬਣਦੇ ਬੁਲਬੁਲਿਆਂ ਨੂੰ ਤੱਕ ਰਹੇ ਤਾਇ-ਚਾਨ ਨੂੰ ਮਧੁਰਤਾ ਨਾਲ ਏਨਾ ਹੀ ਕਿਹਾ, ''ਧੰਨਵਾਦ। ਮੈਂ ਤਾਂ ਜਾਸੂਸ ਨਹੀਂ ਬਣ ਸਕਣ ਲੱਗੀ। ਪਰ ਮੈਨੂੰ ਯਕੀਨ ਏ ਕਿ ਤੂੰ ਜ਼ਰੂਰ ਇਕ ਨਾਮੀ ਆਦਮੀ ਬਣੇਂਗਾ।''

ਤਾਇ-ਚਾਨ ਕੁਝ ਬੁੜਬੁੜਾਇਆ। ਉਹਨੇ ਆਪਣੇ ਸਿਰ ਨੂੰ ਜ਼ਰਾ ਖੁਰਕਿਆ ਅਤੇ ਆਪਣੇ ਸਾਹਮਣੇ ਰੱਖੀ ਕਿਤਾਬ ਖੋਲ੍ਹ ਕੇ ਪੜ੍ਹਨ ਲੱਗ ਪਿਆ।।

ਜੇਕਰ ਜਾਸੂਸ ਨਹੀਂ ਬਣ ਸਕਦੀ ਤਦ ਫੇਰ ਉਹ ਕੀ ਬਣੇਗੀ; ਤਾਇ-ਚਾਨ ਲਾਗੇ ਖੜੀ ਅਤੇ ਉਸ ਦੇ ਬਰਨਰ ਦੀ ਲਾਟ ਨੂੰ ਟਿਕਟਿਕੀ ਲਾ ਕੇ ਦੇਖਦੀ, ਤੋਤੋ-ਚਾਨ ਸੋਚ ਰਹੀ ਸੀ।

## ਡੈਡੀ ਦਾ ਵਾਇਲਨ

ਇਸ ਤੋਂ ਪਹਿਲਾਂ ਕਿ ਗੱਲ ਉਨ੍ਹਾਂ ਦੀ ਸਮਝ ਵਿਚ ਆਉਂਦੀ, ਤੋਤੋ-ਚਾਨ ਅਤੇ ਉਸ ਦੇ ਪਰਿਵਾਰ ਦੇ ਜੀਵਨ ਵਿਚ ਜੰਗ ਦੀ ਦਹਿਸ਼ਤ ਨੇ ਆਪਣਾ ਰੰਗ ਦਿਖਾਉਣਾ ਸ਼ੁਰੂ ਕਰ ਦਿੱਤਾ। ਰੋਜ਼ਾਨਾ ਗਵਾਂਢ ਵਿਚਲੇ ਬੰਦਿਆਂ ਅਤੇ ਮੁੰਡਿਆਂ ਨੂੰ ''ਬਾਨਜ਼ੇਈ!'' ਦੇ ਨਾਅਰਿਆਂ ਨਾਲ ਅਤੇ ਝੰਡੇ ਹਿਲਾ ਹਿਲਾ ਕੇ ਵਿਦਾ ਕੀਤਾ ਜਾਣ ਲੱਗਾ। ਖਾਣ-ਪੀਣ ਦੀਆਂ ਵਸਤਾਂ ਇਕ ਇਕ ਕਰ ਕੇ ਦੁਕਾਨਾਂ ਤੋਂ ਲੋਪ ਹੋਣ ਲੱਗ ਪਈਆਂ। ਤੋਮੋਇ ਦੇ ਦੁਪਹਿਰ ਦੇ ਖਾਣੇ ਦੇ ਅਸੂਲ ''ਕੁਝ ਨਾ ਕੁਝ ਸਮੁੰਦਰ ਤੋਂ

ਅਤੇ ਕੁਝ ਨਾ ਕੁਝ ਪਹਾੜਾਂ ਤੋਂ'' ਦਾ ਪਾਲਣ ਕਰਨਾ ਮੁਸ਼ਕਲ ਹੋ ਗਿਆ। ਮਾਂ ਸਮੁੰਦਰੀ-ਘਾਹ (ਸੀ-ਵੀਡ) ਅਤੇ ਅਲੂਚੇ ਦੇ ਅਚਾਰ ਨਾਲ ਜਿਵੇਂ ਕਿਵੇਂ ਡੰਗ ਟਪਾ ਰਹੀ ਸੀ। ਪਰ ਜਲਦੀ ਹੀ ਇਹ ਕੁਝ ਵੀ ਮਿਲਣਾ ਮੁਸ਼ਕਲ ਹੋ ਗਿਆ ਸੀ। ਹਰ ਇਕ ਚੀਜ਼ ਰਾਸ਼ਨ 'ਤੇ ਮਿਲਣ ਲੱਗ ਪਈ ਸੀ। ਜਿੰਨੀ ਮਰਜ਼ੀ ਵਾਹ ਲਾ ਲਓ, ਮਠਿਆਈ ਤਾਂ ਉੱਕਾ ਲੱਭਦੀ ਹੀ ਨਹੀਂ ਸੀ।

ਤੋਤੋ-ਚਾਨ ਨੂੰ ਪਤਾ ਸੀ ਕਿ ਉਸ ਦੇ ਸਟੇਸ਼ਨ ਤੋਂ ਪਹਿਲੇ ਸਟੇਸ਼ਨ ਉਕੇਯਾਮਾ 'ਤੇ ਪੌੜੀਆਂ ਹੇਠਾਂ ਇਕ ਮਸ਼ੀਨ ਲੱਗੀ ਹੋਈ ਸੀ, ਜਿਸ ਵਿਚ ਪੈਸੇ ਪਾਉਣ ਨਾਲ ਮਿੱਠੀਆਂ ਗੋਲੀਆਂ ਨਿਕਲਦੀਆਂ ਸਨ। ਮਸ਼ੀਨ ਉਪਰ, ਮੂੰਹ ਵਿਚ ਪਾਣੀ ਲਿਆਉਣ ਵਾਲੀਆਂ ਗੋਲੀਆਂ ਦੀ ਇਕ ਸੋਹਣੀ ਤਸਵੀਰ ਲੱਗੀ ਹੋਈ ਸੀ। ਮਸੀਨ ਵਿਚ ਪੰਜ ਸੈਨ ਦਾ ਸਿੱਕਾ ਪਾਉਣ ਨਾਲ ਗੋਲੀਆਂ ਦਾ ਛੋਟਾ ਪੈਕਟ ਨਿਕਲਦਾ ਸੀ। ਤੇ ਦਸ ਸੈਨ ਨਾਲ ਵੱਡਾ ਪੈਕਟ। ਪਰ ਹੁਣ ਕਾਫ਼ੀ ਚਿਰ ਤੋਂ ਮਸ਼ੀਨ ਖ਼ਾਲੀ ਪਈ ਸੀ। ਉਸ ਵਿਚ ਭਾਵੇਂ ਜਿੰਨੇ ਮਰਜ਼ੀ ਸਿੱਕੇ ਪਾਓ, ਜਾਂ ਜਿੰਨਾ ਮਰਜ਼ੀ ਉਸ ਨੂੰ ਹਿਲਾਓ-ਜੁਲਾਓ, ਮਸ਼ੀਨ ਅੰਦਰੋਂ ਕੁਝ ਨਹੀਂ ਸੀ ਨਿਕਲਦਾ। ਤੋਤੋ-ਚਾਨ ਨੇ ਸਿਰੜ ਨਾਲ ਆਪਣੇ ਜਤਨ ਜਾਰੀ ਰੱਖੇ ਸਨ।

''ਸ਼ਾਇਦ ਉਸ ਦੀ ਕਿਸੇ ਨੁੱਕਰੇ ਕੋਈ ਪੈਕਟ ਅੜਿਆ ਪਿਆ ਹੋਵੇ,'' ਉਹ ਸੋਚਦੀ।

ਹਰ ਰੋਜ਼ ਉਹ ਉਸ ਪਹਿਲੇ ਸਟੇਸਨ ਤੇ ਉਤਰਦੀ ਅਤੇ ਪੰਜ ਤੇ ਦਸ ਸੈਨ ਦੇ ਸਿੱਕੇ ਮਸ਼ੀਨ ਵਿਚ ਪਾ ਕੇ ਵੇਖਦੀ। ਪਰ ਹਰ ਵਾਰ ਉਹ ਸਿੱਕੇ ਖਣਕਦੇ ਹੋਏ ਵਾਪਸ ਨਿਕਲ ਆਉਂਦੇ।

ਇਹਨੀਂ ਦਿਨੀਂ ਤੋਤੋ-ਚਾਨ ਦੇ ਡੈਡੀ ਨੂੰ ਕਿਸੇ ਨੇ ਖ਼ਬਰ ਦਿੱਤੀ, ਇਕ ਅਜਿਹੀ ਖ਼ਬਰ ਜਿਸ ਨੂੰ ਸੁਣ ਕੇ ਹਰ ਕੋਈ ਖੁਸ਼ ਹੋ ਜਾਂਦਾ। ਉਸ ਨੂੰ ਇਹ ਦੱਸਿਆ ਗਿਆ ਸੀ ਕਿ ਜੇ ਉਹ, ਇਕ ਅਸਲ੍ਹਾ ਖ਼ਾਨੇ ਵਿਚ ਜੰਗੀ ਹਥਿਆਰ ਬਣਾਉਣ ਵਾਲੇ ਕਾਰਖ਼ਾਨੇ ਵਿਚ ਜਾ ਕੇ ਆਪਣੇ ਵਾਇਲਨ ਉਪਰ ਜੰਗੀ-ਧੁਨਾਂ ਵਜਾਉਣ ਤਾਂ ਉਸ ਦੇ ਮੁਆਵਜ਼ੇ ਵਜੋਂ ਉਨ੍ਹਾਂ ਨੂੰ ਖੰਡ ਅਤੇ ਚੌਲ ਅਤੇ ਹੋਰ ਖਾਣ-ਪੀਣ ਦੀਆਂ ਚੀਜ਼ਾਂ ਮਿਲ ਸਕਦੀਆਂ ਸਨ। ਉਹ ਇਕ ਮੰਨੇ-ਪ੍ਰਮੰਨੇ ਵਾਇਲਨ-ਵਾਦਕ ਸਨ ਅਤੇ ਪਿਛੇ ਜਿਹੇ ਹੀ ਉਨ੍ਹਾਂ ਨੂੰ ਸੰਗੀਤ ਦਾ ਇਕ ਉੱਘਾ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ ਗਿਆ ਸੀ। ਉਨ੍ਹਾਂ ਦੇ ਮਿੱਤਰ ਨੇ ਇਹ ਵੀ ਦੱਸਿਆ ਸੀ ਕਿ ਇਸ ਕਾਰਣ ਉਨ੍ਹਾਂ ਨੂੰ ਹੋਰ ਕਈ ਵਾਧੂ ਤੋਹਫ਼ੇ ਵੀ ਦਿੱਤੇ ਜਾਣਗੇ।

''ਜੀ, ਤੁਹਾਡਾ ਕੀ ਵਿਚਾਰ ਹੈ?'' ਮਾਂ ਨੇ ਡੈਡੀ ਨੂੰ ਪੁੱਛਿਆ। ''ਤੁਸੀਂ ਜਾ ਰਹੇ ਹੋ ਨਾ?''

ਹੁਣ ਸੰਗੀਤ-ਸਮਾਰੋਹ ਘੱਟ ਹੀ ਹੁੰਦੇ ਸਨ। ਇਸ ਦਾ ਮੁੱਖ ਕਾਰਣ ਵੱਧ ਤੋਂ ਵੱਧ ਸੰਗੀਤਕਾਰਾਂ ਨੂੰ ਭਰਤੀ ਲਈ ਬੁਲਾਵਾ ਆਉਣਾ ਅਤੇ ਆਰਕੈਸਟਰਾ ਵਿਚ ਕਲਾਕਾਰਾਂ ਦੀ ਗਿਣਤੀ ਦਾ ਘੱਟ ਜਾਣਾ ਸੀ। ਰੇਡੀਓ ਉਪਰ ਵੀ ਜੰਗ ਨਾਲ

ਸੰਬੰਧਿਤ ਪ੍ਰੋਗਰਾਮ ਹੀ ਪੇਸ਼ ਕੀਤੇ ਜਾ ਰਹੇ ਸਨ। ਇਸ ਕਰਕੇ ਡੈਡੀ ਅਤੇ ਉਨ੍ਹਾਂ ਦੇ ਸਾਥੀਆਂ ਲਈ ਕੰਮ ਨਹੀਂ ਸੀ ਰਿਹਾ। ਇਸ ਲਈ ਉਨ੍ਹਾਂ ਨੂੰ ਜਿੱਦਾਂ ਦਾ ਵੀ ਸੰਗੀਤ ਦਾ ਪ੍ਰੋਗਰਾਮ ਮਿਲਦਾ ਸੀ, ਉਸ ਨੂੰ ਮੌਕੇ ਅਨੁਸਾਰ ਖਿੜੇ ਮੱਥੇ ਸਵੀਕਾਰ ਕਰ ਲੈਣਾ ਚਾਹੀਦਾ ਸੀ।

ਜਵਾਬ ਦੇਣ ਤੋਂ ਪਹਿਲਾਂ ਡੈਡੀ ਕੁਝ ਦੇਰ ਸੋਚਦੇ ਰਹੇ। ਫੇਰ ਬੋਲੇ, "ਮੈਂ ਆਪਣੇ ਵਾਇਲਨ ਉਪਰ ਅਜਿਹਾ ਸੰਗੀਤ ਨਹੀਂ ਵਜਾ ਸਕਦਾ।"

"ਮੇਰਾ ਖ਼ਿਆਲ ਏ ਤੁਹਾਡੀ ਗੱਲ ਠੀਕ ਏ," ਮਾਂ ਬੋਲੀ, "ਮੈਂ ਵੀ ਇਨਕਾਰ ਹੀ ਕਰਦੀ। ਕਿਸੇ ਨਾ ਕਿਸੇ ਢੰਗ ਨਾਲ ਖਾਣ-ਪੀਣ ਦਾ ਪ੍ਰਬੰਧ ਹੋ ਹੀ ਜਾਏਗਾ।"

ਡੈਡੀ ਜਾਣਦੇ ਸਨ ਕਿ ਤੋਤੋ-ਚਾਨ ਨੂੰ ਮਸੀਂ ਹੀ ਪੂਰੀ ਖ਼ੁਰਾਕ ਮਿਲਦੀ ਸੀ ਅਤੇ ਉਹ ਹਰ ਰੋਜ਼ ਫ਼ਜ਼ੂਲ ਹੀ ਗੋਲੀਆਂ ਵਾਲੀ ਮਸ਼ੀਨ ਵਿਚ ਪੈਸੇ ਪਾਉਂਦੀ ਰਹਿੰਦੀ ਸੀ। ਉਨ੍ਹਾਂ ਨੂੰ ਇਹ ਵੀ ਪਤਾ ਸੀ ਕਿ ਕੁਝ ਜੰਗੀ ਧੁਨਾਂ ਵਜਾਉਣ ਬਦਲੇ ਜੋ ਖਾਣ-ਵਾਲੀਆਂ ਵਸਤਾਂ ਅਤੇ ਤੋਹਫੇ ਉਨ੍ਹਾਂ ਨੂੰ ਮਿਲ ਸਕਦੇ ਸਨ ਉਸ ਨਾਲ ਉਨ੍ਹਾਂ ਦੇ ਟੱਬਰ ਦਾ ਗੁਜ਼ਾਰਾ ਕੁਝ ਚਿਰ ਜ਼ਰੂਰ ਚਲ ਸਕਦਾ ਸੀ। ਪਰ ਡੈਡੀ ਆਪਣੇ ਸੰਗੀਤ ਦੀ ਕੀਮਤ ਇਸ ਤੋਂ ਕਿਤੇ ਵੱਧ ਸਮਝਦੇ ਸਨ। ਮਾਂ ਵੀ ਇਹ ਗੱਲ ਸਮਝਦੀ ਸੀ, ਇਸ ਲਈ ਉਸ ਨੇ ਉਨ੍ਹਾਂ ਨੂੰ ਕਦੀ ਵੀ ਇਹ ਕੰਮ ਕਰਨ ਲਈ ਜ਼ੋਰ ਦੇ ਕੇ ਨਹੀਂ ਸੀ ਕਿਹਾ। "ਟੋਟਸਕੀ, ਮੈਨੂੰ ਮੁਆਫ਼ ਕਰੀਂ!" ਡੈਡੀ ਨੇ ਦੁਖੀ ਮਨ ਨਾਲ ਕਿਹਾ।

ਤੋਤੋ-ਚਾਨ ਹਾਲੀ ਛੋਟੀ ਸੀ ਅਤੇ ਉਸ ਨੂੰ ਕਲਾ, ਵਿਚਾਰਧਾਰਾ, ਆਦਰਸ਼ ਅਤੇ ਕਿਰਤ ਬਾਰੇ ਕੋਈ ਸਮਝ ਨਹੀਂ ਸੀ। ਪਰ ਉਸ ਨੂੰ ਇਸ ਗੱਲ ਦੀ ਪੂਰੀ ਸੋਝੀ ਸੀ ਕਿ ਡੈਡੀ ਆਪਣੇ ਵਾਇਲਨ ਨੂੰ ਬੇਹੱਦ ਪਿਆਰਦੇ ਸਨ। ਇਸ ਕਰਕੇ ਉਨ੍ਹਾਂ ਨਾਲੋਂ ਇਕ ਤਰ੍ਹਾਂ ਸੰਬੰਧ ਤੋੜ ਲਿਆ ਗਿਆ ਸੀ ਅਤੇ ਉਨ੍ਹਾਂ ਦੇ ਟੱਬਰ ਦੇ ਜੀਅ ਅਤੇ ਬਹੁਤ ਸਾਰੇ ਰਿਸ਼ਤੇਦਾਰ ਉਨ੍ਹਾਂ ਨਾਲ ਬੋਲਦੇ ਤਕ ਨਹੀਂ ਸਨ। ਉਨ੍ਹਾਂ ਬੜੇ ਔਖੇ ਦਿਨ ਵੇਖੇ ਸਨ, ਪਰ ਉਨ੍ਹਾਂ ਨੇ ਵਾਇਲਨ ਨੂੰ ਤਿਲਾਂਜਲੀ ਦੇਣ ਤੋਂ ਨਾਂਹ ਕਰ ਦਿੱਤੀ ਸੀ। ਏਦਾਂ ਤੋਤੋ-ਚਾਨ ਦੇ ਵਿਚਾਰ ਵਿਚ ਉਨ੍ਹਾਂ ਦਾ ਆਪਣੀ ਪਸੰਦ ਦੇ ਉਲਟ ਜੰਗੀ ਸੰਗੀਤ ਪੇਸ਼ ਨਾ ਕਰਨਾ ਸਹੀ ਕਦਮ ਸੀ। ਤੋਤੋ-ਚਾਨ ਡੈਡੀ ਦੁਆਲੇ ਟੱਪਦੀ ਹੋਈ ਖ਼ੁਸ਼ੀ ਖ਼ੁਸ਼ੀ ਬੋਲੀ, "ਕੋਈ ਗੱਲ ਨਹੀਂ। ਮੈਂ ਵੀ ਤੁਹਾਡੀ ਵਾਇਲਨ ਨੂੰ ਪਿਆਰ ਕਰਦੀ ਹਾਂ।"

ਪਰ ਅਗਲੇ ਦਿਨ ਮੁੜ ਤੋਤੋ-ਚਾਨ ਉਕੇਯਾਮਾ ਸਟੇਸ਼ਨ ਤੇ ਉੱਤਰੀ ਅਤੇ ਉਹਨੇ ਮਿੱਠੀਆਂ ਗੋਲੀਆਂ ਵਾਲੀ ਮਸ਼ੀਨ ਦੀ ਮੋਰੀ ਵਿਚ ਝਾਕਿਆ ਅਤੇ ਉਸ ਵਿਚ ਸਿੱਕਾ ਪਾ ਦਿੱਤਾ। ਭਾਵੇਂ ਉਸ ਵਿਚੋਂ ਕੁਝ ਨਿਕਲਣ ਦੀ ਆਸ ਨਹੀਂ ਸੀ ਫਿਰ ਵੀ ਉਹਨੇ ਆਸ ਲਾਈ ਰੱਖੀ।

## ਵਾਅਦਾ

ਖਾਣੇ ਪਿਛੋਂ ਇਕ ਗੋਲ ਦਾਇਰੇ ਵਿਚ ਤਰਤੀਬ ਨਾਲ ਰੱਖੀਆਂ ਕੁਰਸੀਆਂ ਅਤੇ ਡੈਸਕ ਜਦ ਬੱਚਿਆਂ ਨੇ ਪਰ੍ਹੇ ਰੱਖ ਦਿੱਤੇ, ਤਦ ਹਾਲ ਕਮਰਾ ਕਾਫ਼ੀ ਖੁੱਲਾ ਖੁੱਲ੍ਹਾ ਜਾਪਣ ਲੱਗਾ।

''ਅੱਜ, ਮੈਂ ਹੀ ਸਭ ਤੋਂ ਪਹਿਲਾਂ ਮੁੱਖ ਅਧਿਆਪਕ ਦੀ ਪਿੱਠ 'ਤੇ ਚੜ੍ਹਾਂਗੀ,'' ਤੋਤੋ-ਚਾਨ ਨੇ ਮਨ 'ਚ ਫ਼ੈਸਲਾ ਕੀਤਾ।

ਉਹ ਹਮੇਸ਼ਾ ਹੀ ਉਨ੍ਹਾਂ ਦਾ ਧਿਆਨ ਆਪਣੀ ਵਲ ਖਿੱਚਣ ਲਈ ਏਦਾਂ ਕਰਨਾ ਲੋਚਦੀ ਸੀ। ਪਰ ਜੇਕਰ ਉਸ ਨੂੰ ਇਕ ਪਲ ਦੀ ਵੀ ਦੇਰੀ ਹੋ ਜਾਂਦੀ, ਕੋਈ ਹੋਰ ਜਣਾ ਉਨ੍ਹਾਂ ਦੀ ਗੋਦੀ ਵਿਚ ਜਾ ਬੈਠਦਾ। ਜਦ ਕਿ ਉਹ ਹਾਲ ਕਮਰੇ ਦੇ ਵਿਚਕਾਰ ਭੁੰਜੇ ਚੌਕੜੀ ਮਾਰ ਕੇ ਬੈਠੇ ਹੁੰਦੇ ਅਤੇ ਏਦਾਂ ਹੀ ਦੋ ਕੁ ਜਣੇ ਉਨ੍ਹਾਂ ਦੇ ਮੋਢਿਆਂ 'ਤੇ ਜਾ ਸਵਾਰ ਹੁੰਦੇ।

''ਓ ਬਈ ਰੁਕੋ, ਏਦਾਂ ਨਾ ਕਰੋ,'' ਮੁੱਖ ਅਧਿਆਪਕ ਬਨਾਉਟੀ ਗ਼ੁੱਸਾ ਵਿਖਾਉਂਦੇ ਅਤੇ ਉਨ੍ਹਾਂ ਦਾ ਚਿਹਰਾ ਹਾਸੇ ਕਾਰਣ ਲਾਲ ਹੋ ਜਾਂਦਾ। ਪਰ ਜੋ ਬੱਚੇ ਇਕ ਵਾਰ ਉਨ੍ਹਾਂ ਦੀ ਪਿੱਠ 'ਤੇ ਸਵਾਰ ਹੋ ਜਾਂਦੇ, ਉਹ ਉਥੋਂ ਹੇਠਾਂ ਲਹਿਣਾ ਨਾ ਚਾਹੁੰਦੇ। ਜੇਕਰ ਕੋਈ ਜਣਾ ਮਾਮੂਲੀ ਜਿਹੀ ਸੁਸਤੀ ਵਿਖਾਉਂਦਾ, ਉਨ੍ਹਾਂ ਦੀ ਪਿੱਠ ਉਸ ਤੋਂ ਪਹਿਲਾਂ ਹੀ ਮੱਲੀ ਜਾਂਦੀ। ਪਰ ਇਸ ਵਾਰ ਤੋਤੋ-ਚਾਨ ਨੇ ਪਹਿਲ ਕਰਨ ਦਾ ਮਨ ਬਣਾ ਲਿਆ ਸੀ ਅਤੇ ਪਹਿਲਾਂ ਹੀ ਮੁੱਖ ਅਧਿਆਪਕ ਦੇ ਆਉਣ ਦੀ ਉਡੀਕ ਵਿਚ ਹਾਲ ਕਮਰੇ ਦੇ ਵਿਚਕਾਰ ਜਾ ਖੜੀ ਹੋਈ ਸੀ। ਉਨ੍ਹਾਂ ਦੇ ਉਥੇ ਪੁੱਜਦੇ ਸਾਰ ਹੀ ਉਸ ਨੇ ਜ਼ੋਰ ਦੀ ਕਿਹਾ, ''ਸਰ, ਮੈਂ ਤੁਹਾਨੂੰ ਕੋਈ ਗੱਲ ਦੱਸਣੀ ਏਂ।''

''ਬਈ, ਕੀ ਦੱਸਣਾ ਈ?'' ਮੁੱਖ ਅਧਿਆਪਕ ਨੇ ਫ਼ਰਸ਼ ਉਤੇ ਚੌਕੜੀ ਮਾਰ ਕੇ ਬੈਠਦੇ ਹੋਏ ਗਦਗਦ ਹੁੰਦਿਆਂ ਪੁੱਛਿਆ।

ਤੋਤੋ-ਚਾਨ ਨੇ ਕਈ ਦਿਨਾਂ ਦੀ ਸੋਚ-ਵਿਚਾਰ ਪਿਛੋਂ ਮਨ 'ਚ ਜੋ ਫ਼ੈਸਲਾ ਕੀਤਾ ਸੀ, ਉਹ ਉਨ੍ਹਾਂ ਨੂੰ ਦੱਸਣਾ ਚਾਹੁੰਦੀ ਸੀ। ਜਦ ਮੁੱਖ ਅਧਿਆਪਕ ਨੇ ਚੌਕੜੀ ਮਾਰ ਲਈ, ਅਚਾਨਕ ਹੀ ਤੋਤੋ-ਚਾਨ ਨੇ ਉਨ੍ਹਾਂ ਦੀ ਪਿੱਠ 'ਤੇ ਸਵਾਰ ਹੋਣ ਦਾ ਫ਼ੈਸਲਾ ਬਦਲ ਲਿਆ। ਜੋ ਕੁਝ ਉਹ ਕਹਿਣਾ ਚਾਹੁੰਦੀ ਸੀ, ਉਹ ਰੂ-ਬ-ਰੂ ਕਹਿਣਾ ਠੀਕ ਰਹੇਗਾ। ਇਸ ਕਰਕੇ ਉਹ ਉਨ੍ਹਾਂ ਦੇ ਸਾਹਮਣੇ ਪਾਸੇ, ਕੋਲ ਢੁੱਕ ਕੇ ਬਹਿ ਗਈ ਅਤੇ ਉਸ ਨੇ ਆਪਣੀ ਧੌਣ ਉਨ੍ਹਾਂ ਵਲ ਨੂੰ ਟੇਢੀ ਕਰ ਲਈ। ਉਸ ਦੇ ਚਿਹਰੇ 'ਤੇ ਨਿੰਮ੍ਹੀ ਨਿੰਮ੍ਹੀ ਮੁਸਕਾਨ ਸੀ। ਉਸ ਦੀ ਇਸ ਅਦਾ ਵਾਲੇ ਚਿਹਰੇ ਨੂੰ ਮਾਂ ਛੋਟੇ ਹੁੰਦੇ ਤੋਂ ਸੋਹਣਾ ਸੁਨੱਖਾ ਚਿਹਰਾ ਕਹਿੰਦੀ ਆਈ ਸੀ। ਉਸ ਦਾ ਇਹ ''ਵਧੀਆ ਐਤਵਾਰੀ'' ਚਿਹਰਾ ਸੀ। ਜਦ ਕਦੀ ਵੀ ਉਹ ਏਦਾਂ ਮੁਸਕਰਾਉਂਦੀ ਸੀ, ਉਹ ਸਵੈ-ਭਰੋਸੇ ਨਾਲ ਭਰੀ ਜਾਂਦੀ ਸੀ। ਏਦਾਂ ਮੁਸਕਰਾਉਂਦੇ ਹੋਏ ਉਸ ਦਾ ਮੂੰਹ ਜ਼ਰਾ ਕੁ ਖੁੱਲ੍ਹਾ ਹੁੰਦਾ ਅਤੇ ਉਸ ਨੂੰ ਆਪਣੇ ਆਪ ਵਿਚ ਯਕੀਨ ਹੁੰਦਾ ਕਿ ਉਹ ਇਕ ਬੀਬੀ ਕੁੜੀ ਏ।

ਮੁੱਖ ਅਧਿਆਪਕ ਉਸ ਵਲ ਸਵਾਲੀਆ ਨਜ਼ਰਾਂ ਨਾਲ ਤੱਕ ਰਹੇ ਸਨ। ''ਬਈ, ਕੀ ਗੱਲ ਏ?'' ਉਨ੍ਹਾਂ ਅਗਾਂਹ ਨੂੰ ਝੁਕਦੇ ਹੋਏ ਉਸ ਨੂੰ ਮੁੜ ਪੁੱਛਿਆ।

ਤੋਤੋ-ਚਾਨ ਹੌਲੀ ਤੇ ਮਿੱਠੀ ਆਵਾਜ਼ ਵਿਚ, ਵੱਡੀ ਭੈਣ ਜਾਂ ਮਾਂ ਦੇ ਅੰਦਾਜ਼ 'ਚ ਬੋਲੀ, ''ਵੱਡੀ ਹੋ ਕੇ ਮੈਂ ਇਸ ਸਕੂਲ ਵਿਚ ਪੜ੍ਹਾਇਆ ਕਰਾਂਗੀ। ਸਚਮੁੱਚ ਮੈਂ ਏਦਾਂ ਕਰਨਾ ਚਾਹੁੰਦੀ ਹਾਂ।''

ਤੋਤੋ-ਚਾਨ ਨੂੰ ਉਮੀਦ ਸੀ ਕਿ ਮੁੱਖ ਅਧਿਆਪਕ ਇਸ ਗੱਲ ਤੇ ਹੱਸਣਗੇ, ਪਰ ਉਨ੍ਹਾਂ ਤਾਂ ਸਗੋਂ ਪੂਰੀ ਗੰਭੀਰਤਾ ਨਾਲ ਪੁੱਛਿਆ, ''ਵਾਅਦਾ ਰਿਹਾ?''

ਜਾਪਦਾ ਸੀ ਕਿ ਉਹ ਸਚੀਮੁੱਚੀਂ ਚਾਹੁੰਦੇ ਸਨ ਕਿ ਉਹ ਇਸ ਤਰ੍ਹਾਂ ਕਰੇ।

ਤੋਤੋ-ਚਾਨ ਨੇ ਜ਼ੋਰ ਨਾਲ ਸਿਰ ਹਿਲਾ ਕੇ ਹਾਮੀ ਭਰੀ ਅਤੇ ਬੋਲੀ, ''ਮੇਰਾ ਪੱਕਾ ਵਾਅਦਾ ਰਿਹਾ।'' ਉਸ ਨੇ ਮਨ ਵਿਚ ਪੱਕਾ ਧਾਰ ਲਿਆ ਸੀ ਕਿ ਉਹ ਹਰ ਹਾਲਤ ਵਿਚ ਅਧਿਆਪਕ ਬਣੇਗੀ।

ਏਨੇ ਨੂੰ ਉਹ ਉਸ ਸਵੇਰ ਬਾਰੇ ਸੋਚਣ ਲੱਗੀ ਜਦ ਉਹ ਪਹਿਲੀ ਵਾਰ ਪਹਿਲੀ ਜਮਾਤ ਵਿਚ ਦਾਖ਼ਲ ਹੋਣ ਤੋਮੋਇ ਆਈ ਸੀ ਅਤੇ ਮੁੱਖ ਅਧਿਆਪਕ ਨੂੰ ਉਨ੍ਹਾਂ ਦੇ ਦਫ਼ਤਰ ਵਿਚ ਮਿਲੀ ਸੀ। ਸਦੀਆਂ ਪੁਰਾਣੀ ਬੀਤੇ ਦੀ ਗੱਲ ਜਾਪਦੀ ਸੀ ਉਹ। ਉਹ ਪੂਰੇ ਚਾਰ ਘੰਟੇ ਸਬਰ ਨਾਲ ਉਸ ਦੀਆਂ ਗੱਲਾਂ ਸੁਣਦੇ ਰਹੇ ਸਨ। ਅਤੇ ਜਦ ਉਸ ਨੇ ਬੋਲਣਾ ਬੰਦ ਕੀਤਾ, ਤਦ ਉਨ੍ਹਾਂ ਨੇ ਜਿਸ ਨਿੱਘ ਨਾਲ ਉਸ ਨੂੰ ਕਿਹਾ ਸੀ, ''ਹੁਣ ਤੂੰ ਇਸ ਸਕੂਲ ਦੀ ਇਕ ਵਿਦਿਆਰਥਣ ਹੋ ਗਈ ਏਂ''; ਉਹ ਨਿੱਘ ਹੁਣ ਵੀ ਉਸ ਨੂੰ ਯਾਦ ਸੀ। ਸ੍ਰੀ ਕੋਬਾਯਾਸ਼ੀ ਉਦੋਂ ਨਾਲੋਂ ਹੁਣ ਉਸ ਨੂੰ ਕਿਤੇ ਵਧ ਪਿਆਰੇ ਲੱਗਣ ਲੱਗ ਪਏ ਸਨ। ਅਤੇ ਉਸ ਨੇ ਪੱਕਾ ਮਨ ਬਣਾ ਲਿਆ ਸੀ ਕਿ ਉਹ ਉਨ੍ਹਾਂ ਲਈ ਹੀ ਕੰਮ ਕਰੇਗੀ ਅਤੇ ਉਨ੍ਹਾਂ ਦੀ ਹਰ ਕਿਸਮ ਦੀ ਮਦਦ ਕਰੇਗੀ।

ਜਦ ਉਸ ਨੇ ਵਾਅਦਾ ਕੀਤਾ ਸੀ, ਉਹ ਖ਼ੁਸ਼ ਹੋ ਕੇ ਮੁਸਕਰਾਏ ਸਨ – ਇਹ ਮੁਸਕਾਨ ਹਮੇਸ਼ਾ ਵਾਲੀ, ਆਪਣੇ ਬੋੜੇ ਦੰਦਾਂ ਤੋਂ ਬੇਪਰਵਾਹ, ਮੁਸਕਾਨ ਸੀ। ਤੋਤੋ-ਚਾਨ ਨੇ ਆਪਣੀ ਚੀਚੀ ਅਗਾਂਹ ਕੀਤੀ। ਮੁੱਖ ਅਧਿਆਪਕ ਨੇ ਵੀ ਉਂਜ ਹੀ ਕੀਤਾ। ਉਨ੍ਹਾਂ ਦੀ ਚੀਚੀ ਵਾਹਵਾ ਤਕੜੀ ਜਾਪਦੀ ਸੀ – ਤੁਸੀਂ ਉਸ 'ਤੇ ਭਰੋਸਾ ਕਰ ਸਕਦੇ ਸੀ। ਏਦਾਂ ਤੋਤੋ-ਚਾਨ ਅਤੇ ਮੁੱਖ ਅਧਿਆਪਕ ਨੇ ਪੁਰਾਣੇ ਚਲੇ ਆ ਰਹੇ ਜਾਪਾਨੀ ਰਿਵਾਜ ਅਨੁਸਾਰ ਚੀਚੀ ਨਾਲ ਚੀਚੀ ਜੋੜ ਕੇ ਪੱਕਾ ਵਾਅਦਾ ਕੀਤਾ। ਮੁੱਖ ਅਧਿਆਪਕ ਮੁਸਕਰਾ ਰਹੇ ਸਨ। ਤੋਤੋ-ਚਾਨ ਵੀ ਇਸ ਯਕੀਨ ਨਾਲ ਮੁਸਕਰਾਈ ਕਿ ਉਹ ਤੋਮੋਇ ਵਿਖੇ ਅਧਿਆਪਕ ਬਣੇਗੀ! ਕਿੰਨੀ ਵਧੀਆ ਗੱਲ ਸੀ।

''ਜਦ ਮੈਂ ਅਧਿਆਪਕ ਬਣੀ. . .,'' ਉਸ ਕਲਪਨਾ ਕੀਤੀ। ਤੋਤੋ-ਚਾਨ ਦੀ ਕਲਪਨਾ ਕੁਝ ਇੰਜ ਦੀ ਸੀ : ਕਿਤਾਬੀ ਪੜ੍ਹਾਈ ਬਹੁਤ ਘੱਟ; ਬਹੁਤ ਸਾਰੇ ਖੇਡ-ਦਿਨ, ਬਾਹਰੋਂ ਖੁਲ੍ਹੇ ਵਿਚ ਰਸੋਈਆਂ, ਪਿਕਨਿਕਾਂ, ਕੈਂਪ ਅਤੇ ਸੈਰਾਂ!

ਮੁੱਖ ਅਧਿਆਪਕ ਨਿਹਾਲ ਹੋ ਗਏ ਸਨ। ਤੋਤੋ-ਚਾਨ ਨੂੰ ਮੁਟਿਆਰ ਦੇ ਰੂਪ

ਵਿੱਚ ਚਿਤਵਣਾ ਤਾਂ ਮੁਸ਼ਕਲ ਹੀ ਸੀ, ਪਰ ਉਨ੍ਹਾਂ ਨੂੰ ਪੂਰਾ ਯਕੀਨ ਸੀ ਕਿ ਉਹ ਤੋਮੋਇ ਵਿਚ ਅਧਿਆਪਕ ਬਣ ਸਕਦੀ ਹੈ। ਉਨ੍ਹਾਂ ਦਾ ਵਿਚਾਰ ਸੀ ਕਿ ਤੋਮੋਇ ਦੇ ਸਾਰੇ ਬੱਚੇ ਹੀ ਵਧੀਆ ਅਧਿਆਪਕ ਸਾਬਤ ਹੋ ਸਕਦੇ ਸਨ ਕਿਉਂਜੋ ਉਨ੍ਹਾਂ ਨੂੰ ਆਪਣਾ ਬਚਪਨ ਹਮੇਸ਼ਾ ਯਾਦ ਰਹਿਣਾ ਸੀ ਅਤੇ ਉਨ੍ਹਾਂ ਨੂੰ ਪਤਾ ਸੀ ਕਿ ਬੱਚੇ ਹੋਣ ਦਾ ਮਤਲਬ ਕੀ ਹੁੰਦਾ ਹੈ।

ਏਥੇ ਤੋਮੋਇ ਵਿਖੇ ਮੁੱਖ ਅਧਿਆਪਕ ਅਤੇ ਉਨ੍ਹਾਂ ਦੀ ਇਕ ਸ਼ਾਗਿਰਦ, ਭਵਿੱਖ ਵਿਚ ਦਸਾਂ ਸਾਲਾਂ ਬਾਅਦ ਵਾਪਰਨ ਵਾਲੀ ਕਿਸੇ ਗੱਲ ਬਾਰੇ ਪੱਕਾ ਵਾਅਦਾ ਕਰ ਰਹੇ ਸਨ, ਜਦ ਕਿ ਹਰੇਕ ਦੀ ਜ਼ਬਾਨ ਉਤੇ ਇਹ ਹੀ ਸੀ ਕਿ ਜਾਪਾਨ ਦੇ ਆਕਾਸ਼ਾਂ ਉਪਰ ਬੰਬਾਂ ਨਾਲ ਲੱਦੇ ਅਮਰੀਕਨ ਹਵਾਈ ਜਹਾਜ਼ ਆਏ ਕਿ ਆਏ।

## ਰੌਕੀ ਦਾ ਗੁਆਚਣਾ

ਭਾਰੀ ਗਿਣਤੀ ਵਿਚ ਫ਼ੌਜੀ ਮਾਰੇ ਗਏ, ਖ਼ੁਰਾਕ ਦੀ ਕਮੀ ਵਧ ਗਈ, ਹਰ ਕੋਈ ਸਹਿਮ ਤੇ ਡਰ ਦੇ ਪਰਛਾਵੇਂ ਹੇਠ ਜੀ ਰਿਹਾ ਸੀ – ਪਰ ਹੁਨਾਲ ਰੁੱਤ ਹਮੇਸ਼ਾ ਵਾਂਗ ਹੀ ਆਈ। ਅਤੇ ਸੂਰਜ, ਜਿੱਤਣ ਵਾਲੇ ਦੇਸ਼ਾਂ ਅਤੇ ਨਾ ਜਿੱਤਣ ਵਾਲੇ ਦੇਸ਼ਾਂ – ਦੋਹਾਂ ਉਪਰ ਹੀ ਚਮਕ ਰਿਹਾ ਸੀ।

ਤੋਤੋ-ਚਾਨ ਹੁਣੇ ਜਿਹੇ ਹੀ ਕਾਮਾਕੁਰਾ ਵਿਚਲੇ ਆਪਣੇ ਤਾਏ ਦੇ ਘਰੋਂ ਟੋਕੀਓ ਵਾਪਸ ਆਈ ਸੀ।

ਹੁਣ ਤੋਮੋਇ ਵਿਚ ਕੋਈ ਕੈਂਪ ਨਹੀਂ ਸਨ ਲੱਗਦੇ ਅਤੇ ਗਰਮ ਪਾਣੀ ਦੇ ਚਸ਼ਮਿਆਂ 'ਤੇ ਸੈਰ ਲਈ ਜਾਣਾ ਵੀ ਬੰਦ ਹੋ ਗਿਆ ਸੀ। ਇਸ ਤਰ੍ਹਾਂ ਜਾਪਦਾ ਸੀ ਜਿਵੇਂ ਬੱਚੇ ਹੁਣ ਕਦੀ ਪਹਿਲਾਂ ਵਾਂਗ ਗਰਮੀਆਂ ਦੀਆਂ ਛੁੱਟੀਆਂ ਦਾ ਆਨੰਦ ਨਹੀਂ ਲੈ ਸਕਣਗੇ। ਤੋਤੋ-ਚਾਨ ਹਮੇਸ਼ਾ ਗਰਮੀਆਂ ਆਪਣੇ ਤਾਏ ਦੇ ਬੱਚਿਆਂ ਨਾਲ ਕਾਮਾਕੁਰਾ ਵਿਚਲੇ ਉਨ੍ਹਾਂ ਦੇ ਘਰ ਬਿਤਾਉਂਦੀ ਹੁੰਦੀ ਸੀ, ਪਰ ਇਸ ਸਾਲ ਤਾਂ ਗੱਲ ਹੀ ਹੋਰ ਸੀ। ਉਨ੍ਹਾਂ ਤੋਂ ਜ਼ਰਾ ਵੱਡੀ ਉਮਰ ਦੇ ਇਕ ਰਿਸ਼ਤੇਦਾਰ ਮੁੰਡੇ ਨੂੰ, ਜੋ ਕਿ ਉਨ੍ਹਾਂ ਨੂੰ ਭੂਤਾਂ-ਪ੍ਰੇਤਾਂ ਦੀਆਂ ਡਰਾਉਣੀਆਂ ਕਹਾਣੀਆਂ ਸੁਣਾਉਂਦਾ ਹੁੰਦਾ ਸੀ, ਬੁਲਾਵਾ ਆ ਗਿਆ ਸੀ ਅਤੇ ਉਹ ਮੋਰਚੇ 'ਤੇ ਚਲਾ ਗਿਆ ਸੀ। ਇਸ ਤਰ੍ਹਾਂ ਉਥੇ ਭੂਤਾਂ ਦੀਆਂ ਕਹਾਣੀਆਂ ਸੁਣਾਉਣ ਵਾਲਾ ਕੋਈ ਨਹੀਂ ਸੀ ਰਿਹਾ। ਅਤੇ ਉਸ ਦਾ ਤਾਇਆ ਵੀ, ਜੋ ਉਨ੍ਹਾਂ ਨੂੰ ਅਮਰੀਕਾ ਵਿਚਲੀ ਆਪਣੀ ਰਿਹਾਇਸ਼ ਦੀਆਂ ਸੱਚੀਆਂ-ਝੂਠੀਆਂ ਦਿਲਚਸਪ ਕਹਾਣੀਆਂ ਸੁਣਾਉਂਦਾ ਹੁੰਦਾ ਸੀ, ਮੋਰਚੇ ਤੇ ਸੀ। ਉਸ ਦਾ ਨਾਂ ਸੀ ਸੂਜ਼ੀ ਤਾਗੂਚੀ ਅਤੇ ਉਹ ਇਕ ਉਚ-ਪਾਏ ਦਾ ਕੈਮਰਾਮੈਨ ਸੀ।

ਉਹ ਨਿਊਯਾਰਕ ਵਿਖੇ ਨਿਹੋਨ ਨਿਊਜ਼ ਦੇ ਬਿਊਰੋ ਚੀਫ਼ ਦੇ ਤੌਰ ਤੇ ਅਤੇ ਅਮਰੀਕਨ ਮੈਟਰੋ-ਨਿਊਜ਼ ਦੇ ਧੁਰ-ਪੂਰਬ ਵਿਚ ਨੁਮਾਇੰਦੇ ਵਜੋਂ ਕੰਮ ਕਰਦਾ ਰਿਹਾ ਸੀ ਅਤੇ ਲੋਕਾਂ ਵਿਚ ਸ਼ੂ ਤਾਗੂਚੀ ਦੇ ਨਾਂ ਨਾਲ ਮਸ਼ਹੂਰ ਸੀ। ਉਹ ਡੈਡੀ ਦਾ

ਵੱਡਾ ਭਰਾ ਸੀ। ਪਰ ਡੈਡੀ ਨੇ ਆਪਣੀ ਮਾਂ ਦੇ ਬੰਸ ਦਾ ਨਾਂ ਚਲਦਾ ਰੱਖਣ ਲਈ, ਉਸ ਦੇ ਗੋਤ ਨੂੰ ਆਪਣੇ ਨਾਂ ਨਾਲ ਜੋੜ ਲਿਆ ਸੀ। ਜੇ ਉਨ੍ਹਾਂ ਨੇ ਏਦਾਂ ਨਾ ਕੀਤਾ ਹੁੰਦਾ, ਤਦ ਉਨ੍ਹਾਂ ਦਾ ਗੋਤ ਵੀ ਤਾਗੂਚੀ ਹੀ ਹੁੰਦਾ। ਉਨ੍ਹੀਂ ਦਿਨੀਂ ਸਿਨੇਮਾ ਘਰਾਂ ਵਿਚ ਸੂਜ਼ੀ ਤਾਇਆ ਜੀ ਦੀਆਂ ਖਿੱਚੀਆਂ ਹੋਈਆਂ ''ਰਾਬਾਊਲ ਦੀ ਜੰਗ'' ਵਰਗੀਆਂ ਫ਼ਿਲਮਾਂ ਵਿਖਾਈਆਂ ਜਾ ਰਹੀਆਂ ਸਨ। ਮੋਰਚੇ ਤੋਂ ਸਿਰਫ਼ ਉਨ੍ਹਾਂ ਦੀਆਂ ਫ਼ਿਲਮਾਂ ਹੀ ਆਉਂਦੀਆਂ, ਇਨ੍ਹਾਂ ਤੋਂ ਇਲਾਵਾ ਕੋਈ ਖ਼ਤ-ਪੱਤਰ ਉਹ ਨਹੀਂ ਸਨ ਭੇਜਦੇ। ਇਸ ਕਰਕੇ ਤੋਤੋ-ਚਾਨ ਦੀ ਤਾਈ ਅਤੇ ਭੈਣਾਂ-ਭਰਾ ਉਨ੍ਹਾਂ ਬਾਰੇ ਕਾਫ਼ੀ ਚਿੰਤਤ ਸਨ। ਜੰਗੀ ਫ਼ੋਟੋਗਰਾਫ਼ਰ ਹਮੇਸ਼ਾ ਫ਼ੌਜੀਆਂ ਨੂੰ ਖ਼ਤਰਨਾਕ ਹਾਲਤ ਵਿਚ ਹੀ ਦਰਸਾਉਂਦੇ ਸਨ। ਉਨ੍ਹਾਂ ਨੂੰ ਹਮੇਸ਼ਾ ਉਨ੍ਹਾਂ ਤੋਂ ਅਗੇਰੇ ਵਧ ਕੇ ਹੱਲਾ ਬੋਲਣ ਦੀਆਂ ਇਹ ਤਸਵੀਰਾਂ ਖਿੱਚਣੀਆਂ ਪੈਂਦੀਆਂ ਸਨ। ਘੱਟੋ-ਘੱਟ ਤੋਤੋ-ਚਾਨ ਦੇ ਉਮਰੋਂ ਵੱਡੇ ਰਿਸ਼ਤੇਦਾਰ ਇੰਜ ਹੀ ਕਹਿੰਦੇ ਸਨ।

ਇਥੋਂ ਤਕ ਕਿ ਉਨ੍ਹਾਂ ਗਰਮੀਆਂ ਵਿਚ ਕਾਮਾਕੁਰਾ ਦਾ ਸਮੁੰਦਰੀ ਕੰਢਾ ਵੀ ਕੁਝ ਉਜਾੜ ਹੀ ਦਿਸਦਾ ਸੀ। ਪਰ ਇਸ ਸਭ ਕਾਸੇ ਦੇ ਬਾਵਜੂਦ ਯਾਤ-ਚਾਨ ਸਭ ਨੂੰ ਹਸਾਉਂਦਾ ਰਹਿੰਦਾ। ਉਹ ਤਾਇਆ ਜੀ ਦਾ ਸਭ ਤੋਂ ਵੱਡਾ ਪੁੱਤਰ ਸੀ। ਉਹ ਤੋਤੋ-ਚਾਨ ਤੋਂ ਇਕ ਸਾਲ ਛੋਟਾ ਸੀ। ਸਾਰੇ ਬੱਚੇ ਇਕੋ ਵੱਡੀ ਸਾਰੀ ਮੱਛਰਦਾਨੀ ਹੇਠਾਂ ਇਕੱਠੇ ਸੌਂਦੇ, ਤੇ ਸੌਣ ਤੋਂ ਪਹਿਲਾਂ ਯਾਤ-ਚਾਨ ਜ਼ੋਰ ਦੀ ''ਸ਼ਹਿਨਸ਼ਾਹ ਜ਼ਿੰਦਾਬਾਦ!'' ਦਾ ਨਾਅਰਾ ਲਾਉਂਦਾ ਅਤੇ ਗੋਲੀ ਨਾਲ ਜ਼ਖ਼ਮੀ ਹੋਏ ਸਿਪਾਹੀ ਵਾਂਗ ਧੜੱਮ ਕਰ ਕੇ ਡਿਗਦਾ ਹੋਇਆ, ਮਰ ਜਾਣ ਦਾ ਨਾਟਕ ਕਰਦਾ। ਉਹ ਇਹ ਨਾਟਕ ਕਈ ਵਾਰ ਦੁਹਰਾਉਂਦਾ। ਮਜ਼ੇਦਾਰ ਗੱਲ ਤਾਂ ਇਹ ਸੀ ਕਿ ਜਦ ਵੀ ਉਹ ਇਸ ਤਰ੍ਹਾਂ ਕਰਦਾ ਸੀ ਉਸ ਰਾਤ ਉਹ ਸੁੱਤਾ ਪਿਆ ਹੀ ਤੁਰਦਾ-ਤੁਰਦਾ ਬਾਹਰ ਲਾਂਘੇ ਵਿਚ ਜਾ ਡਿਗਦਾ ਸੀ। ਏਦਾਂ ਘਰ ਵਿਚ ਵਾਹਵਾ ਰੌਲਾ ਗੌਲਾ ਮਚ ਜਾਂਦਾ ਸੀ।

ਇਸ ਵਾਰ ਤੋਤੋ-ਚਾਨ ਦੀ ਮਾਂ ਡੈਡੀ ਕੋਲ ਟੋਕੀਓ ਹੀ ਰਹਿ ਪਈ ਸੀ। ਕਿਉਂਜੋ ਡੈਡੀ ਨੂੰ ਕੋਈ ਕੰਮ ਸੀ। ਹੁਣ ਗਰਮੀਆਂ ਦੀਆਂ ਛੁੱਟੀਆਂ ਖ਼ਤਮ ਹੋ ਗਈਆਂ ਸਨ ਅਤੇ ਤੋਤੋ-ਚਾਨ, ਉਸ ਮੁੰਡੇ ਦੀ ਭੈਣ ਨਾਲ ਟੋਕੀਓ ਵਾਪਸ ਆ ਗਈ, ਜੋ ਭੂਤਾਂ-ਪ੍ਰੇਤਾਂ ਦੀਆਂ ਕਹਾਣੀਆਂ ਸੁਣਾਉਂਦਾ ਹੁੰਦਾ ਸੀ।

ਹਮੇਸ਼ਾ ਵਾਂਗ ਘਰ ਪੁੱਜਦੇ ਸਾਰ ਹੀ ਤੋਤੋ-ਚਾਨ ਨੇ ਸਭ ਤੋਂ ਪਹਿਲਾਂ ਰੌਕੀ ਨੂੰ ਲੱਭਣਾ ਸ਼ੁਰੂ ਕੀਤਾ। ਪਰ ਉਹ ਕਿਧਰੇ ਨਾ ਲੱਭਾ। ਉਹ ਨਾ ਤਾਂ ਘਰ ਵਿਚ ਸੀ ਤੇ ਨਾ ਹੀ ਬਗੀਚੇ ਵਿਚ। ਨਾ ਹੀ ਉਹ 'ਗਰੀਨ-ਹਾਊਸ' ਵਿਚ ਸੀ। ਤੋਤੋ-ਚਾਨ ਨੂੰ ਚਿੰਤਾ ਲੱਗ ਗਈ ਸੀ ਕਿਉਂਜੋ ਆਮ ਕਰਕੇ ਰੌਕੀ ਉਸ ਦੇ ਘਰ ਪਹੁੰਚਣ ਤੋਂ ਪਹਿਲਾਂ ਉਸ ਨੂੰ ਅਗਲਵਾਂਢੀ ਮਿਲ ਪੈਂਦਾ ਹੁੰਦਾ ਸੀ। ਤੋਤੋ-ਚਾਨ ਉਸ ਨੂੰ ਆਵਾਜ਼ਾਂ ਮਾਰਦੀ ਘਰੋਂ ਬਾਹਰ ਸੜਕ ਵਲ ਨੂੰ ਹੋਈ, ਪਰ ਉਨ੍ਹਾਂ ਪਿਆਰੀਆਂ ਅੱਖਾਂ, ਕੰਨਾਂ ਅਤੇ ਪੂਛ ਦਾ ਕਿਧਰੇ ਨਾਂ-ਨਿਸ਼ਾਨ ਨਹੀਂ ਸੀ। ਤੋਤੋ-ਚਾਨ ਨੇ ਸੋਚਿਆ ਕਿ ਜਦ

ਉਹ ਉਸ ਨੂੰ ਲੱਭਦੀ ਫਿਰਦੀ ਸੀ, ਕਿਤੇ ਉਹ ਵਾਪਸ ਘਰ ਨੂੰ ਹੀ ਨਾ ਚਲਾ ਗਿਆ ਹੋਵੇ। ਇਸ ਕਰਕੇ ਉਹ ਉਸ ਨੂੰ ਵੇਖਣ ਕਾਹਲੀ ਨਾਲ ਘਰ ਵਲ ਗਈ। ਪਰ ਉਹ ਉਥੇ ਨਹੀਂ ਸੀ।

''ਰੌਕੀ ਕਿੱਥੇ ਹੈ?'' ਉਸ ਨੇ ਮਾਂ ਤੋਂ ਪੁੱਛਿਆ।

ਮਾਂ ਨੂੰ ਇਹ ਤਾਂ ਪਤਾ ਲੱਗ ਹੀ ਗਿਆ ਹੋਣਾ ਹੈ ਕਿ ਤੋਤੋ-ਚਾਨ ਉਸ ਨੂੰ ਹਰ ਥਾਂ ਲੱਭਦੀ ਫਿਰਦੀ ਰਹੀ ਸੀ, ਪਰ ਉਸ ਕੋਈ ਜਵਾਬ ਨਾ ਦਿੱਤਾ।

''ਰੌਕੀ ਕਿਥੇ ਹੈ?'' ਮਾਂ ਦੀ ਸਕੱਰਟ ਦੀ ਕੰਨੀ ਖਿੱਚਦੀ ਹੋਈ ਤੋਤੋ-ਚਾਨ ਨੇ ਮੁੜ ਪੁੱਛਿਆ।

ਮਾਂ ਨੂੰ ਜਵਾਬ ਦੇਣ ਵਿਚ ਮੁਸ਼ਕਲ ਆ ਰਹੀ ਸੀ। ''ਉਹ ਗ਼ਾਇਬ ਹੋ ਗਿਆ,'' ਉਹ ਬੋਲੀ।

ਤੋਤੋ-ਚਾਨ ਨੂੰ ਯਕੀਨ ਨਹੀਂ ਸੀ ਆ ਰਿਹਾ। ਉਹ ਭਲਾ ਕਿਵੇਂ ਗ਼ਾਇਬ ਹੋ ਸਕਦਾ ਹੈ?'' ਕਦੋਂ, ਉਸ ਮਾਂ ਦੇ ਮੂੰਹ ਵਲ ਤੱਕਦੇ ਹੋਏ ਪੁੱਛਿਆ।

ਮਾਂ ਨੂੰ ਲੱਭਿਆਂ ਵੀ ਸ਼ਬਦ ਨਹੀਂ ਸਨ ਲੱਭ ਰਹੇ। ''ਤੇਰੇ ਕਾਮਕੁਰਾ ਜਾਣ ਤੋਂ ਝੱਟ ਹੀ ਪਿਛੋਂ,'' ਮਾਂ ਨੇ ਦੁੱਖ-ਭਰੀ ਆਵਾਜ਼ ਵਿਚ ਕਹਿਣਾ ਸ਼ੁਰੂ ਕੀਤਾ। ਫੇਰ ਕਾਹਲੀ ਕਾਹਲੀ ਉਸ ਨੇ ਗੱਲ ਜਾਰੀ ਰੱਖੀ, ''ਅਸੀਂ ਉਸ ਨੂੰ ਲੱਭਿਆ। ਅਸੀਂ ਹਰ ਥਾਂ ਉਸ ਨੂੰ ਲੱਭਣ ਗਏ। ਅਸੀਂ ਸਭ ਪਾਸੋਂ ਉਸ ਬਾਰੇ ਪੁੱਛਿਆ। ਪਰ ਉਹ ਸਾਨੂੰ ਨਹੀਂ ਲੱਭਾ। ਮੈਂ ਸੋਚ ਰਹੀ ਸਾਂ ਕਿ ਤੈਨੂੰ ਕਿਵੇਂ ਇਹ ਗੱਲ ਦੱਸਾਂ। ਮੈਨੂੰ ਬਹੁਤ ਅਫ਼ਸੋਸ ਹੈ।''

ਫੇਰ ਜਿਵੇਂ ਤੋਤੋ-ਚਾਨ ਨੂੰ ਸਾਰੀ ਅਸਲੀਅਤ ਸਮਝ ਪੈ ਗਈ। ਰੌਕੀ ਜ਼ਰੂਰ ਮਰ ਗਿਆ ਹੋਣੈ।'' ਮਾਂ ਨਹੀਂ ਚਾਹੁੰਦੀ ਕਿ ਮੈਂ ਦੁਖੀ ਹੋਵਾਂ, ਉਸ ਸੋਚਿਆ, ''ਪਰ ਰੌਕੀ ਮਰ ਗਿਐ।''

ਤੋਤੋ-ਚਾਨ ਨੂੰ ਸਭ ਸਪੱਸ਼ਟ ਹੋ ਗਿਆ ਸੀ। ਹੁਣ ਤਕ ਤੋਤੋ-ਚਾਨ ਭਾਵੇਂ ਜਿੰਨੇ ਚਿਰ ਲਈ ਮਰਜ਼ੀ ਬਾਹਰ ਕਿਉਂ ਨਾ ਗਈ ਹੋਵੇ, ਰੌਕੀ ਕਦੀ ਵੀ ਘਰੋਂ ਕਿਤੇ ਦੂਰ ਨਹੀਂ ਸੀ ਗਿਆ। ਉਸ ਨੂੰ ਹਮੇਸ਼ਾ ਪਤਾ ਹੁੰਦਾ ਸੀ ਕਿ ਉਹ ਵਾਪਸ ਆ ਜਾਵੇਗੀ। ''ਰੌਕੀ ਕਦੀ ਵੀ ਮੈਨੂੰ ਦੱਸਣ ਤੋਂ ਬਿਨਾਂ ਏਦਾਂ ਕਿਤੇ ਜਾ ਹੀ ਨਹੀਂ ਸਕਦਾ,'' ਉਹ ਮਨ 'ਚ ਸੋਚਾਂ ਸੋਚਦੀ ਰਹੀ। ਉਸ ਨੂੰ ਇਸ ਗੱਲ ਦਾ ਪੱਕਾ ਯਕੀਨ ਸੀ।

ਪਰ ਮਾਂ ਨਾਲ ਉਹਨੇ ਇਸ ਬਾਰੇ ਕੋਈ ਗੱਲ ਨਾ ਕੀਤੀ। ਉਸ ਨੂੰ ਪਤਾ ਸੀ ਕਿ ਮਾਂ ਅੰਦਰੋਂ ਕਿਵੇਂ ਮਹਿਸੂਸ ਕਰ ਰਹੀ ਸੀ। ''ਹੈਰਾਨੀ ਦੀ ਗੱਲ ਏ ਕਿ ਉਹ ਗਿਆ ਕਿੱਥੇ,'' ਅੱਖਾਂ ਝੁਕਾਈ ਉਸ ਸਿਰਫ਼ ਏਨਾ ਹੀ ਕਿਹਾ।

ਉਹ ਸਿਰਫ਼ ਏਨਾ ਹੀ ਕਹਿ ਸਕੀ ਅਤੇ ਫੇਰ ਉਪਰਲੀ ਮੰਜ਼ਿਲ 'ਤੇ ਆਪਣੇ ਕਮਰੇ ਵਲ ਨੂੰ ਦੌੜੀ। ਰੌਕੀ ਤੋਂ ਬਿਨਾਂ ਉਸ ਨੂੰ ਉਹ ਘਰ, ਘਰ ਹੀ ਨਹੀਂ ਸੀ ਜਾਪ ਰਿਹਾ ਅਤੇ ਉਹਨੂੰ ਖਾਣ ਨੂੰ ਪੈ ਰਿਹਾ ਸੀ। ਆਪਣੇ ਕਮਰੇ 'ਚ ਪੁੱਜ ਕੇ,

ਉਸ ਨੇ ਆਪਣਾ ਰੋਣ ਡੱਕਣ ਦੀ ਬੜੀ ਕੋਸ਼ਿਸ਼ ਕੀਤੀ ਅਤੇ ਇਕ ਵਾਰ ਮੁੜ ਉਸ ਦੀਆਂ ਸੋਚਾਂ ਵਿਚ ਡੁੱਬ ਗਈ। ਉਹ ਸੋਚ ਰਹੀ ਸੀ ਕਿ ਕਿਤੇ ਉਹ ਰੌਕੀ ਨਾਲ ਕਦੀ ਬੁਰੀ ਤਰ੍ਹਾਂ ਤਾਂ ਨਹੀਂ ਸੀ ਪੇਸ਼ ਆਈ, ਜਿਸ ਕਾਰਣ ਉਹ ਉਸ ਨੂੰ ਛੱਡ ਕੇ ਚਲਾ ਗਿਆ ਸੀ।

''ਜਾਨਵਰਾਂ ਨੂੰ ਕਦੀ ਨਾ ਸਤਾਓ,'' ਸ੍ਰੀ ਕੋਬਾਯਾਸ਼ੀ ਹਮੇਸ਼ਾ ਤੋਮੋਇ ਦੇ ਬਾਲਾਂ ਨੂੰ ਦੱਸਦੇ ਹੁੰਦੇ ਸਨ। ''ਜਦ ਜਾਨਵਰ ਤੁਹਾਡੇ 'ਤੇ ਭਰੋਸਾ ਰੱਖਦੇ ਹੋਣ, ਉਨ੍ਹਾਂ ਨੂੰ ਧੋਖਾ ਦੇਣਾ ਘਿਨਾਉਣੀ ਹਰਕਤ ਹੈ। ਕੁੱਤੇ ਨੂੰ ਪਹਿਲਾਂ ਮੰਗਣ ਲਈ ਪ੍ਰੇਰਨਾ ਤੇ ਫੇਰ ਉਸ ਨੂੰ ਕੁਝ ਨਾ ਦੇਣਾ ਚੰਗੀ ਗੱਲ ਨਹੀਂ ਹੁੰਦੀ। ਇਸ ਨਾਲ ਉਹ ਤੁਹਾਡੇ 'ਤੇ ਭਰੋਸਾ ਕਰਨੋ ਹਟ ਜਾਏਗਾ ਅਤੇ ਏਦਾਂ ਉਸ ਦੇ ਸੁਭਾਅ ਵਿਚ ਤਲਖੀ ਆਏਗੀ ਤੇ ਉਸ ਦੀ ਆਦਤ ਵਿਗੜ ਜਾਏਗੀ।''

ਤੋਤੋ-ਚਾਨ ਹਮੇਸ਼ਾ ਇਨ੍ਹਾਂ ਅਸੂਲਾਂ ਦੀ ਪਾਲਣਾ ਕਰਦੀ ਰਹੀ ਸੀ। ਉਸ ਨੇ ਕਦੀ ਰੌਕੀ ਨੂੰ ਧੋਖਾ ਨਹੀਂ ਸੀ ਦਿੱਤਾ। ਏਨਾ ਸੋਚਣ ਦੇ ਬਾਵਜੂਦ ਉਸ ਨੂੰ ਆਪਣੀ ਕੋਈ ਕੋਤਾਹੀ ਜਾਂ ਭੁੱਲ ਨਜ਼ਰ ਨਹੀਂ ਸੀ ਆਈ।

ਏਨੇ ਨੂੰ ਉਸ ਨੂੰ ਫ਼ਰਸ਼ ਉਪਰ ਪਿਆ ਹੋਇਆ ਉਸ ਦਾ ਖਿਡੌਣਾ ਭਾਲੂ ਨਜ਼ਰ



ਆਇਆ। ਉਸ ਦੀ ਲੱਤ ਨਾਲ ਕੁਝ ਚੰਬੜਿਆ ਹੋਇਆ ਸੀ। ਓਦੋਂ ਤਕ ਉਸ ਨੇ ਰੋਣ ਨੂੰ ਡੱਕੀ ਰੱਖਿਆ ਸੀ। ਪਰ ਉਸ ਨੂੰ ਵੇਖ ਕੇ ਉਸ ਦੇ ਸਬਰ ਦਾ ਬੰਨ੍ਹ ਟੁੱਟ ਗਿਆ ਅਤੇ ਉਹ ਫੁਟ ਫੁਟ ਕੇ ਰੋ ਪਈ। ਭਾਲੂ ਦੀਆਂ ਲੱਤਾਂ ਨਾਲ ਰੌਕੀ ਦੇ ਹਲਕੇ ਭੂਰੇ ਰੰਗ ਦਾ ਵਾਲਾਂ ਦਾ ਇਕ ਗੁੱਛਾ ਚੰਬੜਿਆ ਹੋਇਆ ਸੀ। ਜਿਸ ਸਵੇਰ ਉਹ ਕਾਮਾਕੁਰਾ ਨੂੰ ਗਈ ਸੀ, ਉਦੋਂ ਹੀ ਉਨ੍ਹਾਂ ਦੋਹਾਂ ਦੇ ਫ਼ਰਸ਼ ਉਪਰ ਲੇਟਣੀਆਂ ਲੈਣ ਦੀ ਖੇਡ ਖੇਡਣ ਸਮੇਂ ਇਹ ਵਾਲ ਚੰਬੜੇ ਹੋਣਗੇ। ਛੋਟੇ ਜਰਮਨ ਨਸਲ ਦੇ ਕੁੱਤੇ ਦੇ ਕੁਝ ਵਾਲਾਂ ਨੂੰ ਆਪਣੇ ਹੱਥ ਵਿਚ ਫੜੀ, ਉਹ ਰੋਈ ਗਈ, ਰੋਈ ਗਈ। ਉਸ ਦੇ ਹੰਝੂ ਅਤੇ ਹਟਕੋਰੇ ਰੁਕਣ ਵਿਚ ਹੀ ਨਹੀਂ ਸਨ ਆ ਰਹੇ।

ਪਹਿਲਾਂ ਯਾਸੁਆਕੀ-ਚਾਨ ਅਤੇ ਹੁਣ ਰੌਕੀ! ਤੋਤੋ-ਚਾਨ ਆਪਣਾ ਇਕ ਹੋਰ ਸਾਥੀ ਗੁਆ ਚੁੱਕੀ ਸੀ।

## ਚਾਹ ਪਾਰਟੀ

ਤੋਮੋਇ ਦੇ ਚੌਂਕੀਦਾਰ ਰਾਈਓ-ਚਾਨ ਨੂੰ ਵੀ ਅਖ਼ੀਰ ਫ਼ੌਜ ਲਈ ਸੱਦਾ ਆ ਗਿਆ। ਉਸ ਨੂੰ ਸਾਰੇ ਬੱਚੇ ਬਹੁਤ ਚਾਹੁੰਦੇ ਸਨ। ਭਾਵੇਂ ਉਹ ਉਮਰੋਂ ਕਾਫ਼ੀ ਵੱਡਾ ਸੀ, ਪਰ ਸਾਰੇ ਉਸ ਨੂੰ ਬਚਪਨ ਦੀ ਅੱਲ ਨਾਲ ਹੀ ਬੁਲਾਉਂਦੇ ਸਨ। ਜਦੋਂ ਵੀ ਕੋਈ ਜਣਾ ਮੁਸੀਬਤ ਵਿਚ ਹੁੰਦਾ, ਰਾਈਓ-ਚਾਨ ਝੱਟ ਇਕ ਫ਼ਰਿਸ਼ਤੇ ਵਾਂਗ ਮਦਦ ਲਈ ਹਾਜ਼ਰ ਹੋ ਕੇ ਉਸ ਨੂੰ ਉਸ ਮੁਸ਼ਕਲ 'ਚੋਂ ਕੱਢ ਲੈਂਦਾ। ਰਾਈਓ-ਚਾਨ ਹਰਫਨ-ਮੌਲਾ ਸੀ। ਉਹ ਘੱਟ ਬੋਲਦਾ ਸੀ, ਸਿਰਫ਼ ਮੁਸਕਰਾਉਂਦਾ ਹੀ ਰਹਿੰਦਾ, ਪਰ ਕਦੋਂ ਕੀ ਕਰਨਾ ਹੈ, ਉਹ ਸਭ ਜਾਣਦਾ ਸੀ। ਜਦੋਂ ਤੋਤੋ-ਚਾਨ ਗੰਦੀ ਹੌਦੀ ਵਿਚ ਡਿਗ ਪਈ ਸੀ, ਰਾਈਓ-ਚਾਨ ਹੀ ਉਸ ਦੀ ਮਦਦ ਨੂੰ ਪੁੱਜਾ ਸੀ। ਬਿਨਾਂ ਕਿਸੇ ਝਿਜਕ ਅਤੇ ਬੁੜਬੁੜ ਦੇ ਉਸ ਨੇ ਉਸ ਨੂੰ ਸਾਫ ਕੀਤਾ ਸੀ।

'ਆਓ ਆਪਾਂ ਰਾਈਓ-ਚਾਨ ਨੂੰ ਇਕ ਸ਼ਾਨਦਾਰ ਵਿਦਾਇਗੀ ਚਾਹ-ਪਾਰਟੀ ਦਈਏ', ਮੁੱਖ ਅਧਿਆਪਕ ਨੇ ਸੁਝਾਅ ਦਿੱਤਾ।

''ਚਾਹ ਪਾਰਟੀ?''

ਜਾਪਾਨ ਵਿਚ ਹਰੀ ਚਾਹ ਦਿਨ ਵੇਲੇ ਕਈ ਵਾਰ ਪੀਤੀ ਜਾਂਦੀ ਹੈ, ਪਰ ਇਹ ਕਿਸੇ ਖ਼ਾਸ ਮੌਕੇ, ਜਸ਼ਨ, ਪਾਰਟੀ, ਮਹਿਮਾਨ ਨਵਾਜ਼ੀ ਆਦਿ ਨਾਲ ਨਹੀਂ ਜੁੜੀ ਹੁੰਦੀ। ਪਰ ਪਰਿਵਾਰ ਸਮਾਰੋਹਾਂ ਵਿਚ ਜਾਂ ਖ਼ਾਸ ਮੌਕਿਆਂ ਉਪਰ ਇਕ ਵੱਖਰੀ ਕਿਸਮ ਦੀ ਪੀਸੀ ਹੋਈ ਚਾਹ, ਵਰਤੀ ਜਾਂਦੀ ਹੈ। ਤੋਮੋਇ ਵਿਚ 'ਚਾਹ-ਪਾਰਟੀ' ਦੀ ਗੱਲ ਨਵੀਂ ਸੀ। ਪਰ ਬੱਚਿਆਂ ਨੂੰ ਇਹ ਤਜਵੀਜ਼ ਪਸੰਦ ਆਈ। ਉਹ, ਉਹ ਚੀਜ਼ਾਂ ਕਰਨੀਆਂ ਪਸੰਦ ਕਰਦੇ, ਜੋ ਉਨ੍ਹਾਂ ਪਹਿਲਾਂ ਕਦੀ ਨਾ ਕੀਤੀਆਂ ਹੋਣ। ਬੱਚਿਆਂ ਨੂੰ ਇਹ ਨਹੀਂ ਸੀ ਪਤਾ ਕਿ ਮੁੱਖ ਅਧਿਆਪਕ ਨੇ ਜਾਣ ਬੁੱਝ ਕੇ ਆਮ ਵਰਤੇ ਜਾਂਦੇ ਸੋਬੈ ਤਸੂਕਾਈ (ਵਿਦਾਇਗੀ ਪਾਰਟੀ) ਦੀ ਥਾਂ ਸਾਵਾਕਾਈ (ਚਾਹ ਪਾਰਟੀ) ਦਾ ਸ਼ਬਦ ਘੜਿਆ ਸੀ। ਵਿਦਾਇਗੀ ਪਾਰਟੀ ਸ਼ਬਦ ਵਿਚ ਇਕ ਪੀੜਾ, ਇਕ ਦਰਦ, ਦੁੱਖ ਜਿਹਾ ਹੁੰਦਾ ਹੈ। ਅਤੇ ਇਸ ਸ਼ਬਦ ਦੀ ਵਰਤੋਂ ਨਾਲ ਵੱਡੇ

ਬੱਚੇ ਸਮਝ ਜਾਂਦੇ ਕਿ ਜੇ ਕਿਧਰੇ ਜੰਗ ਦੇ ਮੋਰਚੇ ਤੇ ਰਾਈਓ-ਚਾਨ ਕੰਮ ਆ ਗਿਆ ਅਤੇ, ਉਹ ਵਾਪਸ ਨਾ ਆਇਆ ਤਦ ਇਹ ਪਾਰਟੀ ਸਚਮੁੱਚ ਦੀ ਵਿਦਾਇਗੀ ਹੋ ਨਿੱਬੜੇਗੀ। ਪਰ ਬੱਚੇ ਕਦੀ ਪਹਿਲਾਂ ਕਿਸੇ ਚਾਹ-ਪਾਰਟੀ ਵਿਚ ਸ਼ਾਮਲ ਨਹੀਂ ਸਨ ਹੋਏ। ਇਸ ਕਰਕੇ ਉਹ ਸਾਰੇ ਉਤੇਜਿਤ ਸਨ।

ਸਕੂਲ ਖ਼ਤਮ ਹੋਣ ਪਿਛੋਂ ਸ੍ਰੀ ਕੋਬਾਯਾਸ਼ੀ ਨੇ ਹਾਲ ਕਮਰੇ ਵਿਚ ਬੱਚਿਆਂ ਕੋਲੋਂ ਓਦਾਂ ਹੀ ਗੋਲ-ਦਾਇਰੇ ਵਿਚ ਮੇਜ਼ਾਂ ਲਵਾਈਆਂ ਜਿਵੇਂ ਉਹ ਖਾਣਾ ਖਾਣ ਸਮੇਂ ਲਾਉਂਦੇ ਹੁੰਦੇ ਸਨ। ਫੇਰ ਜਦੋਂ ਉਹ ਸਭ ਗੋਲ ਦਾਇਰੇ ਵਿਚ ਬਹਿ ਗਏ, ਉਨ੍ਹਾਂ ਨੇ ਹਰੇਕ ਜਣੇ ਨੂੰ ਸੁੱਕੀ ਝੀਂਗਾ ਮੱਛੀ ਦਾ ਇਕ ਪਤਲਾ ਜਿਹਾ ਸੇਕਿਆ ਹੋਇਆ ਟੁਕੜਾ, ਹਰੀ ਚਾਹ ਨਾਲ ਖਾਣ ਨੂੰ ਦਿੱਤਾ। ਜੰਗ ਦੇ ਉਨ੍ਹਾਂ ਦਿਨਾਂ ਵਿਚ ਇਹ ਇਕ ਬਹੁਤ ਵੱਡੀ ਅੱਯਾਸ਼ੀ ਸੀ। ਫੇਰ ਉਹ ਰਾਈਓ-ਚਾਨ ਦੇ ਨਾਲ ਬੈਠ ਗਏ ਅਤੇ ਉਸ ਅੱਗੇ ਇਕ ਪਿਆਲਾ ਰੱਖ ਦਿਤਾ ਜਿਸ ਵਿਚ ਥੋੜ੍ਹੀ ਜਿਹੀ 'ਸਾਕੀ' ਚੌਲਾਂ ਤੋਂ ਬਣੀ ਜਾਪਾਨੀ ਸ਼ਰਾਬ) ਪਈ ਹੋਈ ਸੀ। 'ਸਾਕੀ' ਦਾ ਉਹਨੀਂ ਦਿਨੀਂ ਰਾਸ਼ਨ ਚਲ ਰਿਹਾ ਸੀ ਅਤੇ ਉਹ ਸਿਰਫ਼ ਮੋਰਚੇ ਤੇ ਜਾਣ ਵਾਲਿਆਂ ਨੂੰ ਹੀ ਮਿਲਦੀ ਸੀ।

''ਤੋਮੋਇ ਵਿਖੇ ਹੋ ਰਹੀ ਇਹ ਪਹਿਲੀ ਚਾਹ-ਪਾਰਟੀ ਹੈ,'' ਮੁੱਖ ਅਧਿਆਪਕ ਬੋਲੇ। ''ਆਓ, ਆਨੰਦ ਮਾਣੀਏ। ਜੇਕਰ ਤੁਸੀਂ ਰਾਈਓ-ਚਿਨ ਨੂੰ ਕੁਝ ਕਹਿਣਾ ਚਾਹੁੰਦੇ ਹੋ, ਨਿਝੱਕ ਹੋ ਕੇ ਕਹੋ। ਆਪਸ ਵਿਚ ਇਕ ਦੂਜੇ ਨੂੰ ਵੀ ਕੁਝ ਕਹਿਣਾ ਹੋਏ ਤਾਂ ਜ਼ਰੂਰ ਕਹੋ। ਪਰ ਬੋਲਣਾ ਹਰ ਇਕ ਨੇ ਵਾਰੀ ਸਿਰ ਅਤੇ ਵਿਚਕਾਰ ਖੜੇ ਹੋ ਕੇ ਹੋਏਗਾ।''

ਇਹ ਉਨ੍ਹਾਂ ਦਾ ਤੋਮੋਇ ਵਿਖੇ ਸੁੱਕੀ ਝੀਂਗਾ ਮੱਛੀ ਖਾਣ ਦਾ ਪਹਿਲਾ ਮੌਕਾ ਤਾਂ ਸੀ ਹੀ, ਪਰ ਰਾਈਓ-ਚਾਨ ਵੀ ਪਹਿਲੀ ਵਾਰ ਉਨ੍ਹਾਂ ਵਿਚਕਾਰ ਸ਼ਾਮਲ ਹੋ ਕੇ ਖਾ ਰਿਹਾ ਸੀ। ਰਾਈਓ-ਚਾਨ ਨੂੰ 'ਸਾਕੀ' ਦੇ ਘੁੱਟ ਭਰਦੇ ਉਨ੍ਹਾਂ ਨੇ ਪਹਿਲੀ ਵਾਰ ਹੀ ਤੱਕਿਆ ਸੀ।

ਸਾਰੇ ਬੱਚਿਆਂ ਨੇ ਵਾਰੀ ਵਾਰੀ ਖੜੇ ਹੋ ਕੇ ਰਾਈਓ-ਚਾਨ ਨਾਲ ਆਹਮਣੇ-ਸਾਹਮਣੇ ਵਿਚਾਰ ਸਾਂਝੇ ਕੀਤੇ। ਪਹਿਲੋਂ ਕੁਝ ਬੱਚਿਆਂ ਨੇ ਉਸ ਨੂੰ ਆਪਣਾ ਖ਼ਿਆਲ ਰੱਖਣ ਅਤੇ ਬਿਮਾਰ ਨਾ ਹੋਣ ਦੀਆਂ ਨਸੀਹਤਾਂ ਕੀਤੀਆਂ। ਫੇਰ ਮਿਜੀਤਾ, ਜੋ ਤੋਤੋ-ਚਾਨ ਦੀ ਹੀ ਕਲਾਸ ਦਾ ਮੁੰਡਾ ਸੀ, ਬੋਲਿਆ, ''ਅਗਲੀ ਵਾਰ ਜਦ ਮੈਂ ਪਿੰਡ ਗਿਆ, ਵਾਪਸੀ 'ਤੇ ਮੈਂ ਤੁਹਾਡੇ ਲਈ ਮਾਲਪੂੜੇ ਲਿਆਵਾਂਗਾ।''

ਸਾਰੇ ਜਣੇ ਹੱਸ ਪਏ। ਸਾਲ ਤੋਂ ਉਤੇ ਹੋ ਗਿਆ ਸੀ ਜਦ ਮਿਜੀਤਾ ਨੇ ਉਨ੍ਹਾਂ ਨੂੰ ਪਹਿਲੀ ਵਾਰ ਇਕ 'ਕੱਠ ਤੇ ਖਾਧੇ ਮਾਲਪੂੜਿਆਂ ਬਾਰੇ ਦੱਸਿਆ ਸੀ ਅਤੇ ਇਹ ਵੀ ਕਿਹਾ ਸੀ ਕਿ ਉਹ ਕਿੰਨੇ ਸਵਾਦੀ ਸਨ। ਜਦ ਮੌਕਾ ਮਿਲਦਾ ਉਹ ਮਾਲ ਪੂੜੇ ਲਿਆਉਣ ਦੀ ਗੱਲ ਕਰਦਾ, ਪਰ ਉਹ ਲਿਆਇਆ ਕਦੀ ਨਹੀਂ ਸੀ।

ਮੁੱਖ ਅਧਿਆਪਕ ਮਿਜੀਤਾ ਦੇ 'ਕੱਠ ਦੇ ਮਾਲਪੂੜਿਆਂ ਦੇ ਜ਼ਿਕਰ ਤੇ ਚੌਂਕੇ। ਅਜਿਹੇ ਮੌਕੇ ਉਪਰ 'ਕੱਠ ਦੇ ਮਾਲਪੂੜਿਆਂ ਦਾ ਜ਼ਿਕਰ ਬਦਸ਼ਗਣੀ, ਮੰਨਿਆ ਜਾਂਦਾ ਹੈ। ਪਰ ਮਿਜੀਤਾ ਨੂੰ ਉਹ ਮਾਲਪੂੜੇ ਏਨੇ ਸਵਾਦੀ ਲੱਗੇ ਸਨ ਕਿ ਉਹ ਇਸ

ਸਵਾਦ ਬਾਰੇ ਆਪਣੇ ਜਾਣੂਆਂ ਨੂੰ ਦੱਸਣਾ ਚਾਹੁੰਦਾ ਸੀ। ਉਸ ਨੇ ਇਹ ਗੱਲ ਏਨੀ ਮਾਸੂਮੀਅਤ ਨਾਲ ਸਹਿਜ ਭਾਅ ਕਹੀ ਕਿ ਮੁੱਖ ਅਧਿਆਪਕ ਵੀ ਬੱਚਿਆਂ ਦੇ ਹਾਸੇ ਵਿਚ ਸ਼ਾਮਲ ਹੋ ਗਏ। ਰਾਈਓ-ਚਾਨ ਵੀ ਖੁਲ੍ਹ ਕੇ ਹੱਸਿਆ। ਉਂਜ ਵੀ, ਮਿਜੀਤਾ ਚਿਰਾਂ ਤੋਂ ਉਸ ਨੂੰ ਉਹ ਮਾਲਪੂੜੇ ਲਿਆ ਕੇ ਦੇਣ ਦਾ ਵਾਅਦਾ ਕਰਦਾ ਚਲਿਆ ਆ ਰਿਹਾ ਸੀ।

ਫੇਰ ਓਈ ਉਠਿਆ ਅਤੇ ਉਸ ਨੇ ਰਾਈਓ-ਚਾਨ ਨਾਲ ਵਾਅਦਾ ਕੀਤਾ ਕਿ ਉਹ ਜਾਪਾਨ ਦਾ ਸਭ ਤੋਂ ਵਧੀਆ ਬਾਗ਼ਬਾਨੀ ਮਾਹਿਰ ਬਣੇਗਾ। ਓਈ ਦਾ ਪਿਉ, ਤੇਦੋਰੋਕੀ ਵਿਖੇ ਇਕ ਵੱਡੇ ਸਾਰੇ ਨਰਸਰੀ ਬਾਗ਼ ਦਾ ਮਾਲਕ ਸੀ। ਫੇਰ ਕਾਈਕੋ ਆਓਕੀ ਉਠੀ, ਪਰ ਬੋਲੀ ਕੁਝ ਨਾ। ਉਹ ਹਮੇਸ਼ਾ ਵਾਂਗ ਦੰਦ ਕੱਢਦੀ ਅਤੇ ਸ਼ਰਮਾਉਂਦੀ ਰਹੀ ਅਤੇ ਸਿਰਫ ਸਿਰ ਝੁਕਾ, ਨਮਸਕਾਰ ਕਰ ਕੇ, ਆਪਣੀ ਸੀਟ ਤੇ ਵਾਪਸ ਚਲੀ ਗਈ। ਤੋਤੋ-ਚਾਨ ਤੇਜ਼ੀ ਨਾਲ ਅਗਾਂਹ ਨੂੰ ਵਧੀ ਅਤੇ ਉਸ ਦੀ ਥਾਂ ਬੋਲੀ, ''ਕਾਈਕੋ-ਚਾਨ ਦੇ ਘਰ ਚੂਚੇ ਉਡ ਸਕਦੇ ਹਨ. ਮੈਂ ਪਿਛੇ ਜਿਹੇ ਹੀ ਉਨ੍ਹਾਂ ਨੂੰ ਵੇਖਿਆ ਹੈ!

ਫੇਰ ਅਮਾਦੇਰਾ ਬੋਲਿਆ। ''ਜੇਕਰ ਤੁਹਾਨੂੰ ਕਦੀ ਕੋਈ ਜ਼ਖਮੀ ਬਿੱਲੀ ਜਾਂ ਕੁੱਤਾ ਮਿਲੇ, ਉਹ ਮੇਰੇ ਕੋਲ ਲਿਆਓ, ਮੈਂ ਉਨ੍ਹਾਂ ਨੂੰ ਠੀਕ ਕਰ ਦੇਵਾਂਗਾ।''

ਅੱਖ ਫਰਕਣ ਦੀ ਦੇਰ ਵਿਚ ਠਿੰਗਣਾ ਜਿਹਾ ਤਾਕਾਹਾਸ਼ੀ ਮੇਜ਼ ਥੱਲਿਓਂ ਦੀ ਬੱਚਿਆਂ ਦੇ ਘੇਰੇ ਦੇ ਵਿਚਕਾਰ ਆ ਖੜਾ ਹੋਇਆ। ਖੇੜੇ-ਭਰੀ ਆਵਾਜ਼ ਵਿਚ ਉਸ ਕਿਹਾ, ''ਰਾਈਓ-ਚਾਨ ਜੀ, ਧੰਨਵਾਦ। ਸਭ ਕਾਸੇ ਲਈ ਧੰਨਵਾਦ। ਜੋ ਵੀ ਤੁਸੀਂ ਸਾਡੇ ਲਈ ਕੀਤਾ, ਉਸ ਲਈ ਧੰਨਵਾਦ।''

ਇਸ ਪਿਛੋਂ ਆਇਕੋ ਸਾਇਸ਼ੋ ਦੀ ਵਾਰੀ ਆਈ। ਉਹ ਬੋਲੀ, ''ਰਾਈਓ-ਚਾਨ ਜੀ, ਜਦ ਮੈਂ ਡਿਗੀ ਸਾਂ ਤੁਸੀਂ ਮੇਰੀ ਮਲ੍ਹਮ-ਪੱਟੀ ਕੀਤੀ ਸੀ, ਉਸ ਦਾ ਸ਼ੁਕਰੀਆ। ਮੈਂ ਡਿਗੀ ਪਈ ਸਾਂ। ਮੈਂ ਕਦੀ ਨਹੀਂ ਭੁੱਲ ਸਕਦੀ।'' ਆਇਕੋ-ਸਾਇਸ਼ੋ ਦਾ ਦਾਦਾ-ਚਾਚਾ ਮਸ਼ਹੂਰ ਐਡਮਿਰਲ ਤੋਗੋ ਸੀ, ਜਿਸ ਨੇ ਰੂਸੀ-ਜਾਪਾਨੀ ਜੰਗ ਵਿਚ ਹਿੱਸਾ ਲਿਆ ਸੀ। ਉਸ ਦੀ ਇਕ ਹੋਰ ਰਿਸ਼ਤੇਦਾਰ ਅਤਸੂਕੋ ਸਾਇਸ਼ੋ, ਸ਼ਹਿਨਸ਼ਾਹ ਮਾਈਜੀ ਦੇ ਦਰਬਾਰ ਦੀ ਉੱਘੀ ਕਵਿੱਤਰੀ ਸੀ। ਪਰ ਆਇਕੋ ਨੇ ਕਦੀ ਉਨ੍ਹਾਂ ਦਾ ਜ਼ਿਕਰ ਨਹੀਂ ਸੀ ਕੀਤਾ।

ਮੁੱਖ ਅਧਿਆਪਕ ਦੀ ਧੀ ਮੀਓ-ਚਾਨ, ਸਭ ਨਾਲੋਂ ਵਧ ਰਾਈਓ-ਚਾਨ ਨੂੰ ਜਾਣਦੀ ਸੀ। ਉਸ ਦੀਆਂ ਅੱਖਾਂ ਭਰੀਆਂ ਹੋਈਆਂ ਸਨ। ''ਰਾਈਓ-ਚਾਨ ਜੀ, ਆਪਣਾ ਖ਼ਿਆਲ ਰੱਖਣਾ; ਰੱਖੋਗੇ ਨਾ? ਚਿੱਠੀ-ਚਪੱਠੀ ਲਿਖਦੇ ਰਹਿਣਾ।''

ਤੋਤੋ-ਚਾਨ ਬਹੁਤ ਕੁਝ ਕਹਿਣਾ ਚਾਹੁੰਦੀ ਸੀ, ਪਰ ਉਸ ਨੂੰ ਸਮਝ ਨਹੀਂ ਸੀ ਆ ਰਿਹਾ ਕਿ ਗੱਲ ਕਿਥੋਂ ਸ਼ੁਰੂ ਕਰੇ। ਉਸ ਨੇ ਸਿਰਫ਼ ਏਨਾ ਹੀ ਕਿਹਾ, ''ਰਾਈਓ-ਚਾਨ ਜੀ, ਅਸੀਂ ਸਾਰੇ ਰੋਜ਼ਾਨਾ ਚਾਹ-ਪਾਰਟੀ ਕਰਿਆ ਕਰਾਂਗੇ।''

ਇਹ ਸੁਣ ਕੇ ਮੁੱਖ ਅਧਿਆਪਕ ਖਿੜ-ਖਿੜਾ ਕੇ ਹੱਸੇ ਅਤੇ ਰਾਈਓ-ਚਾਨ ਵੀ ਖ਼ੂਬ ਹੱਸਿਆ। ਸਾਰੇ ਬੱਚੇ ਵੀ ਹੱਸੇ, ਇਥੋਂ ਤਕ ਕਿ ਤੋਤੋ-ਚਾਨ ਆਪ ਵੀ ਹੱਸੀ।

ਪਰ ਤੋਤੋ-ਚਾਨ ਦੀ ਕਹੀ ਗੱਲ ਅਗਲੇ ਦਿਨ ਹੀ ਸੱਚੀ ਹੋ ਗਈ। ਜਦ ਵੀ ਬੱਚਿਆਂ ਨੂੰ ਸਮਾਂ ਮਿਲਦਾ, ਉਹ ਇਕ ਟੋਲਾ ਬਣਾ ਕੇ 'ਚਾਹ-ਪਾਰਟੀ' ਦੀ ਖੇਡ ਖੇਡਣ ਲੱਗਦੇ। ਸੁੱਕੀ ਝੀਂਗਾ ਮੱਛੀ ਦੀ ਥਾਂ ਉਹ ਕੋਈ ਸੱਕ, ਆਦਿ, ਹੀ ਚੂਸਣ ਲੱਗਦੇ ਅਤੇ ਚਾਹ ਦੀ ਥਾਂ ਪਾਣੀ ਦੇ ਭਰੇ ਗਲਾਸਾਂ 'ਚੋਂ ਚੁਸਕੀਆਂ ਲੈਂਦੇ। ਕਈ ਵਾਰ ਉਹ ਏਦਾਂ ਨਾਟਕ ਕਰਦੇ ਜਿਵੇਂ ਕਿ ਉਹ 'ਸਾਕੀ' ਪੀ ਰਹੇ ਹੋਣ। ਵਿਚੋਂ ਹੀ ਕੋਈ ਜਣਾ ਕਹਿੰਦਾ, ''ਮੈਂ ਤੁਹਾਡੇ ਲਈ ਮਾਲਪੂੜੇ ਲਿਆਵਾਂਗਾ, ''ਅਤੇ ਉਹ ਸਾਰੇ ਹੱਸਣ ਲੱਗਦੇ। ਫਿਰ, ਉਹ ਗੱਲਬਾਤ ਕਰਦੇ ਅਤੇ ਇਕ ਦੂਜੇ ਨੂੰ ਆਪਣੇ ਵਿਚਾਰ ਦੱਸਦੇ। ਭਾਵੇਂ ਖਾਣ ਨੂੰ ਕੁਝ ਵੀ ਸਾਹਮਣੇ ਨਾ ਹੁੰਦਾ, 'ਚਾਹ ਪਾਰਟੀਆਂ' ਦਾ ਖ਼ੂਬ ਰੰਗ ਬੱਝਦਾ ਅਤੇ ਵਾਹਵਾ ਮੌਜ-ਮੇਲਾ ਰਹਿੰਦਾ।

ਰਾਈਓ-ਚਾਨ ਜਾਂਦਾ ਹੋਇਆ ਬੱਚਿਆਂ ਲਈ ''ਚਾਹ-ਪਾਰਟੀ'' ਦਾ ਵਧੀਆ ਵਿਦਾਇਗੀ ਤੋਹਫ਼ਾ ਛੱਡ ਗਿਆ ਸੀ। ਅਤੇ ਭਾਵੇਂ ਉਨ੍ਹਾਂ 'ਚੋਂ ਕਿਸੇ ਦੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ ਇਹ ਖੇਡ ਤੋਮੋਇ ਵਿਖੇ ਉਨ੍ਹਾਂ ਦੀ ਆਖ਼ਰੀ ਖੇਡ ਹੋ ਨਿੱਬੜੀ। ਕਿਸੇ ਨੂੰ ਵੀ ਪਤਾ ਨਹੀਂ ਸੀ ਕਿ ਬੱਚੇ ਛੇਤੀ ਹੀ ਇਕ ਦੂਜੇ ਤੋਂ ਵਿਛੜ ਜਾਣਗੇ ਅਤੇ ਵੱਖ ਵੱਖ ਰਾਹਾਂ ਤੇ ਚਲੇ ਜਾਣਗੇ।

'ਰਾਈਓ-ਚਾਨ, ਤੋਇਓਕੋ ਵਾਲੀ ਗੱਡੀ ਤੇ ਚੜ੍ਹ ਕੇ ਚਲਾ ਗਿਆ। ਏਧਰ ਉਹ ਗਿਆ, ਓਧਰ ਅਮਰੀਕਨ ਹਵਾਈ ਜਹਾਜ਼ ਉਥੇ ਆ ਗੱਜੇ। ਅਖ਼ੀਰ ਉਹ ਟੋਕੀਓ ਉਪਰਲੇ ਆਕਾਸ਼ ਵਿਚ ਉਡਦੇ ਨਜ਼ਰ ਆਏ ਅਤੇ ਉਥੇ ਰੋਜ਼ ਬੰਬ ਵਰ੍ਹਾਉਣ ਲੱਗੇ।

## ਸਾਇਓਨਾਰਾ! ਸਾਇਓਨਾਰਾ!

ਤੋਮੋਇ ਸੜ ਕੇ ਸਵਾਹ ਹੋ ਗਿਆ। ਇੰਜ ਰਾਤ ਨੂੰ ਵਾਪਰਿਆ। ਮੀਓ-ਚਾਨ ਉਸ ਦੀ ਭੈਣ ਮਿਸਾ-ਚਾਨ ਅਤੇ ਉਨ੍ਹਾਂ ਦੀ ਮਾਂ – ਜੋ ਸਕੂਲ ਦੇ ਨਾਲ ਲੱਗਦੇ ਮਕਾਨ ਵਿਚ ਰਹਿੰਦੀਆਂ ਸਨ – ਕੁਹੋਨਬੁਤਸੂ ਮੰਦਰ ਵਿਖੇ ਤਲਾਬ ਦੇ ਨਜ਼ਦੀਕ ਤੋਮੋਇ ਫ਼ਾਰਮ ਵਲ ਦੌੜ ਗਈਆਂ ਅਤੇ ਬਚ ਗਈਆਂ।

ਬੀ-29 ਬੰਬਾਰਾਂ ਨੇ ਢੇਰ ਸਾਰੇ ਅਗਨ-ਬੰਬ ਸੁੱਟੇ ਜੋ ਬੱਚਿਆਂ ਦੇ ਕਲਾਸ-ਰੂਮਾਂ ਵਜੋਂ ਵਰਤੇ ਜਾ ਰਹੇ, ਰੇਲ ਦੇ ਡੱਬਿਆਂ ਉਪਰ ਡਿਗੇ।

ਮੁੱਖ ਅਧਿਆਪਕ ਦੇ ਸੁਪਨਿਆਂ ਦਾ ਸਕੂਲ ਅੱਗ ਦੀਆਂ ਲਾਟਾਂ ਵਿਚ ਘਿਰ ਗਿਆ। ਉਨ੍ਹਾਂ ਦੇ ਮਨ ਨੂੰ ਭਾਉਂਦੀਆਂ, ਬੱਚਿਆਂ ਦੇ ਹਾਸਿਆਂ ਅਤੇ ਗੀਤਾਂ ਦੀਆਂ ਪਿਆਰੀਆਂ ਆਵਾਜ਼ਾਂ ਦੀ ਥਾਂ ਸਕੂਲ ਦੇ ਸੜ ਕੇ ਡਿਗਣ ਦਾ ਭਿਆਨਕ ਸ਼ੋਰ ਸੁਣਾਈ ਦੇ ਰਿਹਾ ਸੀ। ਬੁਝਾਈ ਨਾ ਜਾ ਸਕਣ ਵਾਲੀ ਅੱਗ ਨੇ ਉਸ ਨੂੰ ਸਾੜ ਕੇ ਢਹਿ-ਢੇਰੀ ਕਰ ਦਿੱਤਾ। ਜੀਯੂਗਾਉਕਾ ਵਿਚ ਸਭ ਥਾਈਂ ਧੂ-ਧੂ ਕਰਦੀਆਂ ਅੱਗਾਂ ਲੱਗੀਆਂ ਹੋਈਆਂ ਸਨ।

ਇਸ ਸਭ ਕਾਸੇ ਵਿਚਕਾਰ ਸੜਕ ਵਿਚ ਖਲੋਤੇ ਮੁੱਖ ਅਧਿਆਪਕ ਤੋਮੋਇ ਨੂੰ ਸੜਦਾ ਵੇਖ ਰਹੇ ਸਨ। ਉਨ੍ਹਾਂ ਨੇ ਹਮੇਸ਼ਾ ਵਾਂਗ ਜ਼ਰਾ ਕੁ ਪੁਰਾਣਾ ਕਾਲੇ ਰੰਗ ਦਾ ਥਰੀ-ਪੀਸ ਸੂਟ ਪਹਿਨਿਆ ਹੋਇਆ ਸੀ। ਉਹ ਜੈਕਟ ਦੀਆਂ ਜੇਬਾਂ ਵਿਚ ਆਪਣੇ

ਦੋਵੇਂ ਹੱਥ ਪਾਈ ਖੜੇ ਸਨ।

''ਹੁਣ ਅੱਗੋਂ ਅਸੀਂ ਕਿੱਦਾਂ ਦਾ ਸਕੂਲ ਬਣਾਵਾਂਗੇ?'' ਉਨ੍ਹਾਂ ਨੇ ਆਪਣੇ ਵਿਸ਼ਵ-ਵਿਦਿਆਲੇ ਵਿਚ ਪੜ੍ਹਦੇ ਪੁੱਤਰ, ਤੋਮੋਇ ਨੂੰ ਪੁੱਛਿਆ, ਜੋ ਉਨ੍ਹਾਂ ਕੋਲ ਹੀ ਖੜ੍ਹਾ ਸੀ। ਡੌਰ-ਭੌਰ ਹੋਏ ਤੋਮੋਇ ਨੇ ਉਨ੍ਹਾਂ ਦੀ ਗੱਲ ਸੁਣੀ ਤੇ ਉਸ ਦੇ ਮੂੰਹੋਂ ਇਕ ਵੀ ਸ਼ਬਦ ਨਾ ਨਿਕਲਿਆ।

ਅੱਗ ਦੀਆਂ ਜਿਨ੍ਹਾਂ ਲਾਟਾਂ ਦੀ ਲਪੇਟ ਵਿਚ ਆਇਆ ਤੋਮੋਇ ਸਕੂਲ ਸੜ ਰਿਹਾ ਸੀ, ਸ੍ਰੀ ਕੋਬਾਯਾਸ਼ੀ ਦਾ ਬੱਚਿਆਂ ਲਈ ਪਿਆਰ ਅਤੇ ਸਿੱਖਿਆ ਸੰਬੰਧੀ ਉਨ੍ਹਾਂ ਦਾ ਜੋਸ਼ ਉਨ੍ਹਾਂ ਤੋਂ ਕਿਤੇ ਵਧ ਤਾਕਤਵਰ ਸੀ। ਮੁੱਖ ਅਧਿਆਪਕ ਪ੍ਰਸੰਨ-ਚਿੱਤ ਅਤੇ ਚੜ੍ਹਦੀ ਕਲਾ ਵਿਚ ਸਨ।•

ਤੋਤੋ-ਚਾਨ ਠਸਾ-ਠਸ ਭਰੀ ਨਿਕਾਸੀਆਂ ਦੀ ਇਕ ਗੱਡੀ ਵਿਚ, ਸਿਆਣੀ ਉਮਰ ਦੇ ਬੰਦਿਆਂ ਵਿਚਕਾਰ ਘੁਸੜ ਕੇ ਲੰਮੀ ਪਈ ਹੋਈ ਸੀ। ਉਹ ਗੱਡੀ ਉਤਰ-ਪੂਰਬ ਵਲ ਜਾ ਰਹੀ ਸੀ। ਬਾਰੀ ਵਿਚੋਂ ਬਾਹਰ ਹਨੇਰੇ ਵਿਚ ਝਾਕਦਿਆਂ ਉਸ ਨੂੰ ਮੁੱਖ ਅਧਿਆਪਕ ਦੇ ਵਿਦਾਇਗੀ-ਸ਼ਬਦ ਯਾਦ ਆ ਰਹੇ ਸਨ, ''ਅਸੀਂ ਫੇਰ ਮਿਲਾਂਗੇ!'' ਇਸ ਦੇ ਨਾਲ ਹੀ ਉਸ ਨੂੰ ਉਹ ਫ਼ਿਕਰਾ ਚੇਤੇ ਆ ਰਿਹਾ ਸੀ ਜੋ ਉਹ ਵਾਰ ਵਾਰ ਉਸ ਨੂੰ ਕਹਿੰਦੇ ਹੁੰਦੇ ਸਨ, ''ਤੈਨੂੰ ਪਤੈ, ਤੂੰ ਸਚਮੁੱਚ ਬੀਬੀ ਕੁੜੀ ਏਂ।'' ਉਹ ਇਨ੍ਹਾਂ ਸ਼ਬਦਾਂ ਨੂੰ ਭੁਲਾਉਣਾ ਨਹੀਂ ਸੀ ਚਾਹੁੰਦੀ। ਇਹੋ ਸੋਚਾਂ ਸੋਚਦੀ ਕਿ ਉਹ ਜਲਦੀ ਹੀ ਸ੍ਰੀ ਕੋਬਾਯਾਸ਼ੀ ਨੂੰ ਮੁੜ ਮਿਲੇਗੀ, ਉਹ ਸੌਂ ਗਈ।

ਰੇਲ, ਚਿੰਤਾ ਵਿਚ ਡੁੱਬੇ ਮੁਸਾਫ਼ਰਾਂ ਨਾਲ ਭਰੀ ਹਨੇਰੇ ਵਿਚ, ਖੜ ਖੜ ਕਰਦੀ ਜਾ ਰਹੀ ਸੀ।

# ਅੰਤਿਕਾ

ਮੇਰੇ ਨਾਲ ਕਲਾਸ-ਰੂਮਾਂ ਦੀ 'ਗੱਡੀ' ਵਿਚ ਮੇਰੇ 'ਹਮਸਫ਼ਰ' ਮੇਰੇ ਉਹ ਮਿੱਤਰ ਹੁਣ ਭਲਾ ਕੀ ਕਰ ਰਹੇ ਹਨ?

## ਅਕੀਰਾ ਤਾਕਾਹਾਸ਼ੀ

ਖੇਡ ਦਿਵਸ ਸਮੇਂ ਸਾਰੇ ਇਨਾਮ ਜਿੱਤਣ ਵਾਲੇ ਤਾਕਾਹਾਸ਼ੀ ਨੇ ਹੋਰ ਕੱਦ ਤੇ ਨਾ ਕੱਢਿਆ, ਪਰ ਉਹ ਬੜੀ ਸ਼ਾਨ ਨਾਲ ਇਕ ਅਜਿਹੇ ਹਾਈ ਸਕੂਲ ਵਿਚ ਦਾਖ਼ਲਾ ਲੈਣ ਵਿਚ ਕਾਮਯਾਬ ਹੋ ਗਿਆ ਜੋ ਜਾਪਾਨ ਵਿਚ ਆਪਣੀ ਰਗਬੀ ਟੀਮ ਲਈ ਉੱਘਾ ਸੀ। ਉਹ ਮੀਆਈਜੀ ਵਿਸ਼ਵਵਿਦਿਆਲੇ ਤਕ ਅੱਪੜਿਆ ਅਤੇ ਉਸ ਇਲੈਕਟ੍ਰੌਨਿਕਸ ਇੰਜੀਨੀਅਰਿੰਗ ਦੀ ਡਿਗਰੀ ਹਾਸਲ ਕੀਤੀ।

ਉਹ ਹੁਣ ਕੇਂਦਰੀ ਜਾਪਾਨ ਵਿਚਲੀ ਹਾਮਾਨਾ ਝੀਲ ਦੇ ਨੇੜੇ ਇਕ ਵੱਡੀ ਇਲੈਕਟ੍ਰੌਨਿਕ ਕੰਪਨੀ ਦਾ ਸੰਚਾਲਕ ਹੈ। ਉਸ ਦੇ ਸਿਰ 'ਤੇ ਕਰਮਚਾਰੀਆਂ ਨਾਲ ਤਾਲਮੇਲ ਤੇ ਇਕਸੁਰਤਾ ਕਾਇਮ ਰੱਖਣ ਦੀ ਜ਼ਿੰਮੇਵਾਰੀ ਹੈ ਅਤੇ ਉਹ ਉਨ੍ਹਾਂ ਦੀਆਂ ਸ਼ਿਕਾਇਤਾਂ ਅਤੇ ਦੁੱਖ-ਤਕਲੀਫ਼ਾਂ ਸੁਣਦਾ ਹੈ ਅਤੇ ਝਗੜੇ-ਝੇੜੇ ਨਬੇੜਦਾ ਹੈ। ਜ਼ਿੰਦਗੀ ਵਿਚ ਆਪ ਕਾਫ਼ੀ ਕਸ਼ਟ ਸਹਾਰੇ ਹੋਣ ਕਾਰਣ, ਉਹ ਲੋਕਾਂ ਦੀਆਂ ਸਮੱਸਿਆਵਾਂ ਨੂੰ ਸਹਿਜੇ ਹੀ ਮਹਿਸੂਸ ਕਰ ਲੈਂਦਾ ਹੈ, ਅਤੇ ਉਨ੍ਹਾਂ ਸਮੱਸਿਆਵਾਂ ਨੂੰ ਸੁਲਝਾਉਣ ਵਿਚ ਉਸ ਦੀ ਨਿੱਘੀ ਅਤੇ ਮਨਮੋਹਕ ਸ਼ਖ਼ਸੀਅਤ ਬਹੁਤ ਮਦਦਗਾਰ ਸਾਬਤ ਹੁੰਦੀ ਹੈ। ਇਕ ਤਕਨੀਕੀ ਮਾਹਿਰ ਹੋਣ ਦੇ ਨਾਤੇ ਉਹ ਨੌਜਵਾਨਾਂ ਨੂੰ ਇੰਟੈਗਰੇਟਿਡ ਸਰਕਟ ਵਾਲੀਆਂ ਵੱਡੀਆਂ ਭਾਰੀ ਮਸ਼ੀਨਾਂ ਦੀ ਵਰਤੋਂ ਸਿਖਾਉਂਦਾ ਹੈ।

ਮੈਂ ਤਾਕਾਹਾਸ਼ੀ ਤੇ ਉਸ ਦੀ ਵਹੁਟੀ ਨੂੰ ਮਿਲਣ ਹਾਮਾਮਾਤਸੂ ਗਈ। ਉਸ ਦੀ ਵਹੁਟੀ ਇਕ ਸੁਹਿਰਦ ਔਰਤ ਹੈ ਜੋ ਉਸ ਨੂੰ ਚੰਗੀ ਤਰ੍ਹਾਂ ਜਾਣਦੀ ਹੈ ਅਤੇ ਉਸ ਨੇ ਤੋਮੋਇ ਬਾਰੇ ਏਨਾ ਕੁਝ ਸੁਣ ਰੱਖਿਆ ਹੈ ਕਿ ਉਸ ਦਾ ਕਹਿਣਾ ਸੀ ਕਿ ਉਸ ਨੂੰ ਇਵੇਂ ਮਹਿਸੂਸ ਹੁੰਦਾ ਹੈ ਜਿਵੇਂ ਉਹ ਆਪ ਉਥੇ ਗਈ ਤੇ ਰਹੀ ਹੋਵੇ। ਉਸ ਨੇ ਮੈਨੂੰ ਯਕੀਨ ਦਿਵਾਇਆ ਕਿ ਤਾਕਾਹਾਸ਼ੀ ਦੇ ਮਨ ਵਿੱਚ ਉਸ ਦੇ ਬੌਣੇਪਨ ਨੂੰ ਲੈ ਕੇ ਕੋਈ ਗੁੰਝਲ ਜਾਂ ਘਟੀਆਪਨ ਦਾ ਇਹਸਾਸ ਨਹੀਂ ਹੈ। ਮੈਨੂੰ ਯਕੀਨ ਹੈ ਕਿ ਉਸ ਦੀ ਇਹ ਧਾਰਨਾ ਠੀਕ ਹੈ। ਜੇਕਰ ਕਿਸੇ ਕਿਸਮ ਦੀਆਂ ਮਾਨਸਿਕ-ਗੁੰਝਲਾਂ ਉਸ ਅੰਦਰ ਹੁੰਦੀਆਂ ਤਦ ਉਸ ਲਈ ਉਸ ਉੱਘੇ ਅਤੇ ਨਾਮਵਰ ਹਾਈ ਸਕੂਲ ਅਤੇ ਵਿਸ਼ਵਵਿਦਿਆਲੇ ਵਿਚ ਵਿਚਰਨਾ ਮੁਹਾਲ ਹੋ ਜਾਣਾ ਸੀ ਅਤੇ ਉਸ ਨੇ ਇਕ ਪਰਸੋਨਲ ਵਿਭਾਗ ਵਿਚ ਓਨਾ ਵਧੀਆ ਕੰਮ ਨਹੀਂ ਸੀ ਕਰ ਸਕਣਾ ਜਿੰਨਾ ਕਿ ਉਹ ਅੱਜ ਕੱਲ੍ਹ ਕਰ ਰਿਹਾ ਸੀ।

ਤੋਮੋਇ ਵਿਖੇ ਆਪਣੇ ਪਹਿਲੇ ਦਿਨ ਨੂੰ ਬਿਆਨ ਕਰਦੇ ਹੋਏ ਤਾਕਾਹਾਸ਼ੀ ਦਾ ਕਹਿਣਾ ਸੀ ਕਿ ਉਹ ਝੱਟ ਹੀ ਉਥੇ ਰਚਮਿਚ ਗਿਆ ਸੀ, ਜਦ ਉਸ ਨੇ ਉਥੇ ਹੋਰ ਵੀ ਕਈ ਜਿਸਮਾਨੀ ਤੌਰ ਤੇ ਅਪਾਹਜ ਬੱਚੇ ਵੇਖੇ ਸਨ। ਉਦੋਂ ਤੋਂ ਹੀ ਉਸ ਨੇ ਕਦੀ ਕੋਈ ਸੰਤਾਪ

ਜਾਂ ਝੋਰਾ ਮਹਿਸੂਸ ਨਹੀਂ ਸੀ ਕੀਤਾ ਅਤੇ ਉਹ ਸਾਰਾ ਦਿਨ ਹੱਸਦਾ-ਖੇਡਦਾ ਬਿਤਾਉਂਦਾ। ਇਥੋਂ ਤਕ ਕਿ ਉਸ ਇਕ ਵਾਰ ਵੀ ਘਰ ਰਹਿਣਾ ਨਹੀਂ ਸੀ ਚਾਹਿਆ। ਉਸ ਨੇ ਮੈਨੂੰ ਦੱਸਿਆ ਸੀ ਕਿ ਪਹਿਲੋ-ਪਹਿਲ ਉਹ ਤਲਾਬ ਵਿਚ ਨੰਗੇ ਨਹਾਉਣ ਤੋਂ ਝਿਜਕਿਆ ਸੀ, ਪਰ ਜਦ ਉਸ ਇਕ ਇਕ ਕਰ ਕੇ ਆਪਣੇ ਕੱਪੜੇ ਲਾਹੇ, ਉਨ੍ਹਾਂ ਦੇ ਨਾਲ ਨਾਲ ਹੀ ਹੌਲੀ ਹੌਲੀ ਉਸ ਦੀ ਸ਼ਰਮ ਤੇ ਝਾਕਾ ਵੀ ਦੂਰ ਹੁੰਦੇ ਚਲੇ ਗਏ। ਇਹ ਝਾਕਾ ਇਥੋਂ ਤਕ ਲੱਥਾ ਕਿ ਫੇਰ ਉਸ ਖਾਣੇ ਸਮੇਂ ਦੂਜਿਆਂ ਸਾਹਵੇਂ ਭਾਸ਼ਣ ਕਰਨ ਲਈ ਖੜਾ ਹੋਣੋਂ ਕਦੀ ਕੰਨੀ ਨਹੀਂ ਸੀ ਕਤਰਾਈ।

ਉਸ ਮੈਨੂੰ ਦੱਸਿਆ ਕਿ ਕਿਵੇਂ ਕੋਬਾਯਾਸ਼ੀ ਜੀ ਉਸ ਨੂੰ ਆਪਣੇ ਨਾਲੋਂ ਉੱਚੀਆਂ ਲੱਕੜਾਂ ਦੀਆਂ ਘੋੜੀਆਂ 'ਤੇ ਛਾਲ ਮਾਰ ਕੇ ਚੜ੍ਹਨ ਲਈ ਹੱਲਾਸ਼ੇਰੀ ਦਿੰਦੇ ਸਨ। ਉਸ ਨੂੰ ਹਮੇਸ਼ਾ ਇਸ ਗੱਲ ਦਾ ਵਿਸ਼ਵਾਸ ਦਿਵਾਉਂਦੇ ਸਨ ਕਿ ਉਹ ਇਹ ਕੰਮ ਚੰਗੀ ਤਰ੍ਹਾਂ ਕਰ ਸਕਦਾ ਸੀ। ਪਰ ਉਸ ਦਾ ਕਹਿਣਾ ਸੀ ਕਿ ਹੁਣ ਉਸ ਨੂੰ ਇੰਜ ਜਾਪਦਾ ਹੈ ਕਿ ਉਹ ਜ਼ਰੂਰ ਉਸ ਦੀ ਘੋੜੀਆਂ ਉੱਪਰ ਛਾਲ ਮਾਰ ਕੇ ਚੜ੍ਹਨ ਵਿਚ ਮਦਦ ਕਰਦੇ ਸਨ – ਪਰ ਉਸ ਨੂੰ ਇਸ ਗੱਲ ਦਾ ਆਖ਼ਰੀ ਦਮ ਤਕ ਇਹਸਾਸ ਨਹੀਂ ਸਨ ਹੋਣ ਦਿੰਦੇ ਕਿ ਉਸ ਨੇ ਇਹ ਕੰਮ ਉਨ੍ਹਾਂ ਦੀ ਮਦਦ ਨਾਲ ਨੇਪਰੇ ਚਾੜ੍ਹਿਆ ਹੈ। ਕੋਬਾਯਾਸ਼ੀ ਜੀ ਨੇ ਉਸ ਵਿਚ ਸਵੈ-ਵਿਸ਼ਵਾਸ ਪੈਦਾ ਕੀਤਾ ਸੀ। ਉਸ ਨੂੰ ਕਾਮਯਾਬੀ-ਭਰੀਆਂ ਪ੍ਰਾਪਤੀਆਂ ਦੇ ਨਾ ਬਿਆਨੇ ਜਾ ਸਕਣ ਵਾਲੇ, ਆਨੰਦ ਤੋਂ ਜਾਣੂ ਕਰਵਾਇਆ ਸੀ। ਜਦ ਵੀ ਉਹ ਕਿਤੇ ਪਿਛੋਕੜ ਵਿਚ ਲੁਕਣ ਦਾ ਜਤਨ ਕਰਦਾ, ਮੁੱਖ ਅਧਿਆਪਕ ਆਮ ਕਰ ਕੇ ਉਸ ਨੂੰ ਅਗਾਂਹ ਲਿਆ ਖਲ੍ਹਾਰਦੇ, ਤਾਂ ਜੋ ਉਸ ਵਿੱਚ ਇਸ ਜੀਵਨ ਪ੍ਰਤੀ ਇਕ ਰਚਨਾਤਮਕ ਰੁਝਾਨ ਪੈਦਾ ਹੋ ਸਕੇ। ਉਸ ਨੂੰ ਉਹ ਸਾਰੇ ਇਨਾਮ ਹਾਸਲ ਕਰ ਕੇ ਜੋ ਖ਼ੁਸ਼ੀ ਮਹਿਸੂਸ ਹੋਈ ਸੀ, ਹਾਲੀ ਵੀ ਉਸ ਨੂੰ ਯਾਦ ਹੈ। ਹਮੇਸ਼ਾ ਵਾਂਗ ਹੀ ਉਹ ਚਮਕਦੀਆਂ ਅੱਖਾਂ ਦਾ ਮਾਲਕ ਅਤੇ ਸੁਘੜ ਸਿਆਣਾ ਤੋਮੋਇ ਦੀਆਂ ਖ਼ੁਸ਼ੀ-ਭਰੀਆਂ ਯਾਦਾਂ ਨਾਲ ਸਰਸ਼ਾਰ ਸੀ।

ਤਾਕਾਹਾਸ਼ੀ ਦੀ ਅਜਿਹੀ ਸੁੰਦਰ ਸ਼ਖ਼ਸੀਅਤ ਦੀ ਸਿਰਜਣਾ ਵਿਚ ਉਸ ਦੇ ਚੰਗੇਰੇ ਘਰੇਲੂ ਮਾਹੌਲ ਨੇ ਵੀ ਹਿੱਸਾ ਪਾਇਆ ਹੋਏਗਾ। ਪਰ ਇਸ ਦੇ ਬਾਵਜੂਦ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਕੋਬਾਯਾਸ਼ੀ ਦਾ ਸਾਡੇ ਸਭ ਨਾਲ ਵਰਤਾਓ ਬਹੁਤ ਦੂਰ-ਅੰਦੇਸ਼ੀ ਵਾਲਾ ਹੁੰਦਾ ਸੀ। ਜਿਵੇਂ ਕਿ ਉਹ ਮੈਨੂੰ ਹਮੇਸ਼ਾ ਕਹਿੰਦੇ ਰਹਿੰਦੇ ਸਨ, "ਤੈਨੂੰ ਪਤੈ, ਤੂੰ ਸਚਮੁੱਚ ਇਕ ਬੀਬੀ ਕੁੜੀ ਏਂ," ਏਦਾਂ ਹੀ ਉਨ੍ਹਾਂ ਦਾ ਤਾਕਾਹਾਸ਼ੀ ਨੂੰ ਵਾਰ ਵਾਰ ਇਹ ਕਹਿਣਾ, "ਤੂੰ ਇਹ ਕੰਮ ਕਰ ਸਕਦਾ ਏਂ!" ਉਸ ਦੇ ਜੀਵਨ ਨੂੰ ਘੜਨ ਵਿਚ ਫ਼ੈਸਲਾ-ਕੁਨ ਤੱਤ ਸਾਬਤ ਹੋਇਆ ਸੀ।

ਜਦ ਮੈਂ ਹਾਮਾਮਾਤਸੂ ਤੋਂ ਵਾਪਸ ਆਉਣ ਲੱਗੀ, ਤਦ ਤਾਕਾਹਾਸ਼ੀ ਨੇ ਮੈਨੂੰ ਉਹ ਗੱਲ ਦੱਸੀ ਜੋ ਮੈਂ ਬਿਲਕੁਲ ਹੀ ਭੁੱਲ ਚੁੱਕੀ ਸਾਂ। ਉਸ ਨੇ ਦੱਸਿਆ ਕਿ ਤੋਮੋਇ ਵਲ ਆਉਂਦੇ ਹੋਏ ਰਾਹ ਵਿਚ ਦੂਜੇ ਸਕੂਲਾਂ ਦੇ ਬੱਚੇ ਉਸ ਨੂੰ ਛੇੜਦੇ ਅਤੇ ਧੱਕਮ-ਧੱਕਾ ਕਰਦੇ ਹੁੰਦੇ ਸਨ ਅਤੇ ਉਹ ਹਮੇਸ਼ਾ ਝੁੰਵਿਆਂ ਹੋਇਆ ਅਤੇ ਨਿਰਾਸ਼ ਸਕੂਲ ਅੱਪੜਦਾ ਸੀ। ਉਦੋਂ ਮੈਂ ਉਸ ਨੂੰ ਕਾਹਲ ਨਾਲ ਪੁੱਛਦੀ ਹੁੰਦੀ ਸਾਂ ਕਿ ਬੱਚਿਆਂ ਨੇ ਅੱਜ ਕੀ ਕੀਤਾ ਹੈ ਅਤੇ ਅੱਖ ਝਮਕਣ ਵਿਚ ਹੀ ਸਕੂਲ ਦੇ ਗੇਟੋਂ ਬਾਹਰ ਚਲੀ ਜਾਂਦੀ ਸਾਂ। ਕੁਝ ਚਿਰ ਬਾਅਦ ਮੈਂ ਦੌੜਦੀ ਹੋਈ ਵਾਪਸ ਆ ਕੇ ਉਸ ਨੂੰ ਦਿਲਾਸਾ ਦਿੰਦੀ ਸਾਂ ਕਿ ਹੁਣ ਸਭ ਕੁਝ ਠੀਕ-ਠਾਕ ਹੋ ਗਿਆ ਹੈ ਅਤੇ ਅੱਗੋਂ ਏਦਾਂ ਨਹੀਂ ਹੋਏਗਾ।

## ਮੀਓ-ਚਾਨ (ਮੀਓ ਕਾਨੇਕੋ)

ਕੋਬਾਯਾਸ਼ੀ ਜੀ ਦੀ ਤੀਜੀ ਧੀ, ਮੀਓ-ਚਾਨ ਨੇ ਕੁਨੀਤਾਚੀ ਕਾਲਜ ਆਫ਼ ਮਿਊਜ਼ਕ ਦੇ 'ਸਿੱਖਿਆ ਵਿਭਾਗ' ਤੋਂ ਗ੍ਰੈਜੂਏਸ਼ਨ ਕੀਤੀ ਸੀ ਅਤੇ ਹੁਣ ਉਸੇ ਕਾਲਜ ਨਾਲ ਸੰਬੰਧਿਤ ਪ੍ਰਾਇਮਰੀ ਸਕੂਲ ਵਿਚ ਸੰਗੀਤ ਸਿਖਾਉਂਦੀ ਹੈ। ਆਪਣੇ ਪਿਤਾ ਵਾਂਗ ਹੀ ਉਹ ਛੋਟੇ ਬੱਚਿਆਂ ਨੂੰ ਪੜ੍ਹਾਉਣਾ ਪਸੰਦ ਕਰਦੀ ਹੈ। ਜਦੋਂ ਉਹ ਮਸਾਂ ਤਿੰਨਾਂ ਕੁ ਸਾਲਾਂ ਦੀ ਸੀ, ਕੋਬਾਯਾਸ਼ੀ ਜੀ ਨੇ ਵੇਖ ਲਿਆ ਸੀ ਕਿ ਉਸ ਦੀ ਚਾਲ ਅਤੇ ਸਰੀਰ ਦੀ ਹਰੇਕ ਹਰਕਤ ਵਿਚ ਇਕ ਤਾਲ ਸੀ, ਇਹੋ ਹੀ ਲੈ ਉਸ ਦੇ ਬੋਲਣਾ ਸਿਖਣ ਸਮੇਂ ਵੇਖਣ ਵਿਚ ਆਈ। ਇਸ ਗੱਲ ਨੇ ਉਨ੍ਹਾਂ ਦੀ ਬੱਚਿਆਂ ਨੂੰ ਪੜ੍ਹਾਉਣ ਦੇ ਕੰਮ ਵਿਚ ਬਹੁਤ ਮਦਦ ਕੀਤੀ।

## ਸੱਕੋ ਮਾਤਸੂਯਾਮਾ (ਹੁਣ, ਸ੍ਰੀਮਤੀ ਸਾਇਤੋ)

ਸੱਕੋ-ਚਾਨ, ਮੋਟੀਆਂ ਮੋਟੀਆਂ ਅੱਖਾਂ ਵਾਲੀ ਕੁੜੀ ਸੀ, ਜਿਸ ਮੇਰੇ ਤੋਮੋਇ ਜਾਣ ਦੇ ਪਹਿਲੇ ਦਿਨ ਖ਼ਰਗੋਸ਼ ਦੀ ਕਢਾਈ ਵਾਲੀ ਪੁਸ਼ਾਕ ਪਹਿਨੀ ਹੋਈ ਸੀ। ਉਹ ਉਨ੍ਹਾਂ ਦਿਨਾਂ ਵਿਚ ਉਸ ਸਕੂਲ ਵਿਚ ਦਾਖ਼ਲਾ ਲੈਣ ਵਿਚ ਕਾਮਯਾਬ ਹੋ ਗਈ, ਜਿਥੇ ਕੁੜੀਆਂ ਨੂੰ ਮੁਸ਼ਕਲ ਨਾਲ ਹੀ ਦਾਖ਼ਲਾ ਮਿਲਦਾ ਸੀ। ਅੱਜ ਕੱਲ੍ਹ ਉਸ ਸਕੂਲ ਦਾ ਨਾਂ 'ਮੀਤਾ ਹਾਈ ਸਕੂਲ' ਹੈ। ਫੇਰ ਉਹ ਟੋਕੀਓ ਵਿਮੈੱਨ'ਜ਼ ਕ੍ਰਿਸਚੀਅਨ ਵਿਸ਼ਵ- ਵਿਦਿਆਲੇ ਦੇ ਅੰਗ੍ਰੇਜ਼ੀ ਵਿਭਾਗ ਵਿਚ ਦਾਖ਼ਲ ਹੋਈ। ਅਖ਼ੀਰ ਉਹ ਵਾਈ. ਡਬਲਯੂ. ਸੀ. ਏ. (ਯੰਗ ਵਿਮੈੱਨ ਕ੍ਰਿਸਚੀਅਨ ਐਸੋਸੀਏਸ਼ਨ) ਵਿਚ ਅੰਗਰੇਜ਼ੀ ਪੜ੍ਹਾਉਣ ਲੱਗ ਗਈ ਅਤੇ ਅੱਜ ਤਕ ਉਥੇ ਹੀ ਹੈ। ਉਹ ਉਨ੍ਹਾਂ ਦੇ ਗਰਮੀਆਂ ਦੇ ਕੈਂਪਾਂ ਵਿਚ ਤੋਮੋਇ ਵਿਖੇ ਸਿਖਲਾਈ ਹਾਸਲ ਕਰਨ ਦੇ ਆਪਣੇ ਤਜਰਬੇ ਦਾ ਭਰਪੂਰ ਫ਼ਾਇਦਾ ਉਠਾਉਂਦੀ ਹੈ।

ਉਸ ਨੇ ਜਾਪਾਨ ਦੀਆਂ ਐਲਪਸ ਪਹਾੜੀਆਂ ਦੀ ਹੋਤਾਕਾ ਚੋਟੀ ਦੀ ਚੜ੍ਹਾਈ ਸਮੇਂ ਮਿਲੇ ਇਕ ਬੰਦੇ ਨਾਲ ਵਿਆਹ ਕਰਵਾਇਆ। ਉਨ੍ਹਾਂ ਨੇ ਆਪਣੇ ਪੁੱਤਰ ਦਾ ਨਾਂ ਯਾਸੂਤਾਕਾ ਰੱਖਿਆ। ਉਸ ਦੇ ਨਾਂ ਵਿਚ 'ਤਾਕਾ' ਉਸ ਪਹਾੜ ਦੇ ਨਾਂ ਤੋਂ ਲਿਆ ਗਿਆ ਸ਼ਬਦ ਹੈ, ਜਿਥੇ ਉਹ ਇਕ ਦੂਜੇ ਨੂੰ ਮਿਲੇ ਸਨ।

## ਤਾਇਜੀ ਯਾਮਾਨੋਓਚੀ

ਤਾਇ-ਚਾਨ, ਜਿਸ ਮੈਨੂੰ ਕਿਹਾ ਸੀ ਕਿ ਉਹ ਮੇਰੇ ਨਾਲ ਵਿਆਹ ਨਹੀਂ ਕਰੇਗਾ, ਜਪਾਨ ਦਾ ਇਕ ਉੱਘਾ ਭੌਤਿਕ ਵਿਗਿਆਨੀ ਬਣਿਆ। ਉਹ ਅਮਰੀਕਾ ਵਿਚ ਰਹਿੰਦਾ ਹੈ, ਅਤੇ 'ਬ੍ਰੇਨ-ਡਰੇਨ' ਦੀ ਇਕ ਸਪੱਸ਼ਟ ਉਦਾਹਰਣ ਹੈ। ਉਸ ਨੇ ਟੋਕੀਓ ਵਿਸ਼ਵ ਵਿਦਿਆਲੇ ਆਫ਼ ਐਜੂਕੇਸ਼ਨ ਦੇ ਸਾਇੰਸ ਵਿਭਾਗ ਤੋਂ ਫਿਜ਼ਿਕਸ ਦੀ ਡਿਗਰੀ ਹਾਸਲ ਕੀਤੀ। ਫੇਰ ਐਮ. ਐਸ. ਸੀ. ਕਰ ਕੇ ਫੁਲਬਰਾਈਟ ਐਕਸਚੇਂਜ ਸਕਾਲਰਸ਼ਿਪ ਤੇ ਅਮਰੀਕਾ ਚਲਾ ਗਿਆ, ਅਤੇ ਪੰਜਾਂ ਸਾਲਾਂ ਪਿਛੋਂ ਉਸ ਨੇ ਯੂਨੀਵਰਸਿਟੀ ਆਫ਼ ਰੋਚੈਸਟਰ ਤੋਂ ਡਾਕਟਰੇਟ ਕਰ ਲਈ। ਫੇਰ ਉਹ ਉਥੇ ਹੀ ਰਹਿ ਪਿਆ ਅਤੇ ਤਜਰਬਾਤੀ ਉਚ-ਊਰਜਾ ਫਿਜ਼ਿਕਸ ਵਿਚ ਖੋਜ ਕਰਦਾ ਰਿਹਾ। ਅੱਜ ਕੱਲ੍ਹ ਉਹ ਇਲੀਨੋਇ ਵਿਖੇ ਦੁਨੀਆ ਦੀ ਸਭ ਤੋਂ ਵੱਡੀ 'ਟਰਮੀਨੈਸ਼ਨਲ ਐਕਸਿਲੀਰੇਟਰ ਲਬਾਰਟਰੀ ਵਿੱਚ ਅਸਿਸਟੈਂਟ ਡਾਇਰੈਕਟਰ ਹੈ। ਇਹ ਇਕ ਖੋਜ ਲਬਾਰਟਰੀ ਹੈ ਜਿਸ ਵਿਚ ਅਮਰੀਕਾ ਦੇ 53 ਵਿਸ਼ਵਵਿਦਿਆਲਿਆਂ ਤੋਂ ਆਏ ਸਭ ਤੋਂ ਵੱਧ ਦਿਮਾਗ਼ੀ ਬੰਦੇ ਕੰਮ ਕਰਦੇ ਹਨ। ਇਹ ਇਕ ਬੁਹਤ ਵੱਡੀ ਸੰਸਥਾ ਹੈ। ਇਸ ਵਿਚ 145 ਭੌਤਿਕ ਵਿਗਿਆਨੀ ਅਤੇ

14 ਤਕਨੀਕੀ ਅਮਲੇ ਦੇ ਬੰਦੇ ਕੰਮ ਕਰਦੇ ਹਨ। ਇਸ ਤੋਂ ਤੁਸੀਂ ਸਹਿਜੇ ਹੀ ਅੰਦਾਜ਼ਾ ਲਾ ਸਕਦੇ ਹੋ ਕਿ ਤਾਇ-ਚਾਨ ਕਿੰਨਾ ਪ੍ਰਤਿਭਾਵਾਨ ਹੈ। ਪੰਜ ਸਾਲ ਪਹਿਲਾਂ ਜਦ ਇਥੇ ਪੰਜ ਖਰਬ ਇਲੈਕਟ੍ਰੌਨ ਵੋਲਟਾਂ ਦੀ ਉੱਚ-ਊਰਜਾ ਕਿੰਰਨ ਪੈਦਾ ਕਰਨ ਦੇ ਜਤਨ ਸਫ਼ਲ ਹੋਏ, ਤਦ ਇਸ ਲਬਾਰਟਰੀ ਨੇ ਦੁਨੀਆ ਭਰ ਦਾ ਧਿਆਨ ਆਪਣੀ ਵਲ ਖਿੱਚਿਆ।

ਪਿਛੇ ਜਿਹੇ ਹੀ ਤਾਇ-ਚਾਨ ਨੇ ਕੋਲੰਬੀਆ ਵਿਸ਼ਵਵਿਦਿਆਲੇ ਦੇ ਇਕ ਪ੍ਰੋਫ਼ੈਸਰ ਨਾਲ ਮਿਲ ਕੇ, ਉਪਸਿਲੌਨ ਨਾਂ ਦੀ ਕਿਸੇ ਚੀਜ ਦੀ ਖੋਜ ਕੀਤੀ ਹੈ। ਮੈਨੂੰ ਪੂਰਾ ਯਕੀਨ ਹੈ ਕਿ ਤਾਇ-ਚਾਨ ਇਕ ਦਿਨ ਜ਼ਰੂਰ ਨੋਬੇਲ ਇਨਾਮ ਹਾਸਲ ਕਰੇਗਾ।

ਤਾਇਚਾਨ ਨੇ ਇਕ ਪ੍ਰਤਿਭਾਸ਼ੀਲ ਕੁੜੀ ਨਾਲ ਵਿਆਹ ਕਰਵਾਇਆ ਜਿਸ ਨੇ ਰੋਚੈਸਟਰ ਵਿਸ਼ਵ ਵਿਦਿਆਲੇ ਤੋਂ ਗਣਿਤ ਦੀ ਡਿਗਰੀ ਆਨਰਜ਼ ਨਾਲ ਹਾਸਲ ਕੀਤੀ। ਅਜਿਹੀ ਪ੍ਰਤਿਭਾ ਵਾਲਾ ਤਾਇ-ਚਾਨ ਸ਼ਾਇਦ ਹੋਰ ਕਿਸੇ ਪ੍ਰਾਇਮਰੀ ਸਕੂਲ ਵਿਚ ਪੜ੍ਹ ਕੇ ਵੀ ਇਸ ਥਾਂ 'ਤੇ ਪੁੱਜ ਜਾਂਦਾ। ਪਰ ਮੇਰਾ ਖ਼ਿਆਲ ਹੈ ਕਿ ਤੋਮੋਇ ਦੀ ਇਹ ਵਿਧੀ ਕਿ ਬੱਚੇ ਜਿਸ ਵੀ ਵਿਸ਼ੇ ਤੇ ਚਾਹੁਣ, ਉਸ ਤੇ ਕੰਮ ਕਰਨ, ਉਸ ਦੀ ਪ੍ਰਤਿਭਾ ਨੂੰ ਵਧਾਉਣ ਵਿਚ ਜ਼ਰੂਰ ਸਹਾਈ ਹੋਈ ਹੈ। ਮੈਨੂੰ ਨਹੀਂ ਯਾਦ ਕਿ ਉਹ ਕਲਾਸ ਵਿਚ ਹੋਰ ਕੀ ਕੁਝ ਕਰਦਾ ਸੀ, ਮੈਨੂੰ ਤਾਂ ਸਿਰਫ਼ ਉਸ ਦਾ ਆਪਣੇ ਸਪਿਰਟ ਬਰਨਰ ਅਤੇ ਫਲਾਸਕਾਂ ਨਾਲ ਰੁੱਝੇ ਹੋਣਾ ਜਾਂ ਸਾਇੰਸ ਅਤੇ ਫਿਜ਼ਿਕਸ ਦੀਆਂ ਔਖੀਆਂ ਜਾਪਦੀਆਂ ਕਿਤਾਬਾਂ ਨੂੰ ਘੋਖਦੇ ਨਜ਼ਰ ਆਉਣਾ ਹੀ ਯਾਦ ਹੈ।

## ਕੁਨਿਓ ਓਈ

ਓਈ, ਜਿਸ ਮੇਰੀਆਂ ਗੁੱਤਾਂ ਪੁੱਟੀਆਂ ਸਨ, ਹੁਣ ਦੂਰ ਪੂਰਬੀ 'ਔਰਕਿਡਾਂ' ਦਾ ਜਾਪਾਨ ਵਿਚ ਇਕ ਸਿਰਕੱਢ ਮਾਹਿਰ ਮੰਨਿਆ ਜਾਂਦਾ ਹੈ। ਇਨ੍ਹਾਂ ਔਰਕਿਡਾਂ ਦੇ ਬਲਬ ਕਈ ਹਜ਼ਾਰ ਡਾਲਰਾਂ ਦੇ ਵਿਕਦੇ ਹਨ। ਉਸ ਦਾ ਇਹ ਵਿਸ਼ੇਸ਼ ਕਾਰਜ ਖੇਤਰ ਹੈ ਅਤੇ ਓਈ ਦੀ ਮੰਗ ਬਹੁਤ ਜ਼ਿਆਦਾ ਹੈ ਅਤੇ ਉਹ ਜਾਪਾਨ ਵਿਚ ਦੌਰੇ ਤੇ ਹੀ ਰਹਿੰਦਾ ਹੈ। ਬੜੀ ਮੁਸ਼ਕਲ ਨਾਲ, ਇਨ੍ਹਾਂ ਦੌਰਿਆਂ ਵਿਚਕਾਰ, ਮੈਂ ਉਸ ਨੂੰ ਟੈਲੀਫ਼ੋਨ ਰਾਹੀਂ ਮਿਲ ਸਕੀ, ਅਤੇ ਉਸ ਨਾਲ ਹੇਠ ਲਿਖੀ ਸੰਖੇਪ ਗੱਲਬਾਤ ਹੋ ਸਕੀ :

"ਤੋਮੋਇ ਪਿਛੋਂ ਤੂੰ ਕਿਹੜੇ ਸਕੂਲ ਗਿਆ ਸੈਂ?"

"ਮੈਂ ਕਿਧਰੇ ਨਹੀਂ ਸਾਂ ਗਿਆ।"

"ਤੂੰ ਹੋਰ ਕਿਧਰੇ ਦਾਖ਼ਲ ਨਹੀਂ ਸੈਂ ਹੋਇਆ? ਸਿਰਫ਼ ਤੋਮੋਇ ਸਕੂਲ 'ਚ ਹੀ ਪੜ੍ਹਿਆ ਸੈਂ?"

"ਇਹ ਗੱਲ ਸਹੀ ਏ।"

"ਰੱਬ ਤੇਰਾ ਭਲਾ ਕਰੇ! ਕੀ ਤੂੰ ਸੈਕੰਡਰੀ ਸਕੂਲ ਵਿਚ ਵੀ ਨਹੀਂ ਗਿਆ?"

"ਹਾਂ ਸੱਚ, ਮੈਂ ਕੁਝ ਮਹੀਨੇ ਓਇਟਾ ਸੈਕੰਡਰੀ ਸਕੂਲ ਵਿਚ ਬਿਤਾਏ ਸਨ ਜਦ ਕਿ ਮੈਨੂੰ ਕਾਈਉਸ਼ੂ ਲਿਜਾਇਆ ਗਿਆ ਸੀ।"

"ਕੀ ਸੈਕੰਡਰੀ ਸਕੂਲ ਮੁਕੰਮਲ ਕਰਨਾ ਲਾਜ਼ਮੀ ਨਹੀਂ ਹੁੰਦਾ?"

"ਹੁੰਦਾ ਏ। ਪਰ ਮੈਂ ਇਹ ਪੂਰਾ ਨਹੀਂ ਕੀਤਾ।"

"ਬਈ! ਉਹ ਕਿੰਨਾ ਮਸਤ-ਮਲੰਗ ਏ," ਮੈਂ ਸੋਚਿਆ। ਜੰਗ ਤੋਂ ਪਹਿਲਾਂ ਓਈ ਦੇ ਪਿਤਾ ਦਾ ਟੋਕੀਓ ਦੇ ਦੱਖਣ-ਪੱਛਮ ਵਿਚ ਤੋਦੋਰੋਕੀ ਨਾਂ ਦੇ ਇਲਾਕੇ ਵਿਚ, ਇਕ ਵੱਡੇ

ਖੇਤਰ ਵਿਚ ਫੈਲਿਆ ਹੋਇਆ, ਨਰਸਰੀ-ਬਾਗ਼ ਹੁੰਦਾ ਸੀ, ਪਰ ਉਹ ਬੰਬਾਰੀ ਕਾਰਣ ਤਬਾਹ ਹੋ ਗਿਆ ਸੀ। ਉਹ ਕਿੰਨਾ ਸ਼ਾਂਤ ਸੁਭਾਅ ਸੀ, ਇਸ ਬਾਰੇ ਉਸ ਦੀ ਬਾਕੀ ਦੀ ਗੱਲਬਾਤ ਤੋਂ ਸਪੱਸ਼ਟ ਸੀ, ਜਦ ਕਿ ਉਸ ਨੇ ਗੱਲਬਾਤ ਦਾ ਰੁਖ਼ ਹੀ ਬਦਲ ਦਿੱਤਾ।

''ਤੈਨੂੰ ਪਤੈ ਕਿ ਸਭ ਤੋਂ ਵੱਧ ਖੁਸ਼ਬੂਦਾਰ ਫੁੱਲ ਕਿਹੜਾ ਹੁੰਦਾ ਹੈ? ਮੇਰੇ ਖ਼ਿਆਲ ਵਿਚ ਤਾਂ ਚੀਨੀ ਬਸੰਤੀ ਔਰਕਿਡ (ਮਿਸਬੀਡੀਅਮ ਵਾਇਰੇਸੈਂਸ) ਹੁੰਦਾ ਹੈ। ਕੋਈ ਵੀ ਖ਼ੁਸ਼ਬੋ ਉਸ ਦਾ ਮੁਕ਼ਾਬਲਾ ਨਹੀਂ ਕਰ ਸਕਦੀ।''

''ਕੀ ਉਹ ਬਹੁਤ ਕੀਮਤੀ ਹੁੰਦੇ ਹਨ?''

''ਕੁਝ ਹੁੰਦੇ ਹਨ ਅਤੇ ਕੁਝ ਨਹੀਂ।''

''ਉਹ ਕਿੱਦਾਂ ਦੇ ਦਿਖਾਈ ਦਿੰਦੇ ਹਨ?''

''ਬਲੀ, ਉਹ ਜ਼ਰਾ ਜਿੰਨੇ ਵੀ ਸ਼ੋਖ ਨਹੀਂ ਹੁੰਦੇ। ਉਹ ਤਾਂ ਸਗੋਂ ਫਿੱਕੇ ਜਿਹੇ ਹੁੰਦੇ ਹਨ। ਇਹੋ ਹੀ ਤਾਂ ਉਨ੍ਹਾਂ ਦਾ ਮਨਮੋਹਣਾਪਨ ਹੈ।''

ਜਿੱਦਾਂ ਦਾ ਉਹ ਤੋਮੋਇ ਵਿਖੇ ਹੁੰਦਾ ਸੀ, ਓਦਾਂ ਦਾ ਹੀ ਹੁਣ ਹੈ। ਉਹ ਜ਼ਰਾ ਨਹੀਂ ਬਦਲਿਆ। ਓਈ ਦੀ ਅਲਸਾਈ ਹੋਈ ਆਵਾਜ਼ ਸੁਣਦੀ ਹੋਈ ਮੈਂ ਸੋਚ ਰਹੀ ਸਾਂ, ''ਇਸ ਗੱਲ ਦਾ ਉਸ ਦੇ ਮਨ 'ਤੇ ਰਤਾ ਅਸਰ ਨਹੀਂ ਕਿ ਉਸ ਸੈਕੰਡਰੀ ਸਕੂਲ ਤੋਂ ਗ੍ਰੈਜੂਏਸ਼ਨ ਨਹੀਂ ਕੀਤੀ! ਉਹ ਆਪਣੀ ਮਨਮਰਜ਼ੀ ਦਾ ਕੰਮ ਕਰਦਾ ਹੈ ਅਤੇ ਉਸ ਨੂੰ ਆਪਣੇ ਆਪ ਤੇ ਭਰੋਸਾ ਹੈ।'' ਮੈਂ ਉਸ ਤੋਂ ਪ੍ਰਭਾਵਿਤ ਹੋਏ ਬਿਨਾਂ ਰਹਿ ਨਹੀਂ ਸਾਂ ਸਕਦੀ।

## ਕਾਜ਼ੂਓ ਅਮਾਦੇਰਾ

ਅਮਾਦੇਰਾ, ਜੋ ਜਾਨਵਰਾਂ ਨੂੰ ਪਿਆਰਦਾ ਸੀ, ਵੱਡਾ ਹੋ ਕੇ ਇਕ ਸਲੋਤਰੀ ਅਤੇ ਇਕ ਫ਼ਾਰਮ ਦਾ ਮਾਲਕ ਬਣਨਾ ਚਾਹੁੰਦਾ ਸੀ। ਬਦਕਿਸਮਤੀ ਨਾਲ ਉਸ ਦੇ ਪਿਤਾ ਦੀ ਅਚਾਨਕ ਮੌਤ ਹੋ ਗਈ ਅਤੇ ਉਸ ਨੂੰ ਆਪਣੇ ਜੀਵਨ ਦਾ ਰਾਹ ਉੱਕਾ ਹੀ ਤਬਦੀਲ ਕਰਨਾ ਪਿਆ। ਉਸ ਨੇ ਨੀਹੋਨ ਵਿਸ਼ਵ ਵਿਦਿਆਲੇ ਦੇ 'ਸਕੂਲ ਆਫ਼ ਵੈਟਰਨਰੀ ਮੈਡੀਸਨ ਐਂਡ ਐਨੀਮਲ ਹਸਬੈਂਡਰੀ' ਨੂੰ ਛੱਡ ਕੇ ਕੀਆਈਓ ਹਸਪਤਾਲ ਵਿਚ ਨੌਕਰੀ ਕਰ ਲਈ। ਅੱਜਕੱਲ੍ਹ ਉਹ 'ਸੈਲਫ-ਡੀਫੈਂਸ ਫ਼ੋਰਮ' ਦੇ ਕੇਂਦਰੀ ਹਸਪਤਾਲ ਵਿਚ ਕਲੀਨੀਕਲ ਮੁਆਇਨੇ ਨਾਲ ਸੰਬੰਧਿਤ ਇਕ ਜ਼ਿੰਮੇਵਾਰੀ ਵਾਲੀ ਆਸਾਮੀ 'ਤੇ ਲੱਗਾ ਹੋਇਆ ਹੈ।

## ਆਇਕੋ ਸਾਇਸ਼ੋ (ਹੁਣ, ਸ੍ਰੀਮਤੀ ਤਾਨਾਕਾ)

ਆਇਕੋ ਸਾਇਸ਼ੋ ਨੂੰ, ਜਿਸ ਦਾ ਐਡਮਿਰਲ ਤੋਗੋ, ਦਾਦਾ-ਚਾਚਾ ਸੀ, ਆਇਓਯਾਮਾ ਗਾਕੂਇਨ ਨਾਲ ਸੰਬੰਧਿਤ ਪ੍ਰਾਇਮਰੀ ਸਕੂਲ ਤੋਂ ਬਦਲ ਕੇ ਤੋਮੋਇ ਦਾਖ਼ਲ ਕੀਤਾ ਗਿਆ ਸੀ। ਉਨ੍ਹੀਂ ਦਿਨੀਂ ਮੈਂ ਉਸ ਨੂੰ ਇਕ ਬੜੀ ਧੀਰੀ, ਗੰਭੀਰ ਅਤੇ ਵਧੀਆ ਕੁੜੀ ਸਮਝਦੀ ਹੁੰਦੀ ਸਾਂ। ਸ਼ਾਇਦ ਉਸ ਦੇ ਧੀਰੇਪਨ ਪਿੱਛੇ ਇਹ ਤੱਥ ਸੀ ਕਿ ਉਸ ਦਾ ਪਿਤਾ ਉਨ੍ਹਾਂ ਨੂੰ ਸਦੀਵੀ ਵਿਛੋੜਾ ਦੇ ਚੁੱਕਾ ਸੀ – ਉਹ ਤੀਜੀ ਗਾਰਡ ਰਜਮੈਂਟ ਵਿਚ ਇਕ ਮੇਜਰ ਸੀ ਅਤੇ ਮਨਚੋਰੀਆਈ ਘਟਨਾ ਦੌਰਾਨ ਮਾਰਿਆ ਗਿਆ ਸੀ।

ਕਾਮਾਕੁਰਾ ਗਰਲਜ਼ ਹਾਈ ਸਕੂਲ ਤੋਂ ਗ੍ਰੈਜੂਏਸ਼ਨ ਕਰਨ ਪਿਛੋਂ, ਆਇਕੋ ਨੇ ਇਕ ਆਰਕੀਟੈਕਟ ਨਾਲ ਵਿਆਹ ਕਰਵਾਇਆ। ਹੁਣ ਉਸ ਦੇ ਦੋਵੇਂ ਪੁੱਤਰ ਜਵਾਨ ਹੋ ਚੁੱਕੇ ਹਨ ਅਤੇ ਵਪਾਰ ਕਰਦੇ ਹਨ। ਉਹ ਆਪਣਾ ਸਮਾਂ ਕਵਿਤਾ ਲਿਖਣ ਵਿਚ ਬਿਤਾਉਂਦੀ ਹੈ।

"ਤੂੰ ਆਪਣੀ ਉੱਘੀ ਭੂਆ ਦੀਆਂ ਪੈੜਾਂ ਤੇ ਚਲ ਰਹੀ ਹੈਂ, ਜੋ ਕਿ ਸ਼ਹਿਨਸ਼ਾਹ ਮਾਇਜ਼ੀ ਦੇ ਦਰਬਾਰ ਵਿਚ ਰਾਜ-ਕਵਿੱਤਰੀ ਸੀ!" ਮੈਂ ਕਿਹਾ।

"ਓ, ਨਹੀਂ ਬਈ!" ਉਸ ਨੇ ਜ਼ਰਾ ਝਿਜਕਦੇ ਹੋਏ ਹਾਸੇ ਨਾਲ ਜਵਾਬ ਦਿਤਾ।

"ਤੂੰ ਓਨੀ ਹੀ ਨਿਮਰ ਏਂ ਜਿੰਨੀ ਤੋਮੋਇ ਸਮੇਂ ਹੁੰਦੀ ਸੈਂ." ਅਤੇ ਓਦਾਂ ਦੀ ਹੀ ਸੁਘੜ ਸੁਆਣੀ।" ਮੈਂ ਕਿਹਾ। ਇਸ ਦੇ ਜਵਾਬ ਵਿਚ ਉਸ ਨੇ ਜ਼ਰਾ ਸੰਗਦਿਆਂ ਕਿਹਾ, "ਵੇਖੋਂ ਨਾ, ਮੇਰਾ ਜੁੱਸਾ ਹੁਣ ਵੀ ਉਵੇਂ ਦਾ ਹੀ ਹੈ ਜਿਵੇਂ ਦਾ ਉਦੋਂ ਹੁੰਦਾ ਸੀ ਜਦੋਂ ਮੈਂ 'ਬੈਨਕੇਈ' ਦਾ ਰੋਲ ਕਰਦੀ ਹੁੰਦੀ ਸਾਂ!'

ਉਸ ਦੇ ਬੋਲਣ ਦੇ ਅੰਦਾਜ਼ ਤੋਂ ਮੈਂ ਜਾਣ ਗਈ ਸਾਂ ਕਿ ਉਸ ਦੀ ਘਰੇਲੂ ਜ਼ਿੰਦਗੀ ਕਿੰਨੀ ਨਿੱਘੀ ਤੇ ਖ਼ੁਸ਼ੀਆਂ ਭਰੀ ਹੋਵੇਗੀ।

## ਕੇਈਕੋਆਓਕੀ (ਹੁਣ ਸ਼੍ਰੀਮਤੀ ਕੁਵਾਬਾਰਾ)

ਕੇਈਕੋ-ਚਾਨ, ਜਿਸ ਕੋਲ ਉਡਣ ਵਾਲੇ ਚੂਚੇ ਹੁੰਦੇ ਸਨ, ਹੁਣ ਕੋਈਓ ਵਿਸ਼ਵ- ਵਿਦਿਆਲੇ ਦੇ ਪ੍ਰਾਇਮਰੀ ਸਕੂਲ ਦੇ ਇਕ ਅਧਿਆਪਕ ਦੀ ਵਹੁਟੀ ਹੈ। ਉਸ ਦੀ ਇਕ ਵਿਆਹੀ-ਵਰੀ ਧੀ ਹੈ।

## ਯੋਇਚੀ ਮਿਜੀਤਾ

ਉਸ ਮੁੰਡੇ ਮਿਜੀਤਾ ਨੇ, ਜੋ ਮਰਨੇ ਦੇ ਇਕੱਠ ਤੋਂ ਮੰਡੇ ਲਿਆਉਣ ਦਾ ਵਾਅਦਾ ਕਰਦਾ ਰਹਿੰਦਾ ਸੀ, ਹਾਰਟੀਕਲਚਰ ਵਿਚ ਡਿਗਰੀ ਹਾਸਲ ਕੀਤੀ, ਪਰ ਉਸ ਨੂੰ ਚਿਤਰ ਵਾਹੁਣੇ ਹਮੇਸ਼ਾ ਤੋਂ ਪਸੰਦ ਰਹੇ ਸਨ। ਉਹ ਵਾਪਸ ਜਾ ਕੇ ਕਾਲਜ ਵਿਚ ਦਾਖ਼ਲ ਹੋ ਗਿਆ ਅਤੇ ਉਸ ਨੇ ਮੁਆਸਾਸ਼ੀਨੋ ਕਾਲਿਜ ਆਫ਼ ਫ਼ਾਈਨ ਆਰਟਸ ਤੋਂ ਕਲਾ ਦੀ ਡਿਗਰੀ ਪ੍ਰਾਪਤ ਕੀਤੀ। ਹੁਣ ਉਹ ਆਪਣੀ ਇਕ ਗ੍ਰਾਫ਼ਿਕ ਡਿਜ਼ਾਈਨ ਕੰਪਨੀ ਚਲਾਉਂਦਾ ਹੈ।

## ਰਾਈਓ-ਚਾਨ

ਸਕੂਲ ਦਾ ਦਰਬਾਨ ਰਾਈਓ-ਚਾਨ, ਜੋ ਜੰਗ ਵਿਚ ਗਿਆ ਸੀ, ਸਹੀ ਸਲਾਮਤ ਘਰ ਵਾਪਸ ਆ ਗਿਆ ਸੀ। ਹਰੇਕ ਨਵੰਬਰ ਦੀ ਤਿੰਨ ਤਰੀਕ ਨੂੰ ਉਹ ਤੋਮੋਇ ਦੀ ਪ੍ਰੀਤ-ਮਿਲਣੀ ਤੇ ਪੁੱਜਣੋਂ ਕਦੀ ਨਹੀਂ ਉੱਕਦਾ।

---

ਫਾਈਨ ਇਮਪ੍ਰੇਸ਼ਨ, ਪੰਜਾਬੀ ਬਾਗ ਤੋਂ ਲੇਜਰ ਟਾਈਪ ਸੈਟਿੰਗ ਹੋ ਕੇ ਸ਼ਗੁਨ ਆਫਸੈਟ ਪ੍ਰੈਸ, ਮੁਹੰਮਦਪੁਰ, ਨਵੀਂ ਦਿੱਲੀ-66 ਤੋਂ ਛਪੀ।